**ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ :**

- *ਖ਼ੁਸ਼ਹਾਲ ਖ਼ਾਨ ਖ਼ੱਟਕ : ਜੀਵਨ ਤੇ ਰਚਨਾ (1974)*
- *ਭਾਈ ਕਾਨ੍ਹ ਸਿੰਘ ਨਾਭਾ : ਪਿਛੋਕੜ, ਰਚਨਾ ਤੇ ਮੁਲੰਕਣ (1989)*
- *ਮੂਰਤਾਂ (1997)*
- *ਪੰਜਾਬ, ਪੰਜਾਬੀ, ਪੰਜਾਬੀਅਤ (1998)*
- *ਅਹੀਆਪੁਰ ਵਾਲੀ ਪੋਥੀ (1998)*
- *ਦਸਵਾਂ ਗੁਰੂ ਨਾਨਕ ਤੇ ਹੋਰ ਲੇਖ (1999)*
- *Bhai Gurdas (1991)*

JHAROKHEY (Punjabi)

*by:*

PROF. PRITAM SINGH
2, PREET NAGAR, LOWER MALL,
PATIALA-147001
TELE : 204204



ISBN 81-7205-244-8

ਪਹਿਲੀ ਵਾਰ ਅਪ੍ਰੈਲ 2000

*ਪ੍ਰਕਾਸ਼ਕ :*
ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਛਾਪਕ :*
ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

ਮੁੱਲ : 150-00

# ਤਤਕਰਾ

# ਪ੍ਰਵੇਸ਼

ਜਦੋਂ ਪੰਜਾਬੀ ਵਿਚ ਐਮ.ਏ. ਦੀ ਪੜ੍ਹਾਈ ਸ਼ੁਰੂ ਹੋਈ ਤਾਂ ਇਮਤਿਹਾਨੀ ਨੁਕਤੇ ਤੋਂ ਲਾਭਦਾਇਕ ਪੁਸਤਕਾਂ ਅਜੇ ਪੈਦਾ ਨਹੀਂ ਸਨ ਹੋਈਆਂ। ਉਂਜ ਵੀ, ਓਦੋਂ ਸਿਧਾਂਤਕ ਜਾਂ ਵਿਹਾਰਕ ਕਿਸਮ ਦੀਆਂ ਉਚੇਰੀਆਂ ਕਿਤਾਬਾਂ ਪੰਜਾਬੀ ਵਿਚ ਘੱਟ ਹੀ ਹੁੰਦੀਆਂ ਸਨ। ਇਸ ਘਾਟ ਦਾ ਲਾਭ ਉਠਾ ਕੇ ਵਿਦਿਆਰਥੀਆਂ ਦੇ ਸਿਆਣੇ ਉਸਤਾਦਾਂ ਦਿਆਂ ਕੁੱਝ ਪਹਿਲਿਆਂ ਪੂਰਾਂ ਨੇ, ਆਪਣਿਆਂ ਪਰਚਿਆਂ ਨਾਲ ਸੰਬੰਧਿਤ ਪੋਥੀਆਂ ਲਿਖ ਲਿਖ ਕੇ ਪੈਸਿਆਂ ਤੋਂ ਛੁੱਟ, ਨਾਮ ਤੇ ਇਨਾਮ ਵੀ ਆਪਣੀ ਝੋਲੀ ਵਿਚ ਪਵਾਏ। ਦੁਨੀਆਦਾਰ ਕਿਸਮ ਦੇ ਅਧਿਆਪਕਾਂ ਲਈ ਉਹ ਬੜਾ ਲਾਹੇਵੰਦਾ ਸਮਾਂ ਸੀ। ਪਰਚੇ ਤਾਂ ਮੈਂ ਵੀ ਪੜ੍ਹਾਉਂਦਾ ਸਾਂ ਤੇ ਸ਼ੁਰੂ ਸ਼ੁਰੂ ਵਿਚ ਅਜਿਹਾ ਵਕਤ ਵੀ ਆਇਆ, ਜਦੋਂ ਮੈਨੂੰ ਛਿਆਂ ਵਿੱਚੋਂ ਤਿੰਨ ਪਰਚੇ ਪੜ੍ਹਾਉਣੇ ਪੈਂਦੇ ਸਨ। ਮੇਰਾ ਜਤਨ ਹੁੰਦਾ ਸੀ ਕਿ ਮੈਂ ਆਪ ਚੰਗੀ ਤਰ੍ਹਾਂ ਤਿਆਰੀ ਕਰ ਕੇ ਹੀ ਕਲਾਸ ਵਿਚ ਜਾਵਾਂ। ਮੇਰੀ ਖ਼ੁਸ਼ਕਿਸਮਤੀ ਸੀ ਕਿ ਮੇਰੇ ਵਿਦਿਆਰਥੀ, ਆਮ ਤੌਰ ਉੱਤੇ, ਮੇਰੇ ਅਗਲੇ ਦਿਨ ਦੇ ਪੀਰੀਅਡ ਦੀ ਉਡੀਕ ਕਰਿਆ ਕਰਦੇ ਸਨ। ਕਲਾਸਾਂ ਵਿਚ ਦਿੱਤੇ ਮੇਰੇ ਲੈਕਚਰਾਂ ਵਿੱਚੋਂ ਉਨ੍ਹਾਂ ਦੀ ਤਸੱਲੀ ਜੋਗੀ ਸਾਮੱਗਰੀ ਮਿਲ ਜਾਂਦੀ ਹੋਵੇਗੀ, ਖ਼ਬਰੇ ਇਸੇ ਕਰਕੇ ਉਨ੍ਹਾਂ ਵਿੱਚੋਂ ਕਈ ਸਿਰਕੱਢ ਵਿਦਿਆਰਥੀ ਕਾਹਲੇ ਪੈਂਦੇ ਕਿ ਮੈਂ ਜੋ ਕੁੱਝ ਪੜ੍ਹਾਉਂਦਾ ਹਾਂ, ਉਸ ਨੂੰ ਛਪਵਾਉਂਦਾ ਕਿਉਂ ਨਹੀਂ ? ਪਰ ਮੇਰੇ ਅੰਦਰ ਕਿਸੇ ਛਾਪੇਖ਼ਾਨੇ ਵੱਲ ਭੱਜਣ ਲਈ ਕੋਈ ਖ਼ਾਸ ਉਤਸਾਹ ਨਹੀਂ ਸੀ ਜਾਗਦਾ। ਮੈਨੂੰ, ਬੋਲ ਕੇ ਸੰਤੁਸ਼ਟ ਕਰਨ ਤੇ ਲਿਖ ਕੇ ਸੰਤੁਸ਼ਟ ਕਰਨ ਵਿਚ ਬੜਾ ਭਾਰਾ ਫ਼ਰਕ ਦਿੱਸਦਾ ਸੀ। ਬੋਲਣਾ ਸੌਖਾ ਸੀ, ਖ਼ਾਸ ਕਰਕੇ ਬੰਦ ਕਮਰਿਆਂ ਵਿਚ, ਜਿੱਥੇ ਕੇਵਲ ਪਾਬੰਦ ਵਿਦਿਆਰਥੀ ਹੀ ਸਰੋਤੇ ਹੁੰਦੇ ਹਨ। ਜਿਹੜੀਆਂ ਕਿਤਾਬਾਂ, ਵਿਦਿਆਰਥੀਆਂ ਦੀਆਂ ਇਮਤਿਹਾਨੀ ਲੋੜਾਂ ਪੂਰੀਆਂ ਕਰ ਕੇ ਪੈਸੇ ਕਮਾਉਣ ਦੀ ਨੀਅਤ ਨਾਲ ਲਿਖੀਆਂ ਜਾਂਦੀਆਂ ਸਨ, ਮੇਰੇ ਲਈ ਉਹ ਕਲਾਸ-ਰੂਮ ਵਾਲੇ ਬੋਲ-ਨਮੂਨਿਆਂ ਤੋਂ ਵੱਧ ਨਹੀਂ ਸਨ ਹੁੰਦੀਆਂ। ਉਹ ਨਾ ਮੇਰੀ ਸੁਹਜ-ਸੂਝ ਨੂੰ ਪਰਵਾਨ ਸਨ, ਨਾ ਮੇਰੀ ਖੋਜ-ਬਿਰਤੀ ਨੂੰ। ਮੈਨੂੰ ਆਪਣੇ ਬੋਲ ਉੱਤੇ ਗੁਜ਼ਾਰੇ ਜੋਗਾ ਅਧਿਕਾਰ ਤਾਂ ਹੈ ਸੀ, ਪਰ ਇਹ ਅਧਿਕਾਰ ਅਜਿਹਾ ਨਹੀਂ ਸੀ ਕਿ ਜੋ ਵਾਕ ਵੀ ਮੂੰਹ ਵਿੱਚੋਂ ਨਿਕਲਦਾ, ਉਹ ਤਰਾਸ਼ੇ ਹੋਏ ਹੀਰੇ ਵਾਂਗ ਹਰ ਪੱਖੋਂ ਨਿਰਦੋਖ ਹੁੰਦਾ। ਜਦੋਂ ਮੈਂ ਪਹਿਲੀ ਵਾਰੀ ਡਾ. ਰਾਧਾਕ੍ਰਿਸ਼ਣਨ ਨੂੰ ਬੋਲਦਿਆਂ ਸੁਣਿਆ, ਓਦੋਂ ਮੈਨੂੰ ਸਮਝ ਆਈ ਕਿ ਬੋਲ ਨੂੰ ਵੀ ਸਾਧਿਆ ਜਾ ਸਕਦਾ ਹੈ ਤੇ ਸਾਧੇ ਹੋਏ ਬੁਲਾਰੇ ਦੇ ਬੋਲਾਂ ਵਿਚ ਕਾਟ-ਛਾਂਟ ਜਾਂ ਸੋਧ-ਸੁਧਾਈ ਦੀ ਗੁੰਜਾਇਸ਼ ਜਾਂ ਤਾਂ ਹੁੰਦੀ ਹੀ ਨਹੀਂ ਤੇ ਜਾਂ ਫੇਰ ਨਾਂ-ਮਾਤਰ ਹੀ ਹੁੰਦੀ ਹੈ। ਕਈ ਗੁਣੀ ਲੇਖਕਾਂ ਦੀ ਲਿਖਤ ਵਿਚ ਇਸੇ ਵੰਨਗੀ ਦੀ ਸਾਧਨਾ ਵੇਖਣ ਵਿਚ ਆਉਂਦੀ ਹੈ। ਕਾਗਜ਼ ਉੱਤੇ ਕਲਮ ਰੱਖੀ, ਲਿਖਦੇ ਗਏ ਤੇ ਜਦੋਂ ਕਲਮ ਚੁੱਕੀ ਤਾਂ ਲਿਖਤ ਸਾਬਤ-ਸੂਰਤ ਹੁੰਦੀ ਹੈ, ਜਿਵੇਂ ਕਿਸੇ ਸੱਚੇ ਵਿੱਚੋਂ ਨਿਕਲੀ ਹੋਵੇ। ਉਸ ਵਿਚ ਕਿਸੇ

ਤਰਮੀਮ ਦੀ ਲੋੜ ਨਹੀਂ ਹੁੰਦੀ।

ਪਰ ਮੈਨੂੰ ਕੁਦਰਤ ਨੇ ਇਸ ਦਾਤ ਤੋਂ ਵਾਂਝਾ ਰੱਖਿਆ ਹੈ। ਮੈਂ ਆਪਣੀ ਸੋਚ ਦੇ ਵਹਿਣ ਨੂੰ, ਜਿਸ ਤਰ੍ਹਾਂ ਦੇ ਬੰਨਿਆਂ ਵਿਚ ਵਗਾਉਣਾ ਚਾਹੁੰਦਾ ਹਾਂ, ਮੇਰੀ ਕਲਮ, ਉਨ੍ਹਾਂ ਦੇ ਅੰਦਰ ਰਹਿ ਕੇ ਅਰਾਮ ਨਾਲ ਵਗੀ ਜਾਣ ਦਾ ਵੱਲ ਅੱਜ ਤਕ ਨਹੀਂ ਸਿੱਖ ਸਕੀ। ਮੈਂ ਜੋ ਲਿਖਣਾ ਚਾਹੁੰਦਾ ਹਾਂ, ਉਸ ਬਾਰੇ ਤਾਂ ਮੈਂ ਕਿਸੇ ਦੁਬਿਧਾ ਵਿਚ ਨਹੀਂ ਹੁੰਦਾ, ਹਾਂ, ਇਉਂ ਜ਼ਰੂਰ ਹੁੰਦਾ ਹੈ ਕਿ ਲਿਖਦਿਆਂ ਲਿਖਦਿਆਂ ਵਿਸ਼ੇ ਦੇ ਕਿਸੇ ਅਣਸੋਚੇ ਨਵੇਂ ਪੱਖ ਦਾ ਲਿਸ਼ਕਾਰਾ ਜਿਹਾ ਵੱਜ ਜਾਂਦਾ ਹੈ, ਪਰ ਉਸ ਦੀ ਪੇਸ਼ਕਾਰੀ ਲਈ, ਆਪਣੇ ਹੀ ਬਣਾਏ ਵਾਕਾਂ ਨੂੰ, ਕਈ ਕਈ ਵਾਰ, ਤੋੜਨਾ-ਭੰਨਣਾ, ਬਦਲਣਾ, ਅੱਗੇ-ਪਿੱਛੇ ਕਰਨਾ ਜਾਂ ਬਿਲਕੁਲ ਰੱਦ ਕਰਨਾ ਪੈਂਦਾ ਹੈ। ਇਹ ਕਾਟ ਅਤੇ ਕਾਟ-ਦਰ-ਕਾਟ ਦਾ ਅਮਲ ਏਨਾ ਜ਼ਿਆਦਾ ਤੇ ਏਨੀ ਵਾਰੀ ਚਲਦਾ ਹੈ ਕਿ ਜਿਹੜੇ ਮਿੱਤਰ ਮੇਰੀ ਲਿਖਤ ਦੇ ਖਰੜੇ ਨੂੰ ਪਹਿਲੀ ਵਾਰੀ ਵੇਖਦੇ ਹਨ, ਉਹ ਹੈਰਾਨ ਹੁੰਦੇ ਹਨ ਕਿ ਕਾਟ-ਛਾਂਟ ਦੇ ਇਸ ਸੰਘਣੇ ਜੰਗਲ ਵਿੱਚੋਂ ਕੋਈ ਆਪਣੀ ਅੰਤਿਮ ਪ੍ਰਵਾਨਗੀ ਵਾਲੀ ਇਬਾਰਤ ਦੇ ਫ਼ਿਕਰਿਆਂ ਦੀ ਤਰਤੀਬ ਕਿਵੇਂ ਲੱਭ ਸਕਦਾ ਹੈ ? ਲਿਖਤ ਵਿਚ ਸੁਹਜ ਤੇ ਨਿਕਟ-ਸੰਪੂਰਨਤਾ ਲਈ ਮੇਰੀ ਅਮੁੱਕ ਲਗਨ, ਮੇਰੀ ਕਿਸ ਮਾਨਸਿਕ ਥੁੜ ਦਾ ਪ੍ਰਗਟਾਵਾ ਹੈ, ਇਸ ਬਾਰੇ ਤਾਂ ਕੋਈ ਮਨੋਚਿਕਿਤਿਸਿਕ ਹੀ ਦੱਸ ਸਕਦਾ ਹੈ, ਪਰ ਕਲਮ ਤੋਂ ਤੇਸੇ, ਫਾਨੇ ਤੇ ਰੰਦੇ ਦਾ ਕੰਮ ਲੈਣਾ, ਮੇਰੀ ਰਚਨਾ-ਪ੍ਰਕਿਰਿਆ ਦਾ ਅਨਿੱਖੜ ਭਾਗ ਬਣ ਚੁੱਕਿਆ ਹੈ—ਜਿਵੇਂ ਮੈਂ ਕਿਸੇ ਪਿਛਲੇ ਜਨਮ ਵਿਚ ਤਰਖਾਣ ਰਿਹਾ ਹੋਵਾਂ। ਸਪਸ਼ਟ ਹੈ ਕਿ ਜਿਸ ਕਿਸੇ ਨੂੰ ਆਪਣੀ ਹੀ ਰਚਨਾ ਨੂੰ ਤਰਾਸ਼ਦੇ ਰਹਿਣ ਦਾ ਰੋਗ ਚੰਬੜਿਆ ਹੋਇਆ ਹੋਵੇ, ਉਹ ਕਲਮ-ਬਰਦਾਸ਼ਤਾ ਕਦੀ ਵੀ ਨਹੀਂ ਲਿਖ ਸਕਦਾ। ਉਸ ਦੀ ਤਿੱਖੀ ਤੇ ਬੇਲਿਹਾਜ਼ ਪਰਖ-ਬਿਰਤੀ ਨੂੰ ਬੇਅੰਤ ਸਬਰ ਤੇ ਅਮੁੱਕ ਸਮੇਂ ਦੀ ਲੋੜ ਹੁੰਦੀ ਹੈ। ਇਹੀ ਕਾਰਨ ਹੈ ਕਿ ਮੈਨੂੰ ਕਈ ਵਾਰੀ, ਆਪਣੇ ਕਈ ਲੇਖਾਂ ਉੱਤੇ ਪੂਰੀਆਂ ਕਿਤਾਬਾਂ ਜਿੰਨੀ ਮਿਹਨਤ ਕਰਨੀ ਪੈਂਦੀ ਰਹੀ ਹੈ। ਮੇਰੇ ਨਾਲ ਇਸ ਤਰ੍ਹਾਂ ਬਹੁਤ ਵਾਰੀ ਹੋਇਆ ਹੈ ਕਿ ਚੱਜ ਦਾ ਫ਼ਿਕਰਾ ਨਾ ਬਣਨ ਕਰਕੇ ਜਾਂ ਲਿਖਤ ਵਿਚ ਮਨਭਾਉਂਦਾ ਵਹਾਉ ਨਾ ਲਿਆ ਸਕਣ ਦੇ ਕਾਰਨ, ਹੱਥਲਾ ਮੈਟਰ, ਕਈ ਕਈ ਹਫ਼ਤੇ ਕਾਠ ਮਾਰਿਆ ਰਿਹਾ ਹੈ, ਪਰ ਜਦੋਂ ਮੇਰੀ ਅੰਦਰਲੀ ਕਸਵੱਟੀ ਦੀ ਨਿਸ਼ਾ ਕਰਾ ਦੇਣ ਵਾਲੀ ਬੰਦਸ਼ ਉਤਰਦੀ ਹੈ ਤਾਂ ਇਕ ਨਵੀਂ ਕਿਤਾਬ ਛਪ ਜਾਣ ਵਰਗੀ ਖ਼ੁਸ਼ੀ ਹੁੰਦੀ ਹੈ। ਮੈਨੂੰ ਆਪਣੀ ਲਿਖਤ ਵਿਚ ਹੀ ਨਹੀਂ, ਹੋਰਨਾਂ ਦੀਆਂ ਲਿਖਤਾਂ ਵਿਚ ਵੀ ਹਰ ਢਿੱਲਾ ਵਾਕ, ਪਾਠਕ ਦਾ ਅਪਮਾਨ ਕਰਦਾ ਪ੍ਰਤੀਤ ਹੁੰਦਾ ਹੈ। ਇਹੀ ਕਾਰਨ ਹੈ ਕਿ ਆਪਣੀ ਲਿਖਤ ਬਾਰੇ ਮੈਨੂੰ ਸੁਖ ਦਾ ਸਾਹ ਓਦੋਂ ਆਉਂਦਾ ਹੈ, ਜਦੋਂ ਮੈਨੂੰ ਲੱਗੇ ਕਿ ਮੇਰੀ ਪੂਰੀ ਲਿਖਤ ਪਾਠਕ ਲਈ ਕੱਸੇ ਹੋਏ ਤਬਲੇ ਵਰਗੀ ਬਣ ਗਈ ਹੈ। ਇਕ ਤਾਂ ਇਨ੍ਹਾਂ ਸੁਖ ਦੇ ਨਿੱਕੇ ਨਿੱਕੇ ਸਾਹਾਂ ਨਾਲ ਹੀ ਪ੍ਰਸੰਨ ਹੁੰਦੇ ਰਹਿਣ ਕਾਰਨ ਤੇ ਦੂਜੇ ਕਿਸੇ ਨਾ ਕਿਸੇ ਬੰਨਿਓਂ ਲੇਖਾਂ ਦੀ ਲਗਾਤਾਰ ਹੁੰਦੀ ਮੰਗ ਕਾਰਨ, ਮੈਂ ਨਿਸਚਿਤ ਵਿਸ਼ਿਆਂ ਉੱਤੇ ਬਾਕਾਇਦਾ ਕਿਤਾਬਾਂ ਲਿਖਣ ਵਾਲੇ ਪਾਸੇ ਨਹੀਂ ਪਿਆ, ਆਪਣੇ ਆਪ ਨੂੰ ਲੇਖਾਂ ਦੀ ਕੁੱਕੜ-ਉਡਾਰੀ ਤਕ ਮਹਿਦੂਦ ਕੀਤੀ ਰੱਖਿਆ। ਹਾਂ, ਇਹ ਦੱਸਣ ਵਿਚ ਸੰਕੋਚ ਦੀ ਲੋੜ ਨਹੀਂ ਕਿ ਜਦ ਵੀ ਮੈਨੂੰ ਕੋਈ ਮਜ਼ਮੂਨ ਲਿਖਣਾ ਪੈਂਦਾ, ਮੈਂ ਉਸ ਲਈ ਬੜੀ ਰੀਝ ਨਾਲ ਸਾਮੱਗਰੀ ਇਕੱਠੀ ਕਰਨੀ ਸ਼ੁਰੂ ਕਰਦਾ, ਹਰ ਪੈੜ ਦਾ ਪਿੱਛਾ ਕਰਦਾ, ਮੂਲ ਸੋਮੇ ਲੱਭਦਾ, ਅਧਿਕਾਰੀ ਵਿਦਵਾਨਾਂ ਨੂੰ ਮਿਲਦਾ ਤੇ ਅੰਤ ਵਿਚ ਸਾਰੀ ਸਾਮੱਗਰੀ ਨੂੰ, ਕਿਸੇ ਉਸਰਈਏ ਵਾਂਗ ਚਿਣਾਈ ਕਰ ਕੇ, ਇਕ ਸੰਗਠਿਤ ਇਕਾਈ ਦਾ ਰੂਪ ਦੇਣ ਦਾ ਜਤਨ ਕਰਦਾ। ਇਸ ਤਰ੍ਹਾਂ ਦਾ ਲੇਖ ਤਿਆਰ ਹੋ ਜਾਂਦਾ ਤਾਂ ਮੈਨੂੰ ਬੜਾ ਆਨੰਦ ਆਉਂਦਾ ਤੇ ਜਦੋਂ ਛਪ ਕੇ ਆਉਂਦਾ

ਤਾਂ ਮੈਂ ਉਸ ਦਾ ਇਕ ਇਕ ਵਾਕ ਪੜ੍ਹਦਾ, ਨਾਲੇ ਸੁਆਦ ਲੈਂਦਾ, ਨਾਲੇ ਸੋਧ-ਸੁਧਾਈ ਕਰੀ ਜਾਂਦਾ। ਜਿਵੇਂ ਕੋਈ ਤੰਤੀ ਸਾਜ਼ ਵਾਲਾ ਆਪਣੀਆਂ ਤਾਰਾਂ ਸੁਰ ਕਰਦਾ ਹੈ, ਮੈਨੂੰ ਵੀ ਆਪਣੀ ਵਾਰਤਕ ਦੀਆਂ ਸੁਰਾਂ ਸਵਾਰਦੇ ਰਹਿਣ ਦੀ ਆਦਤ ਪੈ ਗਈ ਹੈ। ਬਿਲਾ ਸ਼ੱਕ, ਜਿਵੇਂ ਮੇਰੇ ਕੁੱਝ ਵਿਦਵਾਨ ਸਮਕਾਲੀਆਂ ਨੇ ਆਪਣੇ ਵਿਦਿਆਰਥੀਆਂ ਲਈ ਕਿਤਾਬਾਂ ਲਿਖੀਆਂ, ਮੈਂ ਵੀ ਕੁੱਝ ਮਜ਼ਮੂਨ ਆਪਣੇ ਵਿਦਿਆਰਥੀਆਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਲਿਖਣੇ ਸ਼ੁਰੂ ਕੀਤੇ, ਪਰ ਮੁਕਾਉਣ ਤੋਂ ਪਹਿਲਾਂ ਪਹਿਲਾਂ ਉਨ੍ਹਾਂ ਦਾ ਮਿਆਰ, ਵਿਦਿਆਰਥੀਆਂ ਦੀ ਪੱਧਰ ਤੋਂ ਉੱਠ ਕੇ, ਵਿਦਵਾਨਾਂ ਦੀ ਸੱਥ ਵਿਚ ਵਿਚਾਰੇ ਜਾਣ ਵਾਲਾ ਬਣ ਗਿਆ। ਜਿਵੇਂ, ਮੇਰਾ ਲੇਖ 'ਗੁਰਮੁਖੀ ਲਿਪੀ ਦੀ ਉਤਪੱਤੀ ਤੇ ਵਿਕਾਸ', ਜੋ ਪਹਿਲਾਂ *ਪੰਜਾਬੀ ਦੁਨੀਆ* ਦੇ ਜੂਨ 1958 ਦੇ ਅੰਕ ਵਿਚ ਛਪਿਆ ਤੇ ਫੇਰ ਡਾ. ਮਹਿੰਦਰ ਸਿੰਘ ਰੰਧਾਵਾ ਦੀ ਸੰਪਾਦਿਤ ਕਿਤਾਬ *ਪੰਜਾਬ* (1960) ਵਿਚ ਸਾਂਭਿਆ ਗਿਆ, ਇਸੇ ਤਰ੍ਹਾਂ ਦੀ ਰਚਨਾ ਸੀ। ਮੇਰਾ ਇਕ ਹੋਰ ਲੇਖ ਹੈ 'ਬਾਬਾ ਫ਼ਰੀਦ', ਜੋ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਵੱਲੋਂ 1971 ਵਿਚ ਛਪੇ *ਪੰਜਾਬੀ ਸਾਹਿਤ ਦਾ ਇਤਿਹਾਸ* (ਭਾਗ ਪਹਿਲਾ) ਵਿਚ ਛਪਿਆ ਹੋਇਆ ਹੈ। ਮੇਰੀ ਇਨ੍ਹਾਂ ਉੱਤੇ ਬੜੀ ਮਿਹਨਤ ਹੋਈ; ਜਾਣਕਾਰ ਵਿਦਵਾਨਾਂ ਵੱਲੋਂ ਭਰਪੂਰ ਮਾਨਤਾ ਵੀ ਮਿਲੀ, ਪਰ ਮੈਂ ਇਨ੍ਹਾਂ ਨੂੰ ਆਪਣੇ ਵੱਲੋਂ, ਨਾ ਸਾਮੱਗਰੀ ਪਾਰੋਂ ਤੇ ਨਾ ਪੇਸ਼ਕਾਰੀ ਪਾਰੋਂ ਹੀ, ਸੰਪੰਨ ਸਮਝਦਾ ਹਾਂ, ਇਸੇ ਲਈ ਦੁਹਾਂ ਵਿਸ਼ਿਆਂ ਬਾਰੇ ਮੇਰੀ ਖੋਜ ਅਜੇ ਵੀ ਜਾਰੀ ਹੈ। ਗੁਰਮੁਖੀ ਬਾਰੇ ਮੇਰੇ ਪਾਸ ਬੜੀ ਦੁਰਲੱਭ ਸਾਮੱਗਰੀ ਇਕੱਤਰ ਹੋਈ ਪਈ ਹੈ, ਤਕਰੀਬਨ ਤਿੰਨ ਸੌ ਸਫ਼ੇ ਦਾ ਮੈਟਰ, ਨਕਸ਼ਿਆਂ ਸਮੇਤ, ਪਿਛਲੇ ਖ਼ਬਰੇ ਤੀਹ ਕਿ ਪੈਂਤੀ ਸਾਲਾਂ ਤੋਂ ਟਾਈਪ ਹੋਇਆ ਪਿਆ ਹੈ, ਪਰ ਸੁਸਤੀ ਕਹਾਂ ਕਿ ਹੋਰ ਨਵੇਂ ਮੈਟਰ ਦੀ ਉਡੀਕ, ਮੈਂ ਇਸ ਜਤਨ ਨੂੰ ਸਿਰੇ ਚਾੜ੍ਹਨ ਵਾਲੇ ਪਾਸੇ ਪੈਣ ਲਈ, ਅਜੇ ਤਕ, ਸਮਾਂ ਨਹੀਂ ਕੱਢ ਸਕਿਆ। ਬਿਲਕੁਲ ਇਹੀ ਗੱਲ ਬਾਬਾ ਫ਼ਰੀਦ ਬਾਰੇ ਇਕੱਤਰ ਕੀਤੀ ਸਾਮੱਗਰੀ ਉੱਤੇ ਲਾਗੂ ਹੈ। ਹੁਣ ਜਦੋਂ ਆਪਣੀਆਂ ਖਿੰਡੀਆਂ-ਪੁੰਡੀਆਂ ਲਿਖਤਾਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ ਤਾਂ ਹੋ ਸਕਦਾ ਹੈ, ਜੇ ਧਰਮਰਾਜ ਨੇ ਆਗਿਆ ਦਿੱਤੀ, ਤਾਂ ਇਨ੍ਹਾਂ ਦੀ ਵਾਰੀ ਵੀ ਆ ਹੀ ਜਾਏ।

ਮੇਰੇ ਛਪੇ ਹੋਏ ਸਾਰੇ ਫੁਟਕਲ ਲੇਖ ਕਿਤਾਬੀ ਰੂਪ ਧਾਰਨ ਤੋਂ ਵਾਂਝੇ ਹੀ ਰਹਿੰਦੇ, ਜੇ ਮੇਰੇ ਕੁੱਝ ਕਦਰਦਾਨ ਦੋਸਤ ਇਨ੍ਹਾਂ ਮਜ਼ਮੂਨਾਂ ਨੂੰ ਇਕੱਠੇ ਕਰ ਕੇ ਛਾਪ ਦੇਣ ਲਈ ਮੇਰੇ ਮਗਰ ਨਾ ਪੈ ਜਾਂਦੇ। ਸ਼ਾਬਾਸ਼ੇ ਇਨ੍ਹਾਂ ਮਿੱਤਰਾਂ ਦੇ, ਜਿਨ੍ਹਾਂ ਦੀ ਕਿਰਪਾ ਨਾਲ, ਹੁਣ ਮੈਨੂੰ ਵੀ ਕਈ ਲੋਕ, ਲੇਖਕਾਂ ਦੀ ਸਫ਼ ਵਿਚ ਖੜ੍ਹਾ ਕਰਨ ਲੱਗ ਪਏ ਹਨ। ਮਿੱਤਰਾਂ ਵੱਲੋਂ ਦਿੱਤੀ ਗਈ ਪ੍ਰੇਰਨਾ ਦਾ ਪਹਿਲਾ ਨਤੀਜਾ *ਮੂਰਤਾਂ* ਦੀ ਸੂਰਤ ਵਿਚ ਸਾਹਮਣੇ ਆਇਆ। ਇਹ ਕਿਤਾਬ 1997 ਵਿਚ ਨਵਯੁਗ ਪ੍ਰਕਾਸ਼ਨ, ਨਵੀਂ ਦਿੱਲੀ ਵੱਲੋਂ ਛਪੀ ਸੀ। ਇਸ ਵਿਚ ਉਹ ਲੇਖ ਸਨ, ਜਿਨ੍ਹਾਂ ਵਿਚ ਮੈਂ ਆਪਣੇ ਕੁੱਝ ਜਾਣੂਆਂ ਬਾਰੇ ਆਪਣੇ ਪ੍ਰਭਾਵ ਦਿੱਤੇ ਹੋਏ ਸਨ। ਇਹ ਕਿਤਾਬ ਪਾਕਿਸਤਾਨ ਵਿਚ ਸ਼ਾਹਮੁਖੀ ਅੱਖਰਾਂ ਵਿਚ ਛਾਪੀ ਜਾ ਰਹੀ ਹੈ। ਮੈਂ, ਪੰਜਾਬੀ ਪੜ੍ਹਾਉਣ ਦੇ ਨਾਲ ਨਾਲ ਪੰਜਾਬੀ ਦੇ ਹਿਤਾਂ ਲਈ ਗ਼ੈਰ-ਸਰਕਾਰੀ ਪਹਿਰੇਦਾਰ ਦਾ ਕੰਮ ਵੀ ਸਹੇੜੀ ਰੱਖਿਆ ਹੈ। ਇਸ ਸੰਬੰਧ ਵਿਚ ਜੋ ਸੇਵਾ ਮੇਰੀ ਕਲਮ ਤੋਂ ਬਣ-ਸਰ ਸਕੀ ਹੈ, ਉਸ ਦੇ ਕੁੱਝ ਨਮੂਨੇ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੇ 1998 ਵਿਚ *ਪੰਜਾਬ, ਪੰਜਾਬੀ, ਪੰਜਾਬੀਅਤ* ਸਿਰਲੇਖ ਹੇਠ ਛਾਪ ਦਿੱਤੇ ਸਨ। *ਮੂਰਤਾਂ* ਵਾਂਗ, ਇਹ ਕਿਤਾਬ ਵੀ, ਦੁਹਾਂ ਪੰਜਾਬਾਂ ਦੇ ਕੁੱਝ ਸਿਆਣੇ ਲੋਕਾਂ ਦਾ ਜਸਵੰਤ ਧਿਆਨ ਖਿੱਚਣ ਵਿਚ ਸਫਲ ਹੋਈ ਹੈ। ਇਸ ਤੋਂ ਬਾਅਦ ਸਿੰਘ ਬ੍ਰਦਰਜ਼ ਨੇ ਮੇਰੇ 'ਸਿੱਖ' ਲੇਖਾਂ ਦਾ ਸੰਗ੍ਰਹਿ, *ਦਸਵਾਂ ਗੁਰੂ ਨਾਨਕ ਤੇ ਹੋਰ ਲੇਖ* ਨਾਂ ਹੇਠ, ਇਸੇ ਸਾਲ 1999

ਵਿਚ ਛਾਪਿਆ ਹੈ। ਹੱਥ ਵਾਲੀ ਕਿਤਾਬ *ਝਰੋਖੇ* ਵੀ ਸਿੰਘ ਬ੍ਰਦਰਜ਼ ਨੇ ਹੀ ਛਾਪਣ ਦੀ ਕਿਰਪਾ ਕੀਤੀ ਹੈ। ਇਸ ਕਿਤਾਬ ਵਿਚ, ਜਿਵੇਂ ਕਿ ਆਪ ਵੇਖੋਗੇ, ਕੁੱਝ ਸਾਹਿੱਤਿਕ ਰੰਗ ਦੇ ਲੇਖ ਇਕੱਤਰ ਕੀਤੇ ਗਏ ਹਨ। ਇਸ ਸੰਗ੍ਰਹਿ ਵਿਚ ਜਦੋਂ ਮੈਂ ਲਿਖਣਾ ਸ਼ੁਰੂ ਕੀਤਾ ਸੀ, ਸੰਨ 1945 ਤੋਂ ਲੈ ਕੇ 1994 ਤਕ ਦੇ ਚੋਣਵੇਂ ਲੇਖ ਸ਼ਾਮਿਲ ਹਨ। ਮੈਂ ਇਨ੍ਹਾਂ ਲੇਖਾਂ ਨੂੰ 'ਝਰੋਖੇ' ਇਸ ਕਰਕੇ ਕਿਹਾ ਹੈ ਕਿ ਇਹ, ਆਪ ਭਾਵੇਂ ਆਕਾਰ ਵਿਚ ਛੋਟੇ ਹਨ, ਪਰ ਛੋਹੇ ਗਏ ਕਈ ਵਿਸ਼ਿਆਂ ਦੇ ਵਿਸ਼ਾਲ ਦਿਸ-ਹੱਦਿਆਂ ਦੀ ਸੂਹ ਦੇਂਦੇ ਹਨ। ਇਸ ਸੰਗ੍ਰਹਿ ਦੇ ਹਰ ਲੇਖ ਦੇ ਆਰੰਭਿਕ ਫ਼ੁਟਨੋਟ ਵਿਚ ਉਸ ਦੀ ਪਹਿਲੀ ਛਾਪ, ਆਦਿ ਬਾਰੇ ਸੂਚਨਾ ਦੇ ਦਿੱਤੀ ਗਈ ਹੈ।

ਪਹਿਲੇ ਦੋ ਲੇਖਾਂ ਵਿਚ ਕੁੱਝ ਸੰਸਕ੍ਰਿਤ ਦੇ ਸ਼ਬਦ ਸ਼ੁੱਧ ਸਰੂਪ ਵਿਚ ਨਹੀਂ ਲਿਖੇ ਜਾ ਸਕੇ। ਇਸ ਮਜਬੂਰੀ ਲਈ ਲੇਖਕ ਪਾਠਕਾਂ ਪਾਸੋਂ ਖਿਮਾ ਦਾ ਯਾਚਕ ਹੈ।

ਇਸ ਕਿਤਾਬ ਦੀ ਪੁਸਤਕ-ਸੂਚੀ ਤੇ ਨਾਂ-ਸੂਚੀ ਤਿਆਰ ਕਰਨ ਦੀ ਸੇਵਾ ਮੇਰੀ ਸੁਪੁੱਤਰੀ ਡਾ. ਰੁਪਿੰਦਰ ਕੌਰ ਨੇ ਕੀਤੀ ਹੈ ਤੇ ਇਸ ਦੇ ਪਾਠ ਦੀ ਫ਼ਲਾਪੀ ਤਿਆਰ ਕਰਨ ਦੀ ਸੇਵਾ ਮੇਰੇ ਸਟੈਨੋ-ਮਿੱਤਰ ਸ. ਸਤਪਾਲ ਸਿੰਘ ਨੇ ਕੀਤੀ ਹੈ। ਮੈਂ ਦੁਹਾਂ ਦਾ ਧੰਨਵਾਦੀ ਹਾਂ। ਕਿਤਾਬ ਦੀ ਸੁਚੱਜੀ ਛਪਾਈ ਲਈ ਸਿੰਘ ਬ੍ਰਦਰਜ਼, ਅੰਮ੍ਰਿਤਸਰ ਮੇਰੇ ਸ਼ੁਕਰੀਏ ਦੇ ਪਾਤਰ ਹਨ।

**ਪ੍ਰੀਤਮ ਸਿੰਘ**
13 ਅਪਰੈਲ, 1999

2, ਪ੍ਰੀਤ ਨਗਰ, ਲੋਅਰ ਮਾਲ,
ਪਟਿਆਲਾ-147001

# ਪੰਜਾਬੀ ਭਾਸ਼ਾ *

ਜਿਸ ਸਹਿਜ ਨਾਲ ਗੁਲਾਬ ਦੀ ਪੱਤੀ ਉੱਤੇ ਤ੍ਰੇਲ ਉਤਰਦੀ ਹੈ, ਤਕਰੀਬਨ ਉਸੇ ਨਾਲ ਬਾਲ-ਆਤਮਾ ਵਿਚ ਬੋਲੀ ਦਾ ਪ੍ਰਵੇਸ਼ ਹੁੰਦਾ ਹੈ। ਮਾਪਿਆਂ, ਘਰ ਦੇ ਹੋਰ ਜੀਆਂ ਤੇ ਸੰਗੀਆਂ-ਸਾਥੀਆਂ ਪਾਸੋਂ, ਸੁਤੇ ਹੀ ਪ੍ਰਾਪਤ ਹੋਈ ਭਾਸ਼ਾ ਬੱਚੇ ਦੀ ਅਸਲੀ, ਮੁੱਢਲੀ ਭਾਸ਼ਾ ਹੁੰਦੀ ਹੈ। ਜਿਨ੍ਹਾਂ ਤੋਂ ਬੱਚਾ ਭਾਸ਼ਾ ਗ੍ਰਹਿਣ ਕਰਦਾ ਹੈ, ਉਨ੍ਹਾਂ ਨੂੰ ਇਹ ਦਾਤ ਅੱਗੋਂ ਆਪਣੇ ਮਾਪਿਆਂ ਤੇ ਸੰਗੀਆਂ-ਸਾਥੀਆਂ ਤੋਂ ਮਿਲੀ ਹੁੰਦੀ ਹੈ, ਤੇ ਇਸੇ ਤਰ੍ਹਾਂ ਉਨ੍ਹਾਂ ਦੇ ਵਡੇਰਿਆਂ ਨੇ ਆਪਣੇ ਪੂਰਵਜਾਂ ਤੋਂ ਪ੍ਰਾਪਤ ਕੀਤੀ ਹੁੰਦੀ ਹੈ। ਭਾਸ਼ਾਈ ਆਦਾਨ-ਪ੍ਰਦਾਨ ਦਾ ਇਹ ਅਮਲ ਸਦਾ ਚਲਦਾ ਰਹਿੰਦਾ ਹੈ ਤੇ ਇਸ ਦੀ ਪ੍ਰੋੜ੍ਹਤਾ ਆਪ-ਬੀਤੀ ਤੋਂ ਉਸੇ ਤਰ੍ਹਾਂ ਹੁੰਦੀ ਹੈ, ਜਿਵੇਂ ਜਗ-ਬੀਤੀ ਤੋਂ। ਪਰ ਇਉਂ ਪੁਸ਼ਤ-ਦਰ-ਪੁਸ਼ਤ ਤੁਰਦੀ ਬੋਲੀ ਹਰ ਪੀੜ੍ਹੀ ਵਿਚ ਉਹੀ ਨਹੀਂ ਰਹਿੰਦੀ, ਜਿਹੜੀ ਪਿਛਲੀ ਪੀੜ੍ਹੀ ਵਿਚ ਸੀ। ਸਮਾਜ ਦੀ ਅੰਦਰਲੀ ਗਤੀ ਜਾਂ ਬਾਹਰਲੇ ਪ੍ਰਭਾਵਾਂ ਕਰਕੇ ਉਚਾਰਣ, ਵਿਆਕਰਣ ਤੇ ਸ਼ਬਦ-ਸਮੂਹ ਵਿਚ ਕੁੱਝ ਘਾਟੇ ਜਾਂ ਵਾਧੇ ਹਮੇਸ਼ਾ ਹੁੰਦੇ ਹੀ ਰਹਿੰਦੇ ਹਨ। ਇਹ ਘਾਟੇ ਵਾਧੇ ਜਿਹੜੇ ਕਿ ਪਹਿਲਾਂ ਨਾਲੋਂ ਅਸਲੋਂ ਮਾਮੂਲੀ ਹੁੰਦੇ ਹਨ, ਸੈਂਕੜੇ ਸਾਲਾਂ ਪਿੱਛੋਂ ਇੰਨੇ ਵਧ ਜਾਂਦੇ ਹਨ ਕਿ ਕਈ ਵਾਰੀ ਇੱਕੋ ਭਾਸ਼ਾ ਦੇ ਅੱਡ ਅੱਡ ਪੜਾਅ, ਬਲਕਿ ਉਸ ਦੀਆਂ ਆਪਣੀਆਂ ਹੀ ਕਬਾਇਲੀ ਜਾਂ ਸਥਾਨਕ ਸ਼ਾਖ਼ਾਂ ਸੁਤੰਤਰ ਬੋਲੀਆਂ ਦੀ ਪਦਵੀ ਧਾਰ ਲੈਂਦੀਆਂ ਹਨ। ਫੇਰ ਵੀ ਹਰ ਥਾਂ ਤੇ ਸਮੇਂ ਦੀ ਬੋਲੀ ਆਪਣੇ ਅੰਦਰ ਭਾਸ਼ਾਈ ਸਾਕਾਂ, ਆਪਣੇ ਪਹਿਲੇ ਪੜਾਵਾਂ ਤੇ ਬਾਹਰਲੇ ਪ੍ਰਭਾਵਾਂ ਦੀਆਂ ਇਤਨੀਆਂ ਗਵਾਹੀਆਂ ਲੁਕਾਈ ਬੈਠੀ ਹੁੰਦੀ ਹੈ ਕਿ ਉਨ੍ਹਾਂ ਦੀ ਮਦਦ ਨਾਲ ਉਸ ਦੇ ਇਤਿਹਾਸ ਦੀ ਸਾਰੀ ਨਹੀਂ ਤਾਂ ਅੱਧ-ਪਚੱਧ ਰੂਪ-ਰੇਖਾ ਜ਼ਰੂਰ ਉੱਘੜ ਸਕਦੀ ਹੈ। ਇਹੀ ਹਾਲ ਸਾਡੀ ਬੋਲੀ ਦਾ ਹੈ। ਹੁਣ ਦੀ ਪੰਜਾਬੀ, ਪਿਛਲੀ ਪੰਜਾਬੀ ਦਾ ਪ੍ਰਵਰਤਿਤ ਰੂਪ ਹੈ ਤੇ ਪਿਛਲੀ ਪੰਜਾਬੀ ਆਪਣੇ ਤੋਂ ਪਹਿਲੀ ਭਾਸ਼ਾ ਦਾ। ਪੰਜਾਬੀ ਕਿਸ ਭਾਸ਼ਾ-ਪਰਵਾਰ ਦੀ ਲਾਡਲੀ ਹੈ ? ਇਹ ਕਿਹੜੇ ਪੜਾਵਾਂ ਵਿੱਚੋਂ ਲੰਘ ਕੇ ਵਰਤਮਾਨ ਅਵਸਥਾ ਉੱਤੇ ਪਹੁੰਚੀ ਹੈ ? ਇਸ ਉੱਤੇ ਕਿਹੜੇ ਭਿੰਨ ਭਿੰਨ ਪ੍ਰਭਾਵ ਪੈਂਦੇ ਰਹੇ ? ਹੁਣ ਅਸੀਂ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਦੇ ਜਤਨ ਕਰਦੇ ਹਾਂ।

ਆਪਣੇ ਸਰੀਰ ਦੇ ਵੱਖ ਵੱਖ ਅੰਗਾਂ ਲਈ ਪੰਜਾਬੀ ਲੋਕ ਕਿਨ੍ਹਾਂ ਸ਼ਬਦਾਂ ਦੀ ਵਰਤੋਂ ਕਰਦੇ ਹਨ ? ਕੇਸ, ਸਿਰ, ਨੈਣ, ਨਾਸ, ਹੋਠ, ਦੰਦ, ਤਾਲੂ, ਗੱਲ੍ਹ, ਗਲ ਜਾਂ ਗਲਾ, ਅਰਕ, ਉਂਗਲੀ, ਅੰਗੂਠਾ, ਪਿੱਠ, ਗਰਭ, ਆਦਿ ਦੀ। ਇਹ ਸਾਰੇ ਸ਼ਬਦ ਅਸਲੋਂ ਨਿਰੱਖਰ ਪੰਜਾਬੀ ਪੇਂਡੂਆਂ ਦੀ ਸ਼ਬਦਾਵਲੀ ਵਿਚ ਵੀ ਮਿਲਦੇ ਹਨ। ਸਰੀਰ ਤੋਂ ਵੱਧ ਨੇੜੇ ਦੀ ਤੇ ਨਿਜੀ ਮਲਕੀਅਤ ਕੋਈ ਨਹੀਂ ਤੇ ਇਸ ਦਿਆਂ ਅੰਗਾਂ ਲਈ ਇਹ ਸ਼ਬਦ ਸਾਰਿਆਂ ਪੰਜਾਬੀਆਂ ਵਿਚ ਪ੍ਰਚਲਿਤ ਹੋਣ ਦਾ ਅਰਥ ਇੱਕੋ ਹੋ ਸਕਦਾ ਹੈ ਕਿ ਇਹ ਸ਼ਬਦ ਉਨ੍ਹਾਂ ਦੀ ਆਪਣੀ ਭਾਸ਼ਾ, ਪੰਜਾਬੀ ਦੇ ਹਨ। ਪਰ ਸੰਸਕ੍ਰਿਤ ਵਿਚ ਵੀ ਇਨ੍ਹਾਂ ਅੰਗਾਂ ਲਈ ਇਹੀ, ਜਾਂ ਤਕਰੀਬਨ ਇਹੀ

---

* ਭਾਸ਼ਾ ਵਿਭਾਗ, ਪੰਜਾਬ ਵੱਲੋਂ 1960 ਵਿਚ ਛਪੀ ਤੇ ਡਾ. ਮਹਿੰਦਰ ਸਿੰਘ ਰੰਧਾਵਾ ਦੀ ਸੰਪਾਦਿਤ ਕਿਤਾਬ *ਪੰਜਾਬ* ਵਿੱਚੋਂ ਧੰਨਵਾਦ ਸਹਿਤ ਉੱਧ੍ਰਿਤ।

ਸ਼ਬਦ ਮਿਲਦੇ ਹਨ:

| *ਪੰਜਾਬੀ* | *ਸੰਸਕ੍ਰਿਤ* |
|---|---|
| ਕੇਸ | ਕੇਸ਼ |
| ਸਿਰ | ਸ਼ਿਰ |
| ਨੈਣ | ਨਯਨ |
| ਨਾਸ | ਨਾਸ ਜਾਂ ਨਾਸਿਕਾ |
| ਹੋਠ | ਓਸ਼੍ਠ |
| ਦੰਦ | ਦੰਤ |
| ਤਾਲੂ | ਤਾਲੁ |
| ਗਲ, ਗਲਾ | ਗਲ |
| ਗੱਲ੍ਹ | ਗੱਲ |
| ਅਰਕ | ਅਰ੍ਕ |
| ਉਂਗਲੀ | ਅੰਗੁਲਿ |
| ਅੰਗੂਠਾ | ਅੰਗੁਸ਼੍ਠ |
| ਪਿੱਠ | ਪ੍ਰਿਸ਼੍ਠ |
| ਗਰਭ | ਗਰ੍ਭ |

ਸਪਸ਼ਟ ਹੈ ਕਿ ਅਜਿਹੀ ਸਮਾਨਤਾ ਐਵੇਂ ਸਬੱਬ ਨਾਲ ਨਹੀਂ ਹੋ ਸਕਦੀ। ਇਸ ਦੇ ਪਿੱਛੇ ਇਕ ਬੜੀ ਭਾਰੀ ਸਾਂਝ ਹੋਵੇਗੀ। ਕੁੱਝ ਹੋਰ ਸ਼ਬਦ ਵੇਖ ਲਈਏ: ਖੋਪਰੀ, ਜੂੜਾ, ਮੱਥਾ, ਭਰਵੱਟਾ, ਅੱਖ, ਮੂੰਹ, ਜੀਭ, ਕੰਨ, ਹੱਥ, ਬਾਂਹ, ਆਦਿ। ਸੰਸਕ੍ਰਿਤ ਸ਼ਬਦ-ਕੋਸ਼ ਵਿਚ ਇਹ ਸ਼ਬਦ ਵੀ ਬਹੁਤ ਥੋੜੇ ਧੁਨੀ-ਭੇਦਾਂ ਨਾਲ ਮੌਜੂਦ ਹਨ:

| | |
|---|---|
| ਖੋਪਰੀ | ਖਰ੍ਪਰ |
| ਜੂੜਾ | ਜੂਟ |
| ਮੱਥਾ | ਮਸ੍ਤ ਜਾਂ ਮਸ੍ਤਕ |
| ਭਰਵੱਟਾ | ਭਰੂਵਰੱਤ |
| ਅੱਖ | ਅਕ੍ਸ਼ਿ |
| ਮੂੰਹ | ਮੁਖ |
| ਜੀਭ | ਜਿਹ੍ਵਾ |
| ਕੰਨ | ਕਰ੍ਣ |
| ਬਾਂਹ | ਬਾਹੁ |
| ਹੱਥ | ਹਸ੍ਤ |

ਨਿਰਸੰਦੇਹ ਇਹ ਸਾਰੇ ਸ਼ਬਦ ਸੰਸਕ੍ਰਿਤ ਵਾਲੇ ਹਨ। ਇਸੇ ਤਰ੍ਹਾਂ ਸਰੀਰ (ਸੰ. ਸ਼ਰੀਰ) ਦਿਆਂ ਹੋਰ ਅਨੇਕ ਅੰਗਾਂ ਦੇ ਸ਼ਬਦ ਵੀ ਸੰਸਕ੍ਰਿਤ ਵਾਲੇ (ਤਤਸਮ) ਜਾਂ ਸੰਸਕ੍ਰਿਤ-ਮੂਲਕ (ਤਦਭਵ) ਹਨ। ਸਰੀਰ ਤੋਂ ਛੁੱਟ ਸਾਡਾ ਸੰਬੰਧ ਮਾਂ-ਪਿਉ, ਭੈਣ-ਭਰਾ, ਆਦਿ ਨਾਲ ਸਭ ਤੋਂ ਵੱਧ ਨੇੜੇ ਦਾ ਤੇ ਮੁੱਢਲਾ ਹੁੰਦਾ ਹੈ, ਇਸ ਲਈ ਇਨ੍ਹਾਂ ਸ਼ਬਦਾਂ ਦੇ ਮੂਲ ਵੀ ਵੇਖ ਲੈਣੇ

ਚਾਹੀਦੇ ਹਨ :

| | |
|---|---|
| ਮਾਂ, ਮਾਤਾ | ਮਾਤਾ |
| ਅੰਮਾਂ | ਅੰਬਾ |
| ਪਿਉ, ਪਿਤਾ | ਪਿਤਾ |
| ਭਰਾ, ਭ੍ਰਾਤਾ | ਭ੍ਰਾਤਾ |
| ਭੈਣ | ਭਗਿਨੀ |
| ਮਾਮਾ | ਮਾਮ, ਮਾਤੁਲ |
| ਵਹੁਟੀ | ਵਧੂਟੀ |
| ਸੱਸ | ਸ਼ਸ਼ |
| ਸਹੁਰਾ | ਸਸਰ |
| ਸਾਲਾ | ਸ਼ਯਾਲ |
| ਸਾਲੀ | ਸ਼ਯਾਲੀ |
| ਨਿਨਾਣ | ਨਨਾਂਦਾ |
| ਦੇਉਰ | ਦੇਵਰ |
| ਜੇਠ | ਜ੍ਯੇਸ਼ਠ |

ਇਸੇ ਤਰ੍ਹਾਂ, ਜ਼ਰਾ ਗਿਣਤੀ ਵੱਲ ਵੀ ਨਿਗਾਹ ਮਾਰ ਲੈਣੀ ਚਾਹੀਦੀ ਹੈ :

| | |
|---|---|
| ਇਕ | ਇਕ ਜਾਂ ਏਕ |
| ਦੋ | ਦ੍ਵੌ |
| ਤਿੰਨ, ਤ੍ਰੈ | ਤ੍ਰਯ |
| ਚਾਰ | ਚਤ੍ਵਾਰ |
| ਪੰਜ | ਪੰਚ |
| ਛੇ | ਸ਼ਟ |
| ਸੱਤ | ਸਪ੍ਤ |
| ਅੱਠ | ਅਸ਼ਟ |
| ਨੌਂ | ਨਵ |
| ਦਸ | ਦਸ਼ |

ਉੱਪਰ-ਲਿਖਿਤ ਉਦਾਹਰਣ ਇਹ ਸਿੱਧ ਕਰਨ ਲਈ ਕਾਫ਼ੀ ਹਨ ਕਿ ਪੰਜਾਬੀ ਭਾਸ਼ਾ ਦੇ ਸ਼ਬਦ-ਸਮੂਹ ਦਾ ਸੰਸਕ੍ਰਿਤ ਭਾਸ਼ਾ ਦੇ ਸ਼ਬਦ-ਸਮੂਹ ਨਾਲ ਬੜਾ ਮੁੱਢਲਾ ਤੇ ਨੇੜੇ ਦਾ ਸਾਕ ਹੈ, ਵਰਨਾ ਸਰੀਰ ਦਿਆਂ ਅੰਗਾਂ, ਸਾਕ-ਸਕੀਰੀ ਤੇ ਗਿਣਤੀ ਦਿਆਂ ਸ਼ਬਦਾਂ ਦੀ ਏਨੀ ਵੱਡੀ ਮਾਤਰਾ ਸੰਸਕ੍ਰਿਤ-ਮੂਲਕ ਕਦੀ ਨਾ ਹੋ ਸਕਦੀ।[1]

ਥਾਂ ਦੀ ਥੁੜ ਕਰਕੇ ਵਿਸਤਾਰਨ ਦੀ ਲੋੜ ਨਹੀਂ, ਵਰਨਾ ਤੁਲਨਾਵਾਂ ਨਾਲ ਇਹ ਸਪਸ਼ਟ ਕਰਨਾ ਮੁਸ਼ਕਲ ਨਹੀਂ ਕਿ ਸਿੰਧੀ, ਹਿੰਦੀ, ਗੁਜਰਾਤੀ, ਮਰਾਠੀ, ਬੰਗਲਾ, ਉੜੀਆ, ਅਸਮੀਆ, ਆਦਿ ਉੱਤਰੀ ਭਾਰਤ ਦੀਆਂ ਭਾਸ਼ਾਵਾਂ ਦੇ ਮੁੱਢਲੇ ਸ਼ਬਦ-ਸਮੂਹ ਦਾ ਵੀ ਸੰਸਕ੍ਰਿਤ ਨਾਲ

1. ਡਾ. ਮੋਹਨ ਸਿੰਘ ਜੀ ਨੇ *ਭਾਰਤੀਯ ਵਾਂਙਮਯ* (ਸੰਪਾਦਕ, ਡਾ. ਨਗੇਂਦ੍ਰ), ਸਾਹਿਤਯ ਸਦਨ, ਚਿਰਗਾਂਵ, ਝਾਂਸੀ, 2015 ਬਿ. ਵਿਚ 500 ਸੰਸਕ੍ਰਿਤ-ਮੂਲਕ ਪੰਜਾਬੀ ਸ਼ਬਦਾਂ ਦੀ ਸੂਚੀ ਦਿੱਤੀ ਹੋਈ ਹੈ।

ਉਹੀ ਸੰਬੰਧ ਹੈ ਜਿਹੜਾ ਪੰਜਾਬੀ ਸ਼ਬਦ-ਸਮੂਹ ਦਾ ਦਿੱਸ ਰਿਹਾ ਹੈ। ਇਸ ਤਰ੍ਹਾਂ, ਉੱਤਰੀ ਭਾਰਤ ਵਿਚ ਇੱਕੋ ਭਾਸ਼ਾਈ ਪਰਿਵਾਰ ਪੱਸਰਿਆ ਹੋਇਆ ਦਿੱਸਦਾ ਹੈ, ਜਿਸ ਦੀ ਵਡਿੱਕੀ ਸੰਸਕ੍ਰਿਤ ਸੀ।

ਸੰਸਕ੍ਰਿਤ ਉਨ੍ਹਾਂ ਆਰੀਆ ਜਾਤੀ ਦੇ ਲੋਕਾਂ ਦੀ ਭਾਸ਼ਾ ਦਾ ਨਾਂ ਹੈ, ਜਿਨ੍ਹਾਂ ਨੇ ਸਾਡੇ ਇਤਿਹਾਸ ਦੇ ਆਰੰਭ ਵਿਚ ਉੱਤਰ-ਭਾਰਤ ਨੂੰ ਆਪਣਾ ਵਸੇਬਾ ਬਣਾਇਆ। ਇਨ੍ਹਾਂ ਦੀ ਭਾਸ਼ਾ ਦਾ ਸਭ ਤੋਂ ਪਹਿਲਾ ਨਮੂਨਾ ਰਿਗਵੇਦ ਵਿਚੋਂ ਮਿਲਦਾ ਹੈ, ਜਿਸ ਦਾ ਰਚਣ-ਕਾਲ 1200-1000 ਪੂਰਵ-ਈਸਾ, ਬਲਕਿ ਇਸ ਤੋਂ ਵੀ ਪਹਿਲਾਂ ਦਾ, ਮੰਨਿਆ ਜਾਂਦਾ ਹੈ। ਈਰਾਨ ਦੀ ਪੁਰਾਣੀ ਰਚਨਾ 'ਅਵੈਸਤਾ' ਦਾ ਰਿਗ ਨਾਲ ਬਹੁਤ ਨੇੜੇ ਦਾ ਭਾਸ਼ਾਈ ਸੰਬੰਧ ਹੈ। ਏਥੋਂ ਤਕ ਕਿ 'ਅਵੈਸਤਾ' ਦੇ ਪ੍ਰਾਚੀਨਤਮ ਭਾਗ ਵਿਚ ਅਜਿਹੀਆਂ ਤੁਕਾਂ ਲੱਭਣੀਆਂ ਸੰਭਵ ਹਨ ਜਿਨ੍ਹਾਂ ਵਿਚ ਬੱਝੇ ਨਿਯਮਾਂ ਅਨੁਸਾਰ ਧੁਨੀਆਤਮਕ ਤਬਦੀਲੀਆਂ ਕਰ ਕੇ ਸਮਝ ਆ ਸਕਣ ਵਾਲੀ ਸੰਸਕ੍ਰਿਤ ਬਣਾਈ ਜਾ ਸਕਦੀ ਹੈ।[2] ਭਾਰਤ ਤੇ ਈਰਾਨ ਤੋਂ ਬਿਨਾਂ ਏਸ਼ੀਆ ਤੇ ਯੂਰਪ ਦੇ ਹੋਰ ਅਨੇਕ ਦੇਸਾਂ ਵਿਚ ਜਿੱਥੇ ਜਿੱਥੇ ਆਰੀਆ ਜਾਤੀ ਦੇ ਲੋਕ ਪਹੁੰਚੇ, ਆਪਣੀ ਭਾਸ਼ਾ ਨਾਲ ਲੈ ਗਏ। ਇਨ੍ਹਾਂ ਦੀ ਤੁਲਨਾ ਕਰ ਕੇ ਵਿਦਵਾਨਾਂ ਨੇ ਸਿੱਧ ਕੀਤਾ ਹੈ ਕਿ ਭਾਰੋਪੀ (ਭਾਰਤੀ-ਯੂਰਪੀ) ਤੇ ਭਾਰਤੀ-ਆਰੀਆਈ ਭਾਸ਼ਾਵਾਂ ਵਿਚ ਰਿਗਵੇਦ ਤੋਂ ਪਹਿਲਾਂ ਦੇ ਸਮੇਂ ਵਿਚ ਹੀ ਉਪਭਾਸ਼ਾਵਾਂ ਉਪਜ ਚੁੱਕੀਆਂ ਸਨ। ਰਿਗ ਵਿਚ ਭਾਸ਼ਾਈ ਪ੍ਰਯੋਗਾਂ ਦੀ ਅਨੇਕਤਾ ਤੋਂ ਵੀ ਇਹੀ ਨਤੀਜਾ ਨਿਕਲਦਾ ਹੈ। ਮਿਸਾਲ ਵਜੋਂ, ਸੰਪ੍ਰਦਾਨ ਕਾਰਕ ਵਾਸਤੇ ਵੈਦਿਕ ਭਾਸ਼ਾ ਵਿਚ ਤੇਰ੍ਹਾਂ ਪ੍ਰੱਤੈ ਪ੍ਰਾਪਤ ਹਨ : ਤ੍ਵੈ, ਤਵੇ, ਧਯੇ, ਤੁਮਨ, ਆਦਿ; ਕਰਤਾ ਕਾਰਕ ਦੇ ਬਹੁ-ਵਚਨ ਦੋ ਤਰ੍ਹਾਂ ਬਣਾਏ ਜਾਂਦੇ ਸਨ : 'ਦੇਵਾ' ਤੇ 'ਦੇਵਾਸ' ਇਸੇ ਤਰ੍ਹਾਂ ਕਰਣ ਕਾਰਕ ਦੇ ਬਹੁ-ਵਚਨਾਂ ਦੇ ਵੀ ਦੋ ਰੂਪ ਪ੍ਰਾਪਤ ਹਨ : 'ਦੇਵੈ' ਤੇ 'ਦੇਵੇਭਿ'। ਇਹ ਅਨੇਕਤਾ 'ਲੌਕਿਕ ਸੰਸਕ੍ਰਿਤ' ਵਿਚ ਬਹੁਤ ਘੱਟ ਮਿਲਦੀ ਹੈ ਕਿਉਂਕਿ ਪਾਣਿਨੀ, ਕਾਤਯਾਯਨ ਤੇ ਪਤੰਜਲਿ ਵਰਗੇ ਵਿਦਵਾਨਾਂ ਨੇ ਉੱਚਾਰਣ, ਵਿਆਕਰਣ ਤੇ ਸ਼ਬਦਾਵਲੀ ਨੂੰ ਸਥਿਰ ਕਰਨ ਲਈ ਅਜਿਹੇ ਬਲਵਾਨ ਜਤਨ ਕੀਤੇ ਤੇ ਐਸੇ ਪੱਕੇ ਨਿਯਮ ਘੜੇ ਕਿ ਇਸ ਬੋਲੀ ਵਿਚ ਪਰਿਵਰਤਨ ਦੀ ਰੁਚੀ ਨੂੰ ਠੱਲ੍ਹ ਪੈ ਗਈ। ਸੰਸਕ੍ਰਿਤ ਸਿੱਕੇਬੰਦ, ਵਿਆਕਰਣ-ਅਨੁਸਾਰੀ ਅਤੇ ਸਥਾਨਕ ਤੇ ਸਾਮਿਅਕ ਪ੍ਰਭਾਵਾਂ ਦੀ ਪੂਰੀ ਉਪੇਖਿਆ ਕਰਨ ਵਾਲੀ ਭਾਸ਼ਾ ਬਣ ਗਈ। ਇਉਂ ਲੌਕਿਕ ਸੰਸਕ੍ਰਿਤ ਨੇ ਵਿਭਕਤੀਆਂ ਤੇ ਕ੍ਰਿਆ-ਰੂਪਾਂ ਵਿਚ ਬਹੁਤ ਸਾਰੀ ਛਾਂਟੀ ਕਰ ਦਿੱਤੀ, ਵੈਦਿਕ ਵਾਲੇ ਕਈ ਸ਼ਬਦ ਤਿਆਗ ਦਿਤੇ ਤੇ ਨਵੀਂ ਸ਼ਬਦਾਵਲੀ ਲਈ ਉਪਸਰਗਾਂ ਤੇ ਪ੍ਰੱਤੈਆਂ ਦੀ ਵਰਤੋਂ ਕਾਫ਼ੀ ਵਧ ਗਈ। ਸਮਾਸ ਤੇ ਸੰਧੀ ਰਾਹੀਂ ਕਈ ਕਈ ਸ਼ਬਦਾਂ ਨੂੰ ਜੋੜ ਕੇ ਇਕ ਬਣਾਉਣ ਦੀਆਂ ਜੁਗਤਾਂ ਵਿਚ ਬਹੁਤ ਵਾਧਾ ਹੋ ਗਿਆ। ਸਾਰੇ ਭਾਰਤ ਦੇ ਸਾਹਿੱਤਕਾਰਾਂ, ਕਲਾਕਾਰਾਂ, ਗਿਆਨੀਆਂ, ਵਿਗਿਆਨੀਆਂ, ਰਿਸ਼ੀਆਂ, ਮੁਨੀਆਂ, ਸਿੱਧਾਂ ਤੇ ਸਾਧਕਾਂ ਦੇ ਸਾਹਿੱਤਿਕ ਅਭਿਆਸ ਦਾ ਮਾਧਿਅਮ ਬਣ ਜਾਣ ਦੇ ਕਾਰਨ, ਇਸ ਭਾਸ਼ਾ ਦੀਆਂ ਪ੍ਰਾਪਤੀਆਂ ਨਿਰਸੰਦੇਹ ਅਦੁੱਤੀ ਤੇ ਸਿਖਰੀ ਹਨ। ਸੰਸਕ੍ਰਿਤ ਦੇ ਇਕ ਲੇਖਕ 'ਬਾਣ' ਬਾਰੇ ਕਹਾਵਤ ਹੈ ਕਿ ਸਾਹਿੱਤ ਦੀ ਸਾਰੀ ਸ੍ਰਿਸ਼ਟੀ ਉਸ ਦੀ ਜੂਠੀ ਕੀਤੀ ਹੋਈ ਹੈ—ਉਸ ਤੋਂ ਪਿੱਛੋਂ ਕੋਈ ਸੁੱਚੀ, ਕੋਈ ਨਵੀਂ ਗੱਲ ਨਹੀਂ ਕਹੀ ਜਾ ਸਕਦੀ। ਇਉਂ ਵਿਦਵਾਨ ਬ੍ਰਾਹਮਣਾਂ ਦਾ ਸਾਰਾ ਜ਼ੋਰ ਤਾਂ ਇਕ ਸੋਧੇ ਸਵਾਰੇ, ਸ੍ਰੇਸ਼ਟ, ਮਰਯਾਦਾ-ਨਿਪੁਣ ਸਾਹਿੱਤਿਕ ਮਾਧਿਅਮ ਦੀ ਪ੍ਰਾਪਤੀ ਵੱਲ ਲੱਗਦਾ ਰਿਹਾ ਤੇ ਇਸ ਵਿਚ

2. T. Burrow, *The Sanskrit Language*, No date, London, Faber and Faber.

ਉਹ ਬੇਹੱਦ ਸਫਲ ਵੀ ਹੋਏ, ਪਰ ਲੋਕਾਂ ਦੀ ਭਾਸ਼ਾ ਦਾ ਗਤੀ-ਪ੍ਰਵਾਹ ਕਿਵੇਂ ਰੁਕ ਸਕਦਾ ਸੀ ? ਘਰ ਦੀ ਤੇ ਬਜ਼ਾਰ ਦੀ ਭਾਸ਼ਾ ਵਿਚ ਉਸੇ ਤਰ੍ਹਾਂ ਤਬਦੀਲੀਆਂ ਵਾਪਰਦੀਆਂ ਰਹੀਆਂ, ਜਿਵੇਂ ਲੌਕਿਕ ਸੰਸਕ੍ਰਿਤ ਦੀ ਘਾੜਤ ਤੋਂ ਪਹਿਲਾਂ ਵਾਪਰ ਰਹੀਆਂ ਸਨ ਤੇ ਇਸ ਤਰ੍ਹਾਂ, ਵਿਭਾਸ਼ਾਈ ਅੰਸ਼ਾਂ ਵਿਚ ਵਾਧਾ ਹੁੰਦਾ ਗਿਆ।

ਇਹ ਸਪਸ਼ਟ ਹੋ ਗਿਆ ਹੋਵੇਗਾ ਕਿ ਅਸੀਂ ਰਿਗ ਤੋਂ ਪਾਨਿਨੀ ਜਾਂ ਪਤੰਜਲੀ ਤਕ ਪਹੁੰਚਣ ਵਾਲੀ ਸਮੁੱਚੀ ਸਾਹਿੱਤਿਕ ਭਾਸ਼ਾ ਨੂੰ 'ਸੰਸਕ੍ਰਿਤ' ਕਹਿ ਲਿਆ ਹੈ। ਇਸੇ ਤਰ੍ਹਾਂ, ਰਿਗ ਤੋਂ ਜਾਤਕਾਂ, ਅਸ਼ੋਕੀ ਸਿਲਾਲੇਖਾਂ ਤੇ ਸੰਸਕ੍ਰਿਤ ਨਾਟਕਾਂ ਦੇ ਸਾਧਾਰਨ ਪਾਤਰਾਂ ਰਾਹੀਂ ਪ੍ਰਗਟ ਹੋਣ ਵਾਲੀ ਬੋਲੀ ਨੂੰ ਅਸੀਂ 'ਪ੍ਰਾਕ੍ਰਿਤ' ਕਹਿੰਦੇ ਹਾਂ। ਪ੍ਰਾਕ੍ਰਿਤ ਜਨ-ਸਾਧਾਰਨ ਦੀ ਬੋਲ-ਚਾਲ ਦੇ ਨੇੜੇ ਦੀ ਭਾਸ਼ਾ ਸੀ, ਇਸ ਲਈ ਉਹ, ਸੰਸਕ੍ਰਿਤ ਵਾਂਙ, ਵਿਭਾਸ਼ਾਈ ਭੇਦਾਂ ਤੋਂ ਤ੍ਰਹਿੰਦੀ ਨਹੀਂ ਸੀ। ਸੰਸਕ੍ਰਿਤ ਉੱਤਰ ਤੋਂ ਦੱਖਣ ਤੇ ਪੂਰਬ ਤੋਂ ਪੱਛਮ ਤਕ ਇੱਕੋ ਸੀ, ਪਰ ਅਸ਼ੋਕ ਦੇ ਸਿਲਾਲੇਖਾਂ ਵਿੱਚੋਂ ਹੀ ਤਿੰਨ ਤਰ੍ਹਾਂ ਦੀਆਂ ਪ੍ਰਾਕ੍ਰਿਤਾਂ ਪ੍ਰਾਪਤ ਹਨ। ਈਸਾ ਤੋਂ ਕੋਈ ਅੱਧੀ ਸਹੰਸ੍ਰਾਬਦੀ ਪਹਿਲਾਂ ਜੈਨ ਤੇ ਬੁੱਧ ਮੱਤ ਨੇ ਸਥਾਪਿਤ ਬ੍ਰਾਹਮਣੀ ਜਾਂ ਵੈਦਿਕ ਮੱਤ ਦੇ ਵਿਰੁੱਧ ਬਗ਼ਾਵਤ ਕੀਤੀ। ਉਸ ਸਮੇਂ ਬਣਾਉਟੀ ਤੇ ਕਿਰਤਮ ਸੰਸਕ੍ਰਿਤ ਬ੍ਰਾਹਮਣੀ ਛੱਪੇ ਦਾ ਸੰਕੇਤ ਬਣੀ ਤੇ ਜਨ-ਸਾਧਾਰਨ ਦੇ ਨੇੜੇ ਦੀ ਭਾਸ਼ਾ, ਵਧੇਰੇ ਲੋਕ-ਵਾਦੀ ਮੰਨੀ ਜਾਣ ਲੱਗ ਪਈ। ਜੈਨੀਆਂ ਤੇ ਬੋਧੀਆਂ ਦਾ ਸਾਰਾ ਮੁੱਢਲਾ ਸਾਹਿੱਤ ਪ੍ਰਕ੍ਰਿਤਾਂ ਵਿਚ ਹੀ ਮਿਲਦਾ ਹੈ। ਜਿਸ ਪ੍ਰਾਕ੍ਰਿਤ ਦੀ ਸਰਪ੍ਰਸਤੀ ਮਹਾਤਮਾ ਬੁੱਧ ਤੇ ਉਸ ਦੇ ਅਨੁਯਾਈਆਂ ਨੇ ਕੀਤੀ, ਉਸ ਦਾ ਨਾਂ 'ਪਾਲੀ' ਕਰ ਕੇ ਪ੍ਰਸਿੱਧ ਹੈ। ਇਹੀ, ਇਕ ਤਰ੍ਹਾਂ ਪਹਿਲੀ ਪ੍ਰਾਕ੍ਰਿਤ ਮੰਨੀ ਜਾਂਦੀ ਹੈ। ਇਸ ਤੋਂ ਛੁੱਟ ਜਿਨ੍ਹਾਂ ਵੱਡੀਆਂ ਪ੍ਰਾਕ੍ਰਿਤਾਂ ਦਾ ਵਿਆਕਰਣਾਂ ਵਿਚ ਵੇਰਵਾ ਮਿਲਦਾ ਹੈ, ਉਹ ਹਨ: ਮਹਾਰਾਸ਼ਟਰੀ, ਸ਼ੌਰਸੈਨੀ, ਮਾਗਧੀ, ਅਰਧ-ਮਾਗਧੀ ਤੇ ਪੈਸ਼ਾਚੀ, ਆਦਿ। ਇਨ੍ਹਾਂ ਸਾਰੀਆਂ ਦੀ ਆਪੋ ਵਿੱਚੀ ਕਾਫ਼ੀ ਸਾਂਝ ਸੀ ਕਿਉਂਕਿ ਬਹੁਤ ਹੱਦ ਤਕ, ਇਹ ਉਨ੍ਹਾਂ ਵਿਭਾਸ਼ਾਵਾਂ ਦਾ ਹੀ ਵਿਗਸਿਤ ਰੂਪ ਸਨ, ਜਿਨ੍ਹਾਂ ਦੀ ਹੋਂਦ ਰਿਗ ਤੋਂ ਵੀ ਪਹਿਲਾਂ ਦੀ ਮੰਨੀ ਜਾਂਦੀ ਹੈ। ਇਹ ਦੱਸਿਆ ਜਾ ਚੁੱਕਿਆ ਹੈ ਕਿ ਪ੍ਰਾਕ੍ਰਿਤਾਂ, ਜਕੜਬੰਦ ਲਿਖਤੀ ਰੂਪ ਨਾਲੋਂ ਮੌਖਿਕ ਰੂਪਾਂ ਦੀ ਪ੍ਰਤਿਨਿੱਧਤਾ ਵਧੇਰੇ ਕਰਦੀਆਂ ਸਨ, ਪਰ ਕਿਉਂਕਿ ਮੌਖਿਕ ਰੂਪ ਹਮੇਸ਼ਾ ਤਰਲ ਤੇ ਪਰਿਵਰਤਨਸ਼ੀਲ ਹੁੰਦੇ ਹਨ, ਇਸ ਲਈ ਜਿਉਂ ਜਿਉਂ ਸਾਹਿੱਤਕਾਰ ਪ੍ਰਾਕ੍ਰਿਤਾਂ ਨੂੰ ਸਾਹਿੱਤ-ਰਚਨਾ ਦਾ ਮਾਧਿਅਮ ਬਣਾਉਂਦੇ ਗਏ, ਤਿਉਂ ਤਿਉਂ ਇਨ੍ਹਾਂ ਦੇ ਲੱਛਣਾਂ ਵਿਚ ਵੀ ਉਹੀ ਸੰਸਕ੍ਰਿਤ ਵਾਲੀ ਸਥਿਰਤਾ ਆਉਣੀ ਆਰੰਭ ਹੋ ਗਈ; ਤੇ ਇਸ ਸਥਿਰਤਾ ਜਾਂ ਪ੍ਰਮਾਣੀਕਰਨ ਦਾ ਨਤੀਜਾ—ਅਸੀਂ ਸੰਸਕ੍ਰਿਤ ਦੀ ਹਾਲਤ ਵਿਚ ਵੇਖ ਆਏ ਹਾਂ—ਲੋਕਾਂ ਤੋਂ ਦੂਰੀ ਵਿਚ ਨਿੱਬੜਦਾ ਹੈ। ਸ਼ਾਇਦ ਡਾਕਟਰ ਸ੍ਵੀਟ ਦਾ ਕਥਨ ਹੈ, ਤੇ ਕਿੰਨਾ ਠੀਕ ਹੈ, ਕਿ ਕਿਸੇ ਵੀ ਭਾਸ਼ਾ ਦਾ ਪਹਿਲਾ ਵਿਆਕਰਣ ਉਸ ਦੀ ਮੌਤ ਦਾ ਸੂਚਕ ਹੁੰਦਾ ਹੈ। ਪ੍ਰਾਕ੍ਰਿਤਾਂ, ਸੰਸਕ੍ਰਿਤ ਦੀ ਜਕੜਬੰਦੀ ਦੇ ਵਿਰੁੱਧ ਸਨ ਤੇ ਨਿਯਮ-ਪਾਲ, ਸ਼ੁੱਧ ਸੰਸਕ੍ਰਿਤੱਗਾਂ ਦੀ ਘਿਰਣਾ ਤੇ ਹਾਸ-ਵਿਅੰਗ ਦੇ ਬਾਵਜੂਦ, ਆਪਣੀ ਹੋਂਦ ਨੂੰ ਜਤਾਉਣ ਵਿਚ ਸੰਗਦੀਆਂ ਨਹੀਂ ਸਨ, ਪਰ ਨਿੱਤ-ਵਰਤੋਂ ਦੀ ਭਾਸ਼ਾ ਨੂੰ ਸਾਹਿੱਤ ਦਾ ਆਧਾਰ ਬਣਾਉਣ ਵਾਲੇ ਲੋਕ-ਵਾਦੀਆਂ ਦੀ ਜਿਹੜੀ ਦੁਖੀ ਦਸ਼ਾ ਸਦਾ ਹੁੰਦੀ ਹੈ, ਉਹੀ ਪ੍ਰਾਕ੍ਰਿਤ ਵਾਲਿਆਂ ਦੀ ਵੀ ਹੋਈ। ਨਿੱਤ ਦੀ ਭਾਸ਼ਾ ਬਦਲਨੀ ਸ਼ੁਰੂ ਹੋ ਗਈ ਤੇ ਜੇ ਲੋਕਾਂ ਤੋਂ ਦੂਰ ਦਾ ਹੀ ਸਾਹਿੱਤਿਕ ਮਾਧਿਅਮ ਬਣਾਉਣਾ ਸੀ ਤਾਂ ਸੰਸਕ੍ਰਿਤ ਸਾਰੇ ਭਾਰਤ ਵਿਚ ਸਮਝੀ ਜਾਣ ਵਾਲੀ ਅਨੂਪਮ ਭਾਸ਼ਾ ਮੌਜੂਦ ਸੀ, ਸੋ ਅਸ਼੍ਵਘੋਸ਼ ਵਰਗੇ ਕਈ ਮਹਾਨ ਬੋਧੀ ਚਿੰਤਕਾਂ ਨੇ ਮੁੜ ਕੇ ਸੰਸਕ੍ਰਿਤ ਅਪਣਾ ਲਈ। ਦੂਜੇ ਪਾਸੇ ਉਹ

ਲੋਕਵਾਦੀ ਨਿੱਤਰੇ ਜਿਨ੍ਹਾਂ ਨੇ ਵਿਆਕਰਣ-ਬੱਧ ਪ੍ਰਾਕ੍ਰਿਤਾਂ ਨਾਲੋਂ ਬਦਲ ਚੁੱਕੀਆਂ ਲੋਕ-ਭਾਸ਼ਾਵਾਂ ਨੂੰ ਤਰਜੀਹ ਦਿੱਤੀ। ਲੋਕ-ਭਾਸ਼ਾਵਾਂ ਦੇ ਇਸ ਰੂਪ ਨੂੰ 'ਅਪਭ੍ਰੰਸ਼' ਕਿਹਾ ਗਿਆ ਹੈ, ਜਿਸ ਨੂੰ ਉੱਤਰੀ ਭਾਰਤ ਦੀਆਂ ਆਧੁਨਿਕ ਬੋਲੀਆਂ ਦੇ ਪੂਰੇ ਨਿਖਾਰ ਤੋਂ ਝੱਟ ਹੀ ਪਹਿਲਾਂ ਦਾ ਰੂਪ ਸਮਝਣਾ ਚਾਹੀਦਾ ਹੈ।

ਪ੍ਰਾਚੀਨ ਭਾਰਤੀ ਆਰੀਆ ਭਾਸ਼ਾ ਨੇ ਪਾਲੀ, ਹੋਰ ਸਾਹਿੱਤਿਕ ਪ੍ਰਾਕ੍ਰਿਤਾਂ ਤੇ ਅਪਭ੍ਰੰਸ਼ਾਂ ਤਕ ਦੇ ਪੜਾਅ, ਬਹੁਤ ਹੱਦ ਤਕ, ਨਿਸਚਿਤ ਭਾਸ਼ਾਈ ਨਿਯਮਾਂ ਅਨੁਸਾਰ ਤੈ ਕੀਤੇ ਪ੍ਰਤੀਤ ਹੁੰਦੇ ਹਨ। ਪਾਲੀ ਦੇ ਕਈ ਲੱਛਣ ਵੈਦਿਕ ਭਾਸ਼ਾ ਨਾਲ ਸਾਂਝੇ, ਪਰ ਲੌਕਿਕ ਸੰਸਕ੍ਰਿਤ ਤੋਂ ਭਿੰਨ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਪਾਲੀ ਦਾ ਸੰਬੰਧ ਚਾਲੂ ਭਾਸ਼ਾ-ਪ੍ਰਵਾਹ ਨਾਲ ਵਧੇਰੇ ਨੇੜੇ ਦਾ ਹੈ। ਪਾਲੀ ਸਾਹਿੱਤ ਦੇ ਅਧਿਐਨ ਨਾਲ ਪਤਾ ਲੱਗਦਾ ਹੈ ਕਿ ਚਾਲੂ ਰੀਤ ਅਨੁਸਾਰ ਸੰਸਕ੍ਰਿਤ ਦੀਆਂ 'ਐ' ਤੇ 'ਔ' ਧੁਨੀਆਂ ਬਦਲ ਕੇ 'ਏ' ਤੇ 'ਓ' ਬਣ ਚੁੱਕੀਆਂ ਸਨ। 'ਗੌਤਮ' ਨੂੰ ਜਦੋਂ ਅਸੀਂ ਗੋਤਮ ਉਚਾਰਦੇ ਹਾਂ ਜਾਂ ਪੋਠੋਹਾਰੀ ਵੀਰ ਜਦੋਂ 'ਸੌ' ਨੂੰ 'ਸੋ' ਬੋਲਦੇ ਹਨ ਤਾਂ ਇਸੇ ਧੁਨੀ-ਪਰਿਵਰਤਨ ਦਾ ਵਿਖਾਲਾ ਹੁੰਦਾ ਹੈ। ਸੰਜੁਗਤ ਵਿਅੰਜਨਾਂ ਤੋਂ ਪਹਿਲੇ ਦੀਰਘ ਸੂਰ, ਹ੍ਰਸ੍ਵ ਵਿਚ ਬਦਲਣ ਲਗ ਪਿਆ, ਜਿਵੇਂ ਮਾਰਗ ਦੀ ਥਾਂ ਮੱਗ (ਮੰਨੈ ਮਗੁ ਨ ਚਲੈ ਪੰਥੁ—ਜਪੁਜੀ), ਦੋ ਤੋਂ ਵੱਧ ਵਿਅੰਜਨਾਂ ਦਾ ਪ੍ਰਯੋਗ ਪਾਲੀ ਨੇ ਤਿਆਗ ਦਿੱਤਾ। ਤਿੰਨਾਂ ਵਚਨਾਂ ਦੀ ਥਾਂ ਦੋ—ਇਕ-ਵਚਨ ਤੇ ਬਹੁ-ਵਚਨ ਰਹਿ ਗਏ, ਦ੍ਵਿਵਚਨ ਲੋਪ ਹੋ ਗਿਆ। ਰਿ, ਲ੍ਰਿ ਤੇ ਵਿਸਰਗਾਂ ਦੀ ਵਰਤੋਂ ਵੀ ਪਾਲੀ ਵਿਚ ਨਹੀਂ ਮਿਲਦੀ। ਦੁਹਾਂ ਸ਼ੱਸ਼ਿਆਂ (श ਤੇ ष) ਦੀ ਥਾਂ ਵੀ ਸੱਸਾ ਹੀ ਕੰਮ ਸਾਰਦਾ ਸੀ। ਸੰਜੁਗਤ ਅੱਖਰਾਂ ਨਾਲ ਸ਼ੁਰੂ ਹੋਣ ਵਾਲੇ ਸ਼ਬਦਾਂ ਵਿਚ ਅਗ੍ਰਾਗਮ ਹੁੰਦਾ ਸੀ, ਜਿਵੇਂ, ਸ੍ਰੀ=ਇਸਤੀ=ਇਥੀ। ਅਘੋਸ਼ ਵਿਅੰਜਨਾਂ (ਕ, ਚ, ਟ ਆਦਿ) ਦੀ ਥਾਂ ਸਘੋਸ਼ (ਲਾਟ=ਲਾਡ) ਦੀ ਵਰਤੋਂ ਵੀ ਆਮ ਹੋ ਗਈ ਸੀ। ਸੰਜੁਗਤ ਵਿਅੰਜਨਾਂ ਵਿਚ ਵਿਅੰਜਨ-ਸਮੀਕਰਣ ਦੀ ਰੁਚੀ ਦਾ ਪ੍ਰਦਰਸ਼ਨ ਬਹੁਤ ਹੁੰਦਾ ਹੈ—ਪੁਤ੍ਰ=ਪੁੱਤ, ਧਰ੍ਮ=ਧੱਮ।

ਪਾਲੀ ਤੋਂ ਪਿੱਛੋਂ ਸਾਹਿੱਤਿਕ ਪ੍ਰਾਕ੍ਰਿਤਾਂ ਵਿਚ ਪਰਿਵਰਤਨ ਦੀ ਰੁਚੀ ਦੇ ਹੋਰ ਨਮੂਨੇ ਬਹੁਤ ਮਿਲਦੇ ਹਨ। ਅਸੀਂ ਦੱਸ ਆਏ ਹਾਂ ਕਿ ਅਘੋਸ਼ ਵਿਅੰਜਨਾਂ ਦੀ ਵਰਤੋਂ ਸ਼ੁਰੂ ਹੋ ਚੁੱਕੀ ਸੀ, ਪ੍ਰਾਕ੍ਰਿਤਾਂ ਵਿਚ ਸਘੋਸ਼ ਮਹਾਪ੍ਰਾਣ ਵਿਅੰਜਨਾਂ (ਖ, ਘ, ਠ, ਥ, ਆਦਿ) ਦੀ ਥਾਂ 'ਹ' ਨੇ ਆ ਮੱਲੀ (ਮੁਖ=ਮੂੰਹ, ਕਥਾ=ਕਹਾ)। ਸੰਜੁਗਤ ਵਿਅੰਜਨਾਂ ਵਿੱਚੋਂ ਮ੍ਹ, ਨ੍ਹ ਤੇ ਲ੍ਹ ਤੋਂ ਬਿਨਾਂ ਹੋਰ ਸਭ ਦਾ ਸਮੀਕਰਣ ਹੋਣ ਲੱਗ ਪਿਆ। ਦੋ ਸੂਰਾਂ ਦੇ ਵਿਚਕਾਰ ਦੇ ਸਪਰਸ਼ ਵਿਅੰਜਨ ਦਾ ਲੋਪ ਪ੍ਰਾਕ੍ਰਿਤਾਂ ਦਾ ਵਿਸ਼ੇਸ਼ ਲੱਛਣ ਹੈ : ਕਾਕ=ਕਾਉਂ, ਕਥਿ=ਕਹਇ, ਨਦੀ=ਨਈ। ਅਨੇਕ ਸੂਰਾਂ ਦਾ ਇਕੱਠਾ ਪ੍ਰਯੋਗ ਇਸ ਸਮੇਂ ਦੀਆਂ ਪ੍ਰਾਕ੍ਰਿਤਾਂ ਦਾ ਇਕ ਹੋਰ ਲੱਛਣ ਹੈ, ਜੋ ਪਾਲੀ ਵਿਚ ਹੀ ਪ੍ਰਗਟ ਹੋਣ ਲੱਗ ਪਿਆ ਸੀ। ਕ੍ਰਿਆ-ਰੂਪਾਂ, ਸ਼ਬਦ-ਰੂਪਾਂ ਤੇ ਕਾਰਕਾਂ ਵਿਚ ਹੋਰ ਸਰਲਤਾ ਆ ਗਈ ਤੇ ਆਧੁਨਿਕ ਭਾਸ਼ਾਵਾਂ ਵਾਲੇ ਅਨੁਸਰਗ ਤੇ ਪਰਸਰਗ ਬੀਜ ਰੂਪ ਵਿਚ ਪ੍ਰਗਟ ਹੋਣ ਲੱਗ ਪਏ।

ਸਾਹਿੱਤਿਕ ਪ੍ਰਾਕ੍ਰਿਤਾਂ ਤੋਂ ਪਿੱਛੋਂ ਤੇ ਆਧੁਨਿਕ ਬੋਲੀਆਂ ਦੀ ਉਤਪੱਤੀ ਤੋਂ ਪਹਿਲਾਂ ਜਿਸ ਭਾਸ਼ਾ ਦਾ ਪ੍ਰਚਾਰ ਹੋਇਆ, ਉਸ ਨੂੰ 'ਅਪਭ੍ਰੰਸ਼' ਕਿਹਾ ਜਾਂਦਾ ਹੈ। ਕਿਸੇ ਬੋਲੀ ਲਈ ਅਪਭ੍ਰੰਸ਼ ਸ਼ਬਦ ਦੀ ਵਰਤੋਂ ਹੀ ਦੱਸਦੀ ਹੈ ਕਿ ਸਾਹਿੱਤਿਕ ਜਾਂ ਪ੍ਰਮਾਣਿਕ ਬੋਲੀ ਵਰਤਣ ਵਾਲੇ, ਸਾਧਾਰਨ ਲੋਕਾਂ ਦੀ ਭਾਸ਼ਾ ਨੂੰ ਕਿੰਨੀ ਨਫ਼ਰਤ ਨਾਲ ਵੇਖਦੇ ਹੋਣਗੇ। ਪਤੰਜਲਿ ਸੰਸਕ੍ਰਿਤ ਦੇ ਅਪ੍ਰਮਾਣਿਕ, ਵਿਕ੍ਰਿਤ ਰੂਪ ਨੂੰ 'ਅਪਭ੍ਰੰਸ਼' ਕਹਿੰਦਾ ਹੈ। ਮਗਰੋਂ ਇਸ ਦਾ ਜ਼ਿਕਰ ਆਭੀਰਾਂ ਜਾਂ 'ਅਹੀਰਾਂ ਦੀ ਬੋਲੀ' ਦੇ ਰੂਪ ਵਿਚ ਆਉਂਦਾ ਹੈ ਕਿ (ਮਹਾਭਾਰਤ ਵਿਚ ਇਸ ਜਾਤੀ ਦੇ

ਸੰਬੰਧ ਵਿਚ ਆਏ ਹਵਾਲਿਆਂ ਤੋਂ ਪ੍ਰਗਟ ਹੈ ਕਿ ਇਹ ਲੋਕ ਓਦੋਂ ਭਾਰਤ ਦੇ ਪੱਛਮੋਤਰੀ ਭਾਗ ਜਾਂ ਪੰਜਾਬ ਵਿਚ ਰਹਿੰਦੇ ਸਨ)। ਨੌਵੀਂ ਸਦੀ ਤੋਂ ਅਪਭ੍ਰੰਸ਼ ਸਰਬ ਸਾਧਾਰਨ ਦੀ ਭਾਸ਼ਾ ਦੀ ਹੈਸੀਅਤ ਵਿਚ ਸਾਹਮਣੇ ਆਉਂਦੀ ਹੈ ਤੇ ਯਾਰ੍ਹਵੀਂ ਸਦੀ ਵਿਚ ਇਹ ਮੰਨਿਆ ਜਾਣਾ ਸ਼ੁਰੂ ਹੁੰਦਾ ਹੈ ਕਿ ਇਸ ਦੇ ਕਈ ਸਥਾਨ-ਭੇਦ ਹਨ। ਇਸ ਭਾਸ਼ਾ ਦੇ ਕੁੱਝ ਲੱਛਣ ਇਹ ਹਨ :

ਕਈ ਵਾਰੀ ਆਦਿ ਸੁਰ ਲੋਪ ਹੋ ਜਾਂਦਾ ਹੈ, ਜਿਵੇਂ 'ਅਪਿ' ਦਾ 'ਪਿ' ਜਾਂ 'ਵਿ' ਜੋ ਪੰਜਾਬੀ ਵਿਚ 'ਵੀ' ਬਣ ਗਿਆ ਹੈ। ਪਹਿਲੇ ਅੱਖਰ ਦੇ ਸੁਰ ਨੂੰ ਕੁੱਝ ਸ਼ਬਦਾਂ ਵਿਚ ਜਿਉਂ ਦਾ ਤਿਉਂ ਰੱਖਣ ਦੀ ਰੁਚੀ ਹੈ, ਜਿਵੇਂ 'ਗੰਭੀਰ' ਦਾ 'ਗਹਿਰ', 'ਬਹੁਤ੍ਰ' ਦਾ 'ਬਹੁਤ'। ਕਈ ਥਾਂ ਗ਼ੈਰ-ਅਨੁਨਾਸ਼ਿਕ ਧੁਨੀਆਂ ਨੂੰ ਅਨੁਨਾਸਿਕ ਬਣਾਇਆ ਗਿਆ ਹੈ, ਜਿਵੇਂ ਪਕਸ਼ਨ=ਪੱਖਿ ਜਾਂ ਪੱਤਿ=ਪੰਖਿ ਜਾਂ ਪੰਛਿ, ਜਿਸ ਨੂੰ ਅਸੀਂ 'ਪੰਛੀ' ਲਿਖਦੇ ਹਾਂ। ਪ੍ਰਾਕ੍ਰਿਤਾਂ ਵਾਂਙ ਵਿਚਕਾਰਲੇ ਵਿਅੰਜਨ ਦਾ ਅਪਭ੍ਰੰਸ਼ ਵਿਚ ਲੋਪ ਹੋ ਜਾਂਦਾ ਹੈ ਤੇ ਮਹਾਪ੍ਰਾਣ ਵਿਅੰਜਨਾਂ ਦੀ ਥਾਂ 'ਹ' ਰਹਿ ਜਾਂਦਾ ਹੈ, ਜਿਵੇਂ 'ਰਾਜਨ' ਦਾ 'ਰਾਅ', 'ਚਤੁਰਥ' ਦਾ 'ਚਉਥ', 'ਸਖਿ' ਦਾ 'ਸਹਿ' (ਪੰਜਾਬੀ 'ਸਈ' ਜਾਂ 'ਸਹੀ') ਕਿਤੇ ਕਿਤੇ ਲੋਪ ਹੋਣ ਵਾਲੇ ਵਿਚਕਾਰਲੇ ਵਿਅੰਜਨ ਦੀ ਥਾਂ 'ਯ' ਜਾਂ 'ਵ' ਬਣ ਜਾਂਦਾ ਹੈ, ਜਿਵੇਂ 'ਲੋਚਨ' ਤੇ 'ਲੋਯਣ' (ਜਿਨ੍ਹ ਲੋਇਣ ਜਗੁ ਮੋਹਿਆ...)। ਸੰਜੁਗਤ ਅੱਖਰ 'ਕ੍ਸ਼' ਦਾ 'ਖ' ਜਾਂ 'ਛ' ਬਣ ਜਾਂਦਾ ਹੈ, ਜਿਵੇਂ ਪਹਿਲਾਂ ਪ੍ਰਾਕ੍ਰਿਤਾਂ ਵਿਚ ਹੁੰਦਾ ਸੀ, 'ਦ੍ਵ' ਦਾ 'ਬ' ਬਣ ਗਿਆ, ਜਿਵੇਂ 'ਦ੍ਵਾਦਸ਼'=ਬਾਰਹ, ਪੰ. ਬਾਰਾਂ; 'ਦ੍ਵਾਰ'='ਬਾਰ'। ਸੰਜੁਗਤ 'ਰ' ਦਾ ਲੋਪ ਹੋ ਜਾਂਦਾ ਹੈ ਤੇ 'ਸ਼੍ਣ' 'ਨ੍ਹ' ਦਾ ਰੂਪ ਧਾਰ ਲੈਂਦਾ ਹੈ, ਜਿਵੇਂ ਕ੍ਰਿਸ਼੍ਣ—ਕਾਨ੍ਹ। ਅਪਭ੍ਰੰਸ਼ ਵਿਚ ਨਿਪੁੰਸਕ ਲਿੰਗ ਨਹੀਂ ਸੀ ਰਿਹਾ।

ਅਪਭ੍ਰੰਸ਼ ਵਾਲੇ ਪੜਾ ਤੋਂ ਪਿੱਛੋਂ ਅਸੀਂ ਆਧੁਨਿਕ ਬੋਲੀਆਂ ਵਾਲੇ ਪੜਾ ਉੱਤੇ ਪਹੁੰਚ ਜਾਂਦੇ ਹਾਂ।

ਹੁਣ ਤਕ ਅਸੀਂ ਦੱਸ ਬੈਠੇ ਹਾਂ ਕਿ ਮੂਲ ਵਜੋਂ, ਪੰਜਾਬੀ ਭਾਸ਼ਾ, ਭਾਰਤੀ-ਆਰੀਆਈ ਭਾਸ਼ਾ-ਪਰਿਵਾਰ ਨਾਲ ਸੰਬੰਧਿਤ ਹੈ ਤੇ ਇਸ ਦਾ ਪਿੱਛਾ ਪ੍ਰਾਪਤ ਸਾਹਿੱਤਿਕ ਗਵਾਹੀਆਂ ਦੀ ਮਦਦ ਨਾਲ, ਉੱਤਰ-ਪੱਛਮੀ ਭਾਰਤ ਦੀ ਭਾਸ਼ਾ ਦੇ ਪ੍ਰਾਚੀਨਤਮ ਨਮੂਨੇ, ਰਿਗਵੇਦ ਨਾਲ ਜਾ ਜੁੜਦਾ ਹੈ। ਇਸ ਨੂੰ ਅਸੀਂ 'ਵੈਦਿਕ ਸੰਸਕ੍ਰਿਤ' ਕਹਿ ਲਿਆ ਹੈ। ਅਸੀਂ ਇਹ ਵੀ ਵੇਖ ਚੁੱਕੇ ਹਾਂ ਕਿ ਜਦੋਂ ਵਿਦਵਾਨ ਵਿਆਕਰਣੀਏ ਇਸ ਬੋਲ-ਚਾਲ ਦੀ ਸੰਸਕ੍ਰਿਤ ਨੂੰ ਸੋਧ-ਸਵਾਰ ਕੇ ਇਕ ਸਾਹਿੱਤਿਕ ਤੇ ਪ੍ਰਮਾਣਿਕ ਭਾਸ਼ਾਈ ਮਾਧਿਅਮ ਬਣਾਉਣ ਦਾ ਜਤਨ ਕਰ ਰਹੇ ਸਨ, ਜਿਸ ਨੂੰ 'ਲੌਕਿਕ ਸੰਸਕ੍ਰਿਤ' ਦਾ ਨਾਂ ਦਿੱਤਾ ਗਿਆ, ਓਦੋਂ, ਸਾਧਾਰਨ ਲੋਕ ਅਨੇਕ ਕੁਦਰਤੀ ਕਾਰਨਾਂ ਕਰਕੇ ਬਦਲ ਚੁੱਕੀ ਤੇ ਕਾਫ਼ੀ ਵੱਡੀਆਂ ਉਪਭਾਸ਼ਾਵਾਂ ਵਿਚ ਵੰਡੀ ਜਾ ਚੁੱਕੀ ਬੋਲੀ ਦੀ ਵਰਤੋਂ ਕਰ ਰਹੇ ਸਨ। ਇਨ੍ਹਾਂ ਨੂੰ 'ਪ੍ਰਾਕ੍ਰਿਤਾਂ' ਕਹਿ ਲਿਆ ਜਾਂਦਾ ਹੈ। ਜਦੋਂ ਪ੍ਰਾਕ੍ਰਿਤਾਂ, ਸਾਹਿੱਤਿਕ ਤੇ ਬੱਝਵਾਂ ਰੂਪ ਧਾਰ ਰਹੀਆਂ ਸਨ, ਓਦੋਂ ਲੋਕਾਂ ਵਿਚ ਇਨ੍ਹਾਂ ਦੇ ਵਧੇਰੇ ਲੋਕ-ਨਿਕਟੀ ਤੇ ਵਿਗਸਿਤ ਰੂਪ 'ਅਪਭ੍ਰੰਸ਼' ਪ੍ਰਚਲਿਤ ਸਨ। ਮੁਲਤਾਨ ਦੇ ਜੁਲਾਹੇ-ਕਵੀ ਅੱਦਹਮਾਨ ਦਾ ਗ੍ਰੰਥ 'ਸੰਨੇਹ ਰਾਸਇ' (ਸੰਦੇਸ਼ ਰਾਸਕ), ਜਿਸ ਦੀ ਰਚਨਾ 1175 ਬਿ. ਤੋਂ 1225 ਬਿ. ਦੇ ਅੰਦਰ-ਅੰਦਰ ਹੋਈ ਮਿੱਥੀ ਗਈ ਹੈ, ਉਸ ਸਮੇਂ ਦੀ ਪੰਜਾਬ ਦੀ ਅਪਭ੍ਰੰਸ਼ ਦਾ ਨਮੂਨਾ ਮੰਨਿਆ ਜਾ ਸਕਦਾ ਹੈ। ਇਸ ਤੋਂ ਪਿੱਛੋਂ ਬਾਬਾ ਫ਼ਰੀਦ ਤੇ ਗੁਰੂ ਨਾਨਕ ਦੇਵ ਜੀ ਦੀ ਬੋਲੀ ਆ ਜਾਂਦੀ ਹੈ, ਜਿਸ ਨੂੰ ਅਸੀਂ ਪੰਜਾਬੀ ਕਹਿੰਦੇ ਹਾਂ।

ਹੁਣ ਪੰਜਾਬ ਬਾਰੇ ਦੋ ਤਿੰਨ ਗੱਲਾਂ ਨੂੰ, ਜਿਨ੍ਹਾਂ ਨੇ ਇਸ ਦੀ ਭਾਸ਼ਾ ਦੇ ਸੁਭਾ ਨੂੰ ਨਿਸਚਿਤ ਕੀਤਾ ਹੈ, ਜ਼ਰੂਰ ਯਾਦ ਰੱਖਣ ਦੀ ਲੋੜ ਹੈ :

1. ਪੱਛਮੀ ਪੰਜਾਬ, ਪ੍ਰਾਚੀਨ ਆਰੀਆ ਸੰਸਕ੍ਰਿਤੀ ਦਾ ਘਰ ਸੀ। ਸੰਸਕ੍ਰਿਤ ਕਿਸੇ ਵੇਲੇ ਏਥੋਂ ਦੇ ਸਾਧਾਰਨ ਲੋਕਾਂ ਦੀ ਭਾਸ਼ਾ ਸੀ। ਇਹੀ ਕਾਰਨ ਹੈ ਕਿ ਪੰਜਾਬੀ ਵਿਚ, ਖ਼ਾਸ ਕਰ ਕੇ, ਪੱਛਮੀ ਪੰਜਾਬੀ ਵਿਚ, ਪ੍ਰਾਚੀਨ ਸੰਸਕ੍ਰਿਤ ਵਾਲੇ ਸ਼ਬਦ ਤੇ ਸ੍ਵਰਾਂ ਜਾਂ ਵਿਅੰਜਨਾਂ ਦੇ ਉਚਾਰਣ ਕਾਫ਼ੀ ਵੱਡੀ ਮਾਤਰਾ ਵਿਚ ਮਿਲਦੇ ਹਨ। ਜਿੱਥੇ ਕੋਈ ਤਬਦੀਲੀ ਹੋਈ ਹੈ, ਓਥੇ ਵੀ ਸੋਮੇ ਦਾ ਨੇੜ ਸਪਸ਼ਟ ਦਿੱਸ ਪੈਂਦਾ ਹੈ, ਜਿਵੇਂ ਸੰ. 'ਪੁੱਤ੍ਰ' ਪੱਛਮੀ ਪੰਜਾਬੀ 'ਪੁੱਤ੍ਰ', ਪੂਰਬੀ ਪੰ. 'ਪੁੱਤ' ਜਾਂ ਸੰ. 'ਕੁੰਭਕਾਰ', ਪੱਛਮੀ ਪੰ. 'ਕੁੰਭਾਰ' ਜਾਂ 'ਕੰਭਾਰ', ਪੂ. ਪੰ. ਕੁਮ੍ਹਾਰ ਜਾਂ ਕੁਮ੍ਹਿਆਰ। ਇਸੇ ਤਰ੍ਹਾਂ, ਬਹੁਤ ਸੂਰਤਾਂ ਵਿਚ ਪੰਜਾਬੀ ਸ਼ਬਦਾਵਲੀ ਪ੍ਰਾਕ੍ਰਿਤ ਵਾਲੇ ਪੜਾ ਉੱਤੇ ਖੜੀ ਹੈ। ਮਸਲਨ, ਉਹ ਸੰਜੁਗਤ ਦਾ ਦੂੱਤ ਬਣਾ ਲੈਂਦੀ ਹੈ, ਪਰ ਇਸ ਤੋਂ ਅੱਗੇ ਦੋਹਾਂ ਵਿਅੰਜਨਾਂ ਦੇ ਵਿਚਕਾਰਲੇ ਹ੍ਰਸ੍ਵ ਸ੍ਵਰ ਨੂੰ ਲੰਮਿਆ ਕੇ ਦੀਰਘ ਸ੍ਵਰ ਬਣਾਉਣ ਤੇ ਦੂੱਤ ਨੂੰ ਹਟਾਉਣ ਦਾ ਲਾਲਚ ਨਹੀਂ ਕਰਦੀ, ਜਿਵੇਂ ਸੰ. ਲਕਸ਼, ਪ੍ਰਾ. ਤੇ ਪੰ. ਲੱਖ, ਪਰ ਹਿੰ. ਲਾਖ; ਸੰ. ਦੁਗ੍ਧ, ਪ੍ਰਾ. ਤੇ ਪੰ. ਦੁੱਧ, ਪਰ ਹਿੰਦੀ ਦੂਧ; ਸੰ. ਅਸ਼੍ਟ, ਪ੍ਰਾ. ਤੇ ਪੰ. ਅੱਠ ਪਰ ਹਿੰ. ਆਠ; ਸੰ. ਕਰਮ, ਪ੍ਰਾ. ਤੇ ਪੰ. ਕੰਮ, ਪਰ ਹਿੰ. ਕਾਮ, ਆਦਿ। ਉਂਞ ਤਾਂ ਪਰਿਵਰਤਨ ਦੀ ਵਿਆਪਕ ਰੁਚੀ ਦੇ ਬਾਵਜੂਦ ਹਰ ਬੋਲੀ ਖਾਸੀ ਰੂੜ੍ਹੀਵਾਦੀ ਹੁੰਦੀ ਹੈ, ਪਰ ਪੰਜਾਬੀ ਵਿਚ ਹਜ਼ਾਰਾਂ ਵਰ੍ਹੇ ਪਹਿਲਾਂ ਦੇ ਉਨ੍ਹਾਂ ਸ਼ਬਦ-ਰੂਪਾਂ ਦੀ ਸੁਰੱਖਿਆ, ਜਿਹੜੇ ਗਵਾਂਢੀ ਬੋਲੀਆਂ ਵਿਚ ਬਦਲ ਚੁੱਕੇ ਹਨ, ਇਕ ਰਹੱਸ-ਭਰਿਆ ਨਜ਼ਾਰਾ ਹੈ, ਤੇ ਬਹੁਤਾ ਰਹੱਸ ਇਸ ਗੱਲ ਵਿਚ ਹੈ ਕਿ ਜਿਹੜੀ ਉਥੱਲ-ਪੁਥੱਲ ਪੰਜਾਬ ਵਿਚ ਹੁੰਦੀ ਰਹੀ ਹੈ, ਉਹ ਹੋਰ ਥਾਵਾਂ ਉੱਤੇ ਬਹੁਤ ਘੱਟ ਹੋਈ ਹੈ।

2. ਪੰਜਾਬ ਦੀ ਪ੍ਰਾਚੀਨ ਆਰੀਆ ਜਾਤੀ, ਜਿਵੇਂ ਕਿ ਮਹਾਭਾਰਤ ਤੋਂ ਪ੍ਰਗਟ ਹੈ, ਕਬੀਲਿਆਂ ਵਿਚ ਵੰਡੀ ਹੋਈ ਸੀ ਤੇ ਹਰ ਕਬੀਲੇ ਦੀ ਭਾਸ਼ਾ ਦਾ ਦੂਜੇ ਕਬੀਲੇ ਦੀ ਭਾਸ਼ਾ ਨਾਲ ਕੁੱਝ ਨਾ ਕੁੱਝ ਭੇਦ ਜ਼ਰੂਰ ਹੁੰਦਾ ਸੀ। ਇਸ ਤੋਂ ਛੁੱਟ ਪੰਜਾਬ ਦੇ ਉੱਤਰ-ਪੱਛਮ ਵੱਲ ਦੇ ਪਹਾੜੀ ਦੱਰਿਆਂ ਰਾਹੀਂ ਅਨੇਕ ਆਰੀਆ ਤੇ ਅਨਾਰੀਆ ਜਾਤੀਆਂ, ਸਮੇਂ ਸਮੇਂ, ਪੰਜਾਬ ਵਿਚ ਦਾਖ਼ਿਲ ਹੁੰਦੀਆਂ ਰਹੀਆਂ। ਇਨ੍ਹਾਂ ਵਿੱਚੋਂ ਬਹੁਤ ਸਾਰੀਆਂ ਪੰਜਾਬ ਦੇ ਖ਼ਾਸ ਖ਼ਾਸ ਇਲਾਕਿਆਂ ਵਿਚ ਸੰਗਠਿਤ ਰੂਪ ਵਿਚ ਵੱਸ ਗਈਆਂ ਤੇ ਕੁੱਝ ਪੰਜਾਬ ਤੇ ਪੰਜਾਬ ਤੋਂ ਅਗਾਂਹ ਸਾਰੇ ਉੱਤਰੀ ਭਾਰਤ ਵਿਚ ਖਿੱਲਰ ਗਈਆਂ। ਦੂਜੇ ਪਾਸੇ, ਜੈਸਲਮੇਰ ਦੇ ਇਲਾਕੇ ਵਿਚੋਂ ਸਿੱਧੂ-ਬਰਾੜ, ਭੁੱਲਰ, ਹੇਅਰ, ਆਦਿ ਗੋਤਾਂ ਦੀਆਂ ਪਰਛੱਲਾਂ ਪੰਜਾਬ ਵਿਚ ਹੇਠਲੇ ਪਾਸਿਓਂ ਆ ਪਈਆਂ। ਦੇਸ਼, ਕਾਲ ਤੇ ਰਾਜਸੀ ਅਤੇ ਪ੍ਰਬੰਧਕ ਵੰਡਾਂ ਕਰਕੇ ਉਪਜੇ ਭੇਦਾਂ ਤੋਂ ਛੁੱਟ ਉਪਰੋਕਤ ਕਾਰਨ ਵੀ ਪੰਜਾਬ ਵਿਚ ਉਪਭਾਸ਼ਾਈ ਭੇਦ ਪ੍ਰਚਲਿਤ ਕਰਨ ਦੇ ਜ਼ਿੰਮੇਵਾਰ ਸਨ। ਪ੍ਰਸਿੱਧ ਵਰਤਮਾਨ ਉਪਭਾਸ਼ਾਵਾਂ ਹਿੰਦਕੋ, ਮੁਲਤਾਨੀ, ਪੋਠੋਹਾਰੀ, ਝਾਂਗੀ, ਮਾਝੀ, ਮਲਵਈ, ਪੁਆਧੀ, ਦੁਆਬੀ, ਡੋਗਰੀ, ਪਹਾੜੀ, ਆਦਿ ਵਿੱਚੋਂ ਕਈਆਂ ਦਾ ਇਤਿਹਾਸ ਭਾਰਤ ਦੀਆਂ ਅਨੇਕ ਆਧੁਨਿਕ ਭਾਸ਼ਾਵਾਂ ਜਿੰਨਾ ਵੀ ਪੁਰਾਣਾ ਹੈ ਤੇ ਕਈਆਂ ਵਿਚ ਸਦੀਆਂ ਪੁਰਾਣਾ ਜ਼ਬਾਨੀ ਤੇ ਲਿਖਤੀ ਸਾਹਿੱਤ ਵੀ ਮਿਲਦਾ ਹੈ। ਮੁਲਤਾਨੀ ਬਾਰੇ ਤਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਜੇ ਰਾਜਸੀ ਹਾਲਾਤ ਸਾਜ਼ਗਾਰ ਰਹਿੰਦੇ ਤੇ ਗੁਰੂ ਨਾਨਕ ਦੇਵ ਆਪ ਜਾਂ ਕੋਈ ਹੋਰ ਵੱਡਾ ਸਾਹਿੱਤਕਾਰ ਇਸ ਉਪਭਾਸ਼ਾ ਨੂੰ ਅਪਣਾ ਲੈਂਦਾ ਤਾਂ ਇਹ ਇਕ ਮੁਕੰਮਲ ਭਾਸ਼ਾ ਬਣ ਸਕਦੀ ਸੀ। ਅਨੇਕ ਇਤਿਹਾਸਿਕ ਤੇ ਰਾਜਸੀ ਕਾਰਨਾਂ ਕਰਕੇ

ਨਾ ਮੁਲਤਾਨੀ ਤੇ ਨਾ ਕੋਈ ਹੋਰ ਉਪਭਾਸ਼ਾ ਸੁਤੰਤਰ ਭਾਸ਼ਾ ਦਾ ਰੂਪ ਧਾਰ ਸਕੀ ਤੇ ਨਾ, ਜਿੰਨੀ ਛੇਤੀ ਚਾਹੀਦਾ ਸੀ, ਇਨ੍ਹਾਂ ਸਾਰੀਆਂ ਉਪਭਾਸ਼ਾਵਾਂ ਦਾ ਇਕ ਕੇਂਦਰੀ ਪ੍ਰਮਾਣਿਕ ਪੰਜਾਬੀ ਰੂਪ ਉੱਘੜ ਸਕਿਆ ਤੇ ਇਹੀ ਕਾਰਨ ਹੈ ਕਿ ਪੰਜਾਬ ਵਿਚ ਹੀ ਪੰਜਾਬੀ ਦਾ ਸਥਾਨ ਮਸਾਂ ਮਸਾਂ ਬਣਿਆ ਹੈ। ਰਾਜ-ਪ੍ਰਬੰਧਕ ਵੰਡਾਂ ਨੇ ਪੰਜਾਬ ਵਿਚ ਪੰਜਾਬੀ ਕੌਮੀਅਤ ਦਾ ਡੂੰਘਾ ਜਜ਼ਬਾਤੀ ਇਹਸਾਸ ਪੈਦਾ ਨਹੀਂ ਹੋਣ ਦਿੱਤਾ, ਜਿਸ ਕਰਕੇ ਇੱਕੋ ਕੇਂਦਰੀ ਮੁਹਾਵਰੇ ਨੂੰ ਸਥਿਰ ਹੋਣ ਵਿਚ ਕਾਫ਼ੀ ਦੇਰ ਲੱਗੀ ਹੈ।

3. ਬਾਹਰੋਂ ਆਕ੍ਰਮਣ ਕਰ ਕੇ ਆਉਣ ਵਾਲਿਆਂ ਵਿਚ ਕੁੱਝ ਇਹੋ ਜਿਹੇ ਲੋਕ ਸਨ, ਜਿਨ੍ਹਾਂ ਦੀ ਬੋਲੀ ਵਿਚ ਪ੍ਰਭਾਵ ਪਾਉਣ ਦੀ ਸ਼ਕਤੀ ਹੈ ਹੀ ਨਹੀਂ ਸੀ। ਹੂਣਾਂ ਨੂੰ ਅਸੀਂ ਅਜਿਹੇ ਲੋਕਾਂ ਵਿਚ ਹੀ ਗਿਣ ਸਕਦੇ ਹਾਂ, ਪਰ ਕੁੱਝ ਹੋਰ ਸਨ ਜਿਨ੍ਹਾਂ ਨਾਲ ਸਾਡਾ ਸੰਪਰਕ ਬੜਾ ਪੱਕਾ ਤੇ ਵਿਸ਼ਾਲ ਰਿਹਾ ਹੈ ਤੇ ਜਿਨ੍ਹਾਂ ਦੀਆਂ ਬੋਲੀਆਂ ਅਵਿਗਸਿਤ ਨਹੀਂ ਸਨ। ਇਨ੍ਹਾਂ ਵਿੱਚੋਂ ਮੁਸਲਮਾਨ ਤੇ ਅੰਗਰੇਜ਼ ਵਰਣਨਜੋਗ ਹਨ। ਮੁਸਲਮਾਨਾਂ ਨਾਲ ਅਰਬੀ, ਫ਼ਾਰਸੀ ਤੇ ਨਾਂ-ਮਾਤਰ ਤੁਰਕੀ ਆਈ। ਤੇ ਅੰਗਰੇਜ਼ਾਂ ਨਾਲ ਅੰਗਰੇਜ਼ੀ। ਇਨ੍ਹਾਂ ਬੋਲੀਆਂ ਦੇ ਅਸਰ ਪੰਜਾਬੀ ਸਾਹਿੱਤ ਵਾਂਙ, ਸਾਡੀ ਬੋਲੀ ਉੱਤੇ ਵੀ ਪਏ ਹਨ। ਫ਼ਾਰਸੀ ਤੇ ਅੰਗਰੇਜ਼ੀ ਨੇ ਸਾਡੇ ਵਿਆਕਰਣ—ਵਾਕ-ਵਿਉਂਤ, ਸ਼ਬਦ-ਰੂਪਾਂ, ਕ੍ਰਿਆ-ਰੂਪਾਂ, ਆਦਿ ਉੱਤੇ ਕੋਈ ਪ੍ਰਭਾਵ ਨਹੀਂ ਪਾਇਆ ਪਰ ਸ਼ਬਦ-ਕੋਸ਼ ਵਧਾਉਣ ਵਿਚ ਬੜੀ ਸੇਵਾ ਕੀਤੀ ਹੈ। ਰਾਜ-ਪ੍ਰਬੰਧ, ਧਰਮ, ਆਦਿ ਦੇ ਜਿਹੜੇ ਸ਼ਬਦ ਪੰਜਾਬੀ ਲਈ ਨਵੇਂ ਸਨ, ਉਨ੍ਹਾਂ ਤੋਂ ਛੁੱਟ, ਅਰਬੀ, ਫ਼ਾਰਸੀ ਦੇ ਅਜਿਹੇ ਨਿੱਤ-ਵਰਤੋਂ ਦੇ ਘਰੋਗੀ ਸ਼ਬਦ ਵੀ ਪ੍ਰਚਲਿਤ ਹੋ ਗਏ, ਜਿਨ੍ਹਾਂ ਵਾਸਤੇ ਸਾਡੇ ਪਾਸ ਅੱਗੇ ਹੀ ਕਾਫ਼ੀ ਸ਼ਾਬਦਿਕ ਮਸਾਲਾ ਮੌਜੂਦ ਸੀ। ਜੇ ਬਾਹਰੋਂ ਆਏ ਮੁਸਲਮਾਨਾਂ ਨੇ ਪੰਜਾਬ ਨੂੰ ਆਪਣਾ ਘਰ ਬਣਾਇਆ ਤਾਂ ਬਹੁਤ ਸਾਰੇ ਹਿੰਦੁਸਤਾਨੀ ਆਪ ਵੀ ਮੁਸਲਮਾਨ ਬਣ ਗਏ। ਇਕ ਪਾਸੇ ਇਸਲਾਮ, ਰਾਜ-ਗੱਦੀ ਉੱਤੇ ਬੈਠਾ ਹੋਇਆ ਸੀ, ਦੂਜੇ ਪਾਸੇ ਉਸ ਨੇ ਪਿੰਡਾਂ ਵਿਚ ਜਾ ਜੜ੍ਹਾਂ ਗੱਡੀਆਂ। ਫੇਰ ਬੋਲੀ ਉੱਤੇ ਅਸਰ ਕਿਵੇਂ ਨਾ ਪੈਂਦਾ ? ਅੰਗਰੇਜ਼ ਗੱਦੀ ਉੱਤੇ ਤਾਂ ਬੈਠਾ, ਪਰ ਪਿੰਡ ਵਿਚ ਨਾ ਉਹ ਪਹੁੰਚਿਆ, ਨਾ ਉਸ ਦਾ ਧਰਮ। ਇਸ ਕਰਕੇ ਅੰਗਰੇਜ਼ੀ ਦਾ ਪ੍ਰਭਾਵ ਪੰਜਾਬੀ ਉੱਤੇ ਬਹੁਤ ਕਰਕੇ, ਉਨ੍ਹਾਂ ਸ਼ਬਦਾਂ ਤਕ ਹੀ ਮਹਿਦੂਦ ਰਿਹਾ ਹੈ, ਜਿਹੜੇ ਰਾਜ ਜਾਂ ਸਮਾਜ-ਪ੍ਰਬੰਧ ਤੇ ਗਿਆਨ-ਵਿਗਿਆਨ ਦੇ ਨਵੇਂ ਸੰਕਲਪ ਪੇਸ਼ ਕਰਦੇ ਹਨ।

ਹੁਣ ਪਾਕਿਸਤਾਨ ਬਣਨ ਨਾਲ ਪੰਜਾਬ ਭਾਸ਼ਾਈ ਤੌਰ ਉੱਤੇ ਹੀ ਵੰਡਿਆ ਜਾ ਚੁੱਕਾ ਹੈ। ਪਾਕਿਸਤਾਨੀ ਪੰਜਾਬ ਵਿਚ ਪੰਜਾਬੀ ਨੂੰ ਕੋਈ ਸਰਕਾਰੀ ਸਵੀਕਾਰਤਾ ਅਜੇ ਨਹੀਂ ਮਿਲੀ ਹੋਈ ਤੇ ਨਾ ਉਸ ਵਿਚ ਕੋਈ ਉਚੇਰੀ ਲਿਖਾਈ ਪੜ੍ਹਾਈ ਹੀ ਹੋ ਰਹੀ ਹੈ। ਰੋਮਾਨੀ ਗੀਤਾਂ ਤੇ ਹਲਕੀਆਂ-ਫੁਲਕੀਆਂ ਕਹਾਣੀਆਂ ਦੀ ਪੱਧਰ ਵਾਲੇ ਸਾਹਿੱਤ ਲਈ ਜਿਹੋ ਜਿਹੀ ਬੋਲੀ ਲੋੜੀਂਦੀ ਹੈ, ਉਸ ਤੋਂ ਉਪਰ ਉੱਠਣ ਦੇ ਮੌਕੇ ਪੱਛਮੀ ਪੰਜਾਬ ਦੀ ਬੋਲੀ ਨੂੰ ਨਹੀਂ ਮਿਲ ਰਹੇ। ਜਦੋਂ ਕਦੀ ਪਰਿਭਾਸ਼ਿਕ ਸ਼ਬਦਾਂ ਦੀ ਲੋੜ ਪੈਂਦੀ ਹੈ, ਅਰਬੀ ਫ਼ਾਰਸੀ ਨੂੰ ਆਧਾਰ ਬਣਾਇਆ ਜਾਂਦਾ ਹੈ, ਪਰ ਕਿਉਂਕਿ ਇਹ ਲੋੜ ਪੈਂਦੀ ਹੀ ਘੱਟ-ਵਧ ਹੈ, ਇਸ ਲਈ ਇਉਂ ਸਮਝਣਾ ਚਾਹੀਦਾ ਹੈ ਕਿ ਬੋਲੀ ਨੂੰ ਅਜੋਕੀਆਂ ਦਿਮਾਗ਼ੀ ਲੋੜਾਂ ਪੂਰੀਆਂ ਕਰਨ ਦੇ ਯੋਗ ਬਣਾਉਣ ਲਈ ਕੋਈ ਬਾਕਾਇਦਾ ਉੱਦਮ ਨਹੀਂ ਹੋ ਰਿਹਾ। ਜੇ ਇਹੀ ਹਾਲ ਲਗਾਤਾਰ ਚਾਲ੍ਹੀ, ਪੰਜਾਹ ਵਰ੍ਹੇ ਹੋਰ ਇਸੇ ਤਰ੍ਹਾਂ ਰਹਿ ਜਾਵੇ ਤਾਂ ਪੱਛਮੀ ਤੇ ਪੂਰਬੀ ਪੰਜਾਬ ਵਿਚ ਬੋਲੀਆਂ ਦੀ ਵਿੱਥ ਦਾ ਵਧ ਜਾਣਾ ਅਸਲੋਂ ਸੁਭਾਵਿਕ ਹੋਵੇਗਾ।

ਇਸ ਦੇ ਮੁਕਾਬਲੇ ਉੱਤੇ ਭਾਰਤੀ ਪੰਜਾਬ ਵਿਚ ਪੰਜਾਬੀ ਕੁੱਝ ਨਾ ਕੁੱਝ ਅੱਗੇ ਵਧ ਰਹੀ ਹੈ। ਹਠ ਤੇ ਅਗਿਆਨ ਉੱਤੇ ਆਧਾਰਿਤ ਵਿਰੋਧ ਕਾਫ਼ੀ ਹੱਦ ਤਕ ਮੁੱਕ ਚੁੱਕਾ ਹੈ। ਪੰਜਾਬੀ ਦਾ ਇਕ ਟਕਸਾਲੀ, ਸਾਹਿੱਤਿਕ ਰੂਪ ਬੱਝ ਚੁੱਕਾ ਹੈ, ਸੰਪ੍ਰਦਾਇਕਤਾ ਦੇ ਲੋਪ ਹੋਣ ਦੇ ਆਸਾਰ ਦਿੱਸ ਰਹੇ ਹਨ। ਯੂਨੀਵਰਸਿਟੀ ਤੇ ਸਰਕਾਰ ਵਿਚ ਚਾਹੇ ਪੂਰੀ ਨਹੀਂ, ਪਰ ਅਧੂਰੀ ਮਾਨਤਾ ਜ਼ਰੂਰ ਮਿਲ ਗਈ ਹੈ। ਸਾਇੰਸ ਦੀਆਂ ਮੁੱਢਲੀਆਂ ਕਿਤਾਬਾਂ ਛਪਣ ਲੱਗ ਪਈਆਂ ਹਨ। ਪੰਜਾਬੀ ਲੇਖਕ ਹਾਬੜਿਆਂ ਹੋਇਆਂ ਵਾਂਙ ਸੰਸਕ੍ਰਿਤ ਦਾ ਸ਼ਬਦ-ਭੰਡਾਰ ਫਰੋਲਣ ਲੱਗ ਪਏ ਹਨ। ਕਾਹਲੀ ਲੋੜ ਵਿਚ ਕਈ ਲੋਕ ਸੰਸਕ੍ਰਿਤ ਦੀ ਸ਼ਬਦਾਵਲੀ ਨੂੰ ਗ਼ਲਤ-ਮਲਤ ਵੀ ਵਰਤ ਰਹੇ ਹਨ, ਪਰ ਇਹ ਤਾਂ ਇਕ ਤਰ੍ਹਾਂ ਸਾਡੀ ਨਵੀਂ ਜਾਗੀ ਭੁੱਖ ਦੀ ਨਿਸ਼ਾਨੀ ਹੈ ਜੋ ਅਲਗ਼ਮ-ਸ਼ਲਗ਼ਮ ਨੂੰ ਹਜ਼ਮ ਕਰੀ ਜਾ ਰਹੀ ਹੈ। ਸਾਡਾ ਵਿਸ਼ਵਾਸ ਅਡੋਲ ਹੈ ਕਿ ਸੁਖ ਰਹੀ ਤਾਂ ਪੰਜਾਬੀ ਭਾਰਤੀ ਬੋਲੀਆਂ ਦੇ ਪਿੜ ਵਿਚ ਮੁੜ ਕੇ ਉਹ ਸਥਾਨ ਪ੍ਰਾਪਤ ਕਰ ਲਵੇਗੀ ਜਿਹੜਾ ਕਦੀ ਉਸ ਦੀ ਸਿੱਧੀ ਵਡਿੱਕੀ ਦਾ ਸੀ।

# ਸੰਸਕ੍ਰਿਤ ਤੇ ਪੰਜਾਬੀ*

ਜੇ ਕਿਸੇ ਨੇ ਇਹ ਹਿਸਾਬ ਲਾਉਣਾ ਹੋਵੇ ਕਿ ਪ੍ਰਾਚੀਨ ਕਾਲ ਵਿਚ ਧਰਮ, ਦਰਸ਼ਨ, ਪੁਰਾਣ, ਭਾਸ਼ਾ, ਸਾਹਿੱਤ ਤੇ ਵਿਗਿਆਨ, ਖ਼ਾਸ ਕਰਕੇ ਆਯੁਰਵੇਦ, ਗਣਿਤ ਜਾਂ ਤਾਰਾ ਵਿਗਿਆਨ ਵਰਗੇ ਸਭਿਆਚਾਰਕ ਤੇ ਕਸਬੀ ਖੇਤਰਾਂ ਵਿਚ ਕਿਸ ਦੇਸ ਨੇ ਦੁਨੀਆ ਨੂੰ ਸਭ ਤੋਂ ਵਧ ਮੁੱਲਵਾਨ ਦੇਣ ਦਿੱਤੀ ਹੈ ਤਾਂ ਵੇਦ, ਉਪਨਿਸ਼ਦ, ਪੁਰਾਣ, ਰਾਮਾਇਣ, ਮਹਾਭਾਰਤ (ਗੀਤਾ, ਜਿਸ ਵਿਚ ਆਪਣੇ ਆਪ ਆ ਜਾਂਦੀ ਹੈ) ਅਤੇ ਪਾਣਿਨੀ ਰਚਿਤ 'ਅਸ਼ਟਾਧਯਾਈ', ਚਾਣਕਯ ਰਚਿਤ 'ਅਰਥ ਸ਼ਾਸਤ੍ਰ', ਚਰਕ ਰਚਿਤ 'ਚਰਕ ਸੰਹਿਤਾ' ਤੇ ਵਿਸ਼ਣੂ ਸ਼ਰਮਾ ਰਚਿਤ 'ਪੰਚ ਤੰਤ੍ਰ' ਵਰਗੀਆਂ ਅਨੇਕ ਉੱਚ ਕੋਟੀ ਦੀਆਂ ਰਚਨਾਵਾਂ, ਭਾਰਤ ਨੂੰ ਸਹਿਜੇ ਹੀ ਪਹਿਲੇ ਅਸਥਾਨ ਦੇ ਦਾਅਵੇਦਾਰਾਂ ਵਿਚ ਖੜਾ ਕਰ ਸਕਦੀਆਂ ਹਨ।

ਇਤਿਹਾਸਕਾਰਾਂ ਦਾ ਕਹਿਣਾ ਹੈ ਕਿ ਇਸ ਸ਼੍ਰੇਣੀ ਦੇ ਸਾਹਿੱਤ ਦਾ ਵੱਡਾ ਭਾਗ ਉਸ ਧਰਤੀ ਉੱਤੇ ਉਪਜਿਆ ਜੋ ਸਿੰਧ ਨਦੀ ਤੋਂ ਸਰਸਵਤੀ ਨਦੀ ਦੇ ਵਿਚਕਾਰ ਪੱਸਰੀ ਹੋਈ ਹੈ ਅਤੇ ਜਾਂ ਤਾਂ ਇਸ ਵੇਲੇ ਦੇ ਭਾਰਤੀ ਤੇ ਪਾਕਿਸਤਾਨੀ ਪੰਜਾਬ ਦਾ ਹਿੱਸਾ ਹੈ ਜਾਂ ਕਦੀ ਨਾ ਕਦੀ, ਪੰਜਾਬ ਦੇ ਸਭਿਆਚਾਰਕ ਘੇਰੇ ਦਾ ਭਾਗ ਰਹੀ ਹੈ।

ਇਸ ਧਰਾਤਲ ਉੱਤੇ ਖੜੇ ਹੋ ਕੇ ਜੇ ਕੋਈ ਇਹ ਦਾਅਵਾ ਕਰੇ ਕਿ ਭਾਰਤ ਦੇ ਮੁੱਢਲੇ ਸਾਹਿੱਤਿਕ-ਸਭਿਆਚਾਰਕ ਸਰਮਾਏ ਦਾ ਢੇਰ ਸਾਰਾ ਹਿੱਸਾ, ਅਸਲ ਵਿਚ ਪੰਜਾਬ ਦੀ ਹੀ ਦੇਣ ਹੈ ਤਾਂ ਇਸ ਦਾਅਵੇ ਨੂੰ ਅੱਤ-ਕਥਨੀ ਨਹੀਂ ਮੰਨਿਆ ਜਾ ਸਕਦਾ। ਇਸੇ ਦਲੀਲ ਰਾਹੀਂ ਜੇ ਕੋਈ ਹੋਰ ਵਿਦਵਾਨ ਮਨੁੱਖ ਜਾਤੀ ਦੀ ਬੁੱਧੀ, ਕਲਪਨਾ, ਸੁਹਜ-ਚੇਤਨਾ ਤੇ ਅਨੁਭਵ ਦੀ ਸਾਂਝੀ ਗੋਲਕ ਵਿਚ ਜੋ ਕੁੱਝ ਭਾਰਤ ਨੇ ਪਾਇਆ ਹੈ, ਉਸ ਦਾ ਬਹੁਤ ਹਿੱਸਾ ਪ੍ਰਾਚੀਨ ਕਾਲ ਨਾਲ ਸੰਬੰਧਿਤ ਜਾਣ ਕੇ, ਉਸ ਨੂੰ ਵੀ ਪੰਜਾਬ ਦੀ ਹੀ ਦੇਣ ਮੰਨਣ ਦਾ ਦਾਅਵਾ ਕਰੇ ਤਾਂ ਉਹ ਵੀ ਅਸਲੀਅਤ ਤੋਂ ਬਹੁਤੀ ਦੂਰ ਨਹੀਂ ਹੋਵੇਗਾ।

ਵਿਦਵਾਨਾਂ ਦੀ ਰਾਏ ਹੈ ਕਿ ਇਸ ਜਗਤ-ਪ੍ਰਸਿੱਧ ਸਭਿਆਚਾਰਕ ਤੇ ਕਸਬੀ ਵਿਰਸੇ ਦਾ ਪ੍ਰਗਟਾਇਕ ਮਾਧਿਅਮ ਵਧੇਰੇ ਕਰਕੇ ਉਹ ਮਿਆਰੀ ਭਾਸ਼ਾ (ਸੰਸਕ੍ਰਿਤ) ਬਣੀ, ਜੋ ਓਦੋਂ ਇਸ ਇਲਾਕੇ ਦੇ ਵਿਦਵਾਨ ਤਬਕੇ ਵਿਚ ਸਭ ਤੋਂ ਵੱਧ ਚੱਲਦੀ ਸੀ। ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਸ ਮਿਆਰੀ ਭਾਸ਼ਾ ਦੀ ਉਸਾਰੀ ਇਸੇ ਇਲਾਕੇ ਦੀ ਆਮ ਬੋਲ-ਚਾਲ ਵਾਲੀ ਭਾਸ਼ਾ ਦੇ ਆਧਾਰ ਉੱਤੇ ਹੋਈ ਸਿੱਧ ਹੁੰਦੀ ਹੈ। ਸਮਾਜਿਕ ਤੇ ਸਾਹਿੱਤਿਕ ਵਿਕਾਸ ਦੀਆਂ ਭਾਸ਼ਾਈ ਲੋੜਾਂ, ਰਿਸ਼ੀਆਂ ਦੇ ਵੱਖ ਵੱਖ ਆਸ਼ਰਮਾਂ ਵਿਚ ਵਿਗਸੇ ਵੱਖ ਵੱਖ ਅਨੁਭਵੀ ਸਿਧਾਂਤਾਂ ਦੇ

---

* 18 ਜੂਨ, 1988 ਨੂੰ ਹੋਈ ਪੰਜਾਬ ਆਰਟਸ ਕਾਊਂਸਿਲ, ਚੰਡੀਗੜ੍ਹ ਦੇ ਭਵਨ ਵਿਚ ਲੇਖਕ ਦੇ ਨਿਜੀ ਪੁਸਤਕਾਲੇ ਦੇ ਸੰਸਕ੍ਰਿਤ ਦੇ 300 ਤੋਂ ਵੱਧ ਖਰੜਿਆਂ ਦੀ ਨੁਮਾਇਸ਼ ਦੇ ਮੌਕੇ ਉੱਤੇ ਪੜ੍ਹਿਆ ਗਿਆ ਲੇਖ।

ਆਪਸੀ ਟਾਕਰਿਆਂ ਦੇ ਵਿਚਾਰ-ਵਟਾਂਦਰਿਆਂ ਤੋਂ ਉਪਜੇ ਨਿਰਣਿਆਂ ਅਤੇ ਉਚੇਰੇ ਵਿਦਿਅਕ ਕੇਂਦਰਾਂ ਵਿੱਚੋਂ ਉੱਭਰੀ ਵਿਸ਼ੇਸ਼ੱਗਤਾ ਦੀ ਲਿਖਤੀ ਸੰਭਾਲ ਦੀ ਇੱਛਾ ਨੇ ਬੋਲ-ਚਾਲ ਦੀ ਭਾਸ਼ਾ ਨੂੰ ਬੜੀ ਤੇਜ਼ੀ ਨਾਲ, ਭਾਸ਼ਾਈ ਮਾਧਿਅਮ ਦਾ ਉਹ ਰੂਪ ਧਾਰਨ ਲਈ ਮਜਬੂਰ ਕਰ ਦਿੱਤਾ, ਜਿਸ ਨੂੰ ਅੱਜ ਅਸੀਂ 'ਸੰਸਕ੍ਰਿਤ' ਦਾ ਨਾਂ ਦਿੱਤਾ ਹੋਇਆ ਹੈ।

ਅੱਜ ਪੱਕੇ ਸਬੂਤਾਂ ਦੇ ਆਧਾਰ ਉੱਤੇ ਕਿਹਾ ਜਾ ਸਕਦਾ ਹੈ ਕਿ ਮਹਿਮੂਦ ਗ਼ਜ਼ਨਵੀ ਦੇ ਪ੍ਰਵੇਸ਼ ਤਕ, ਪ੍ਰਗਟਾਵੇ ਦੇ ਸੰਸਾਰ ਦਾ ਇਹ ਸਮਰੱਥ ਮਾਧਿਅਮ (ਸੰਸਕ੍ਰਿਤ) ਸਾਰੇ ਭਾਰਤ ਦੇ ਬੁੱਧੀਮਾਨਾਂ, ਚਿੰਤਕਾਂ ਤੇ ਪੇਸ਼ਾਵਰ ਵਿਸ਼ੇਸ਼ੱਗਾਂ ਦਾ ਸਭ ਤੋਂ ਵੱਧ ਵਰਤੋਂ ਵਾਲਾ ਮਾਧਿਅਮ ਬਣਿਆ ਰਿਹਾ। ਨਤੀਜੇ ਵਜੋਂ, ਸੰਸਕ੍ਰਿਤ ਵਿਚ ਗਿਆਨ, ਸੁਗਿਆਨ ਤੇ ਵਿਗਿਆਨ ਦੀ ਹਰ ਵੰਨਗੀ ਦਾ ਸਾਹਿੱਤ ਮਿਲਣ ਲੱਗ ਪਿਆ ਤੇ ਸੈਂਕੜੇ ਵਰ੍ਹਿਆਂ ਦੀ ਪਰਖ-ਪੜਚੋਲ ਨੇ ਇਸ ਵਿੱਚੋਂ ਕਾਫ਼ੀ ਸਾਰੇ ਸਾਹਿੱਤ ਉੱਤੇ ਉੱਚ-ਪੱਧਰੀ ਹੋਣ ਦੀ ਮੁਹਰ ਲਾਈ ਹੈ।

ਜਿੰਨਾ ਚਿਰ ਸੰਸਕ੍ਰਿਤ ਭਾਸ਼ਾ ਮੌਲਿਕ, ਲੋਕ-ਹਿਤੈਸ਼ੀ ਤੇ ਦਲੇਰ ਚਿੰਤਨ ਦਾ ਵਾਹਣ ਬਣੀ ਰਹੀ, ਲੋਕਾਂ ਨੇ ਇਸ ਨੂੰ ਜੀਉਂਦੀ ਰੱਖਿਆ। ਏਥੋਂ ਤਕ ਕਿ ਪਾਲੀ ਪ੍ਰਾਕ੍ਰਿਤ ਨੂੰ ਪਹਿਲ ਦੇਣ ਵਾਲੇ ਬੋਧੀਆਂ ਨੂੰ ਵੀ, ਸਾਰੇ ਭਾਰਤ ਵਿਚ ਪਰਵਾਨ ਹੋਣ ਲਈ, ਨਾਗਾਰਜੁਨ ਦੇ ਵੇਲੇ ਪਾਲੀ ਛੱਡ ਕੇ ਸੰਸਕ੍ਰਿਤ ਮਾਧਿਅਮ ਅਪਣਾਉਣਾ ਪਿਆ।

ਪਰ ਜਦੋਂ ਭਾਰਤੀ ਸਮਾਜ, ਜਾਤ-ਵੰਡ ਦੀ ਕਰੜਾਈ ਦੇ ਕਾਰਨ, ਉੱਚੇ ਚਿੰਤਨ ਦਾ ਨਾਤਾ, ਹੱਥੀਂ ਕਿਰਤ ਕਰਨ ਵਾਲੇ ਅਨੇਕ ਲੋਕ-ਸਮੂਹਾਂ ਤੋਂ, ਪੂਰੀ ਤਰ੍ਹਾਂ ਤੁੜਾ ਬੈਠਾ ਤਾਂ ਸੰਸਕ੍ਰਿਤ ਯਥਾਰਥਿਕ ਤੇ ਸਮੱਸਿਆ-ਮੁਖੀ ਬਣਨ ਦੀ ਥਾਂ, ਅਤੀਤਮੁਖੀ ਹੋ ਗਈ ਤੇ ਮੌਲਿਕ ਚਿੰਤਨ ਦੀ ਥਾਂ ਪਹਿਲਾਂ ਰਚੇ ਜਾ ਚੁੱਕੇ ਸਾਹਿੱਤ ਦੇ ਭਾਸ਼ਾਂ, ਟੀਕਾਵਾਂ, ਵਿਆਖਿਆਵਾਂ, ਸੁਗਮਾਰਥਾਂ, ਪਰਮਾਰਥਾਂ ਤੇ ਸੰਪਾਦਨ ਵਾਲੇ ਪਾਸੇ ਰੁਚਿਤ ਹੋਣੀ ਸ਼ੁਰੂ ਹੋ ਗਈ।

ਸੱਚ ਦੀ ਭਾਲ ਵਾਲੇ ਪਾਸੇ ਲੱਗਣ ਤੇ ਵਿਅਕਤੀਗਤ ਤੇ ਸਮਾਜਿਕ ਸੁਕਿਰਤ ਉੱਤੇ ਜ਼ੋਰ ਦੇਣ ਦੀ ਥਾਂ ਪੁਜਾਰੀਆਂ ਦਾ, ਜਿਨ੍ਹਾਂ ਨੂੰ ਹਰ ਜੁਗ ਵਿਚ ਧਰਮ ਦੇ ਨਿਰਣਾਇਕ ਅਧਿਕਾਰੀ ਬਣ ਬੈਠਣ ਦਾ ਬੜਾ ਵੱਲ ਆਉਂਦਾ ਹੈ, ਆਪਣਾ ਸਾਰੇ ਦਾ ਸਾਰਾ ਤਾਣ, ਪੂਜਾ, ਆਹੂਤੀ ਅਤੇ ਤੰਤਰਾਂ-ਮੰਤਰਾਂ ਨੂੰ ਵਿਧੀ ਅਨੁਸਾਰ ਪ੍ਰਗਟਾਉਣ ਵਾਲੇ ਪਾਸੇ ਲੱਗਣ ਲੱਗ ਪਿਆ।

ਇਸ ਨਾਲ ਘੱਟੋ-ਘੱਟ ਪੰਜਾਬ ਵਿਚ ਸੰਸਕ੍ਰਿਤ ਦੀ ਵਰਤੋਂ ਦਾ ਘੇਰਾ, ਸੁੰਗੜ ਕੇ, ਵਿਆਕਰਣ ਦੇ ਕੱਚੇ-ਪੱਕੇ ਅਧਿਐਨ, ਪੂਜਾ-ਪਾਠ ਦੇ ਬੱਝੇ ਹੋਏ ਕਾਰਜ-ਕ੍ਰਮ (ਕਰਮਕਾਂਡ) ਦੀ ਪੂਰਤੀ, ਖ਼ੁਸ਼ੀ ਤੇ ਗ਼ਮੀ ਦੇ ਮੌਕਿਆਂ ਉੱਤੇ ਪੜ੍ਹੇ ਜਾਂਦੇ ਮੰਤਰ-ਪਾਠਾਂ ਅਤੇ ਜਾਦੂ-ਟੂਣਿਆਂ ਤੇ ਤੰਤਰਾਂ ਤਕ ਮਹਿਦੂਦ ਹੋ ਗਿਆ।

ਮੈਂ ਇਸ ਬਹਿਸ ਵਿਚ ਨਹੀਂ ਪੈਣਾ ਕਿ ਸੰਸਕ੍ਰਿਤ ਵਿਚ ਇਸ ਤਰ੍ਹਾਂ ਦਾ ਨਿਘਾਰ ਲਗਾਤਾਰ ਬਦੇਸੀ ਹਮਲਿਆਂ ਕਰਕੇ ਹੋਇਆ ਜਾਂ ਇਸ ਦੇਸ ਵਿਚ ਪਹਿਲਾਂ ਹੀ ਵਿਆਪ ਚੁੱਕੇ ਬੋਦ ਕਾਰਨ ਬਦੇਸੀ ਹਮਲਾਵਰਾਂ ਦੀ ਜਿੱਤ ਹੋਈ। ਪਰ ਮੱਧ ਕਾਲ ਦੇ ਸੰਸਕ੍ਰਿਤ ਸਾਹਿੱਤ ਦੇ ਸਰਸਰੀ ਸਰਵੇਖਣ ਤੋਂ ਹੀ ਇਹ ਗੱਲ ਸ਼ਪਸ਼ਟ ਹੋ ਜਾਂਦੀ ਹੈ ਕਿ ਸੰਸਕ੍ਰਿਤ ਆਪਣੇ ਸਮੇਂ ਦੇ ਮਾਮਲਿਆਂ ਨਾਲ ਜੂਝਣ, ਨਵੇਂ ਸ਼ਬਦ ਅਪਣਾਉਣ, ਆਪਣੇ ਆਪ ਨੂੰ ਤੇ ਆਪਣੇ ਆਲੇ-ਦੁਆਲੇ ਨੂੰ ਆਲੋਚਕ ਬਿਰਤੀ ਨਾਲ ਵੇਖਣ ਤੇ ਕਿਸੇ ਵੀ ਖੇਤਰ ਵਿਚ ਨਵੇਂ ਤਜਰਬੇ ਕਰਨ ਦੀ ਦਲੇਰੀ ਗਵਾ ਬੈਠੀ ਸੀ।

ਮੱਧ ਕਾਲ ਵਿਚ ਸੰਸਕ੍ਰਿਤ ਤੇ ਕਰਮ-ਕਾਂਡ, ਸੰਸਕ੍ਰਿਤ ਤੇ ਅਤੀਤਮੁਖਤਾ, ਸੰਸਕ੍ਰਿਤ ਤੇ ਬੌਧਿਕ ਖੜੋਤ ਜਾਂ ਸੰਸਕ੍ਰਿਤ ਤੇ ਪਲਾਇਣ ਦਾ ਜੋੜ ਅਸਲੋਂ ਸੁਭਾਵਿਕ ਲੱਗਦਾ ਹੈ।

ਇਸ ਦੇ ਮੁਕਾਬਲੇ ਵਿਚ ਸਨ ਉਹ ਨਵੀਆਂ ਵਿਗਸਿਤ ਹੋ ਰਹੀਆਂ ਭਾਰਤੀ-ਆਰੀਆਈ ਭਾਸ਼ਾਵਾਂ, ਜੋ ਆਪਣਾ ਪਿੱਛਾ ਅਪਭ੍ਰੰਸ਼ਾਂ ਰਾਹੀਂ ਪਾਕ੍ਰਿਤਾਂ ਨਾਲ ਤੇ ਪ੍ਰਾਕ੍ਰਿਤਾਂ ਰਾਹੀਂ ਪਾਣਿਨੀ ਦੀ ਸੰਸਕ੍ਰਿਤ ਤੋਂ ਪਹਿਲਾਂ ਦੀ ਬੋਲ-ਚਾਲੀ ਵੈਦਿਕ ਸੰਸਕ੍ਰਿਤ ਨਾਲ ਜੋੜਦੀਆਂ ਸਨ। ਇਨ੍ਹਾਂ ਵਿਚ ਹੀ ਸੀ ਸਾਡੀ ਪੰਜਾਬੀ।

ਪੰਜਾਬੀ ਸਮੇਤ, ਇਨ੍ਹਾਂ ਨਵੀਆਂ ਭਾਸ਼ਾਵਾਂ ਵਿਚ, ਨਵੇਂ ਭਾਸ਼ਾਈ ਤਜਰਬੇ ਕਰਨ, ਆਪਣੀ ਆਰਜਾ ਹੰਢਾ ਚੁੱਕੇ ਤੇ ਸਮਾਜ ਦੀਆਂ ਲੋੜਾਂ ਪੂਰੀਆਂ ਨਾ ਕਰਨ ਵਾਲੇ ਵਿਚਾਰ-ਪ੍ਰਬੰਧ ਦੇ ਵਿਰੁੱਧ ਬਗ਼ਾਵਤ ਕਰਨ, ਨਿਰੇ ਕਰਮ-ਕਾਂਡ ਤੇ ਨਿਰੇ ਭੇਖ ਨੂੰ ਸੁਧਾ ਪਖੰਡ ਦੱਸਣ ਤੇ ਪੁਰਾਣੇ ਸਮਾਜ ਦੇ ਵਲਾਂ-ਟੇਢਾਂ ਨੂੰ ਸਵਾਹਰਾ ਕਰਨ, ਬਲਕਿ ਸਮਾਜ-ਉਸਾਰੀ ਦੇ ਨਵੇਂ ਨਵੇਂ ਸੰਕਲਪ ਪੇਸ਼ ਕਰਨ ਦਾ ਵਿਸ਼ਵਾਸ ਭਰਿਆ ਹੌਂਸਲਾ ਮੌਜੂਦ ਸੀ।

ਇਹੀ ਭਾਸ਼ਾਵਾਂ ਸਨ ਜਿਨ੍ਹਾਂ ਨੇ ਦਲਿਤ ਜਾਤੀਆਂ ਤੋਂ ਉੱਠਣ ਵਾਲੇ ਭਗਤਾਂ ਤੇ ਮੁਸਲਮਾਨ ਸਮਾਜ ਵਿੱਚੋਂ ਉਪਜੇ ਸੂਫ਼ੀਆਂ ਨੂੰ ਗਲ ਨਾਲ ਲਾਇਆ ਅਤੇ ਜਾਤ-ਬਰਾਦਰੀ ਤੇ ਊਚ-ਨੀਚ ਦੀਆਂ ਬੰਦਸ਼ਾਂ ਤੋੜਨ ਵਾਲੇ ਪ੍ਰੇਮੀ ਜੋੜਿਆਂ ਦੀਆਂ ਆਰਤੀਆਂ ਉਤਾਰੀਆਂ।

ਪੰਜਾਬੀਆਂ ਨੂੰ ਵੀ ਪੰਜਾਬੀ ਤੇ ਹੋਰ ਨਵੀਆਂ ਭਾਸ਼ਾਵਾਂ ਵਿੱਚੋਂ ਸੰਸਕ੍ਰਿਤ ਦਾ ਬਦਲ ਜਾਂ ਵਿਕਲਪ ਲੱਭ ਪਿਆ, ਸੋ ਉਨ੍ਹਾਂ ਨੇ ਆਪਣੀਆਂ ਸਮਕਾਲੀ ਲੋੜਾਂ ਪੂਰੀਆਂ ਕਰਨ ਲਈ, ਆਪਣੇ ਨਵੇਂ ਮਾਧਿਅਮ ਨੂੰ, ਆਪਣੇ ਸਮੇਂ ਦਾ ਹਾਣੀ ਬਣਾਉਣ ਉੱਤੇ ਪੂਰਾ ਜ਼ੋਰ ਲਾਇਆ। ਪੰਜਾਬੀ ਪ੍ਰਤਿਭਾ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ, ਸੰਸਕ੍ਰਿਤ ਦੀ ਥਾਂ ਭਾਰਤ ਦੀਆਂ ਨਵੀਆਂ ਆਰੀਆਈ ਭਾਸ਼ਾਵਾਂ ਨੂੰ, ਰਸਮੀ ਤੌਰ ਉੱਤੇ, ਦੈਵੀ ਪਦਵੀ ਉੱਤੇ ਬਿਰਾਜਮਾਨ ਕਰਨ ਦਾ ਬੜਾ ਵੱਡਾ ਹੰਭਲਾ ਸੀ।

ਸਿੱਖਾਂ ਬਾਰੇ ਫ਼ਾਰਸੀ ਵਿਚ ਲਿਖਣ ਵਾਲਾ ਪਹਿਲਾ ਇਤਿਹਾਸਕਾਰ, ਮੁਹਸਿਨ ਫ਼ਾਨੀ, ਆਪਣੇ ਗ੍ਰੰਥ *ਦਬਿਸਤਾਨਿ ਮਜ਼ਾਹਿਬ* ਵਿਚ ਸਿੱਖਾਂ ਦੇ ਵਿਸ਼ਵਾਸਾਂ ਦਾ ਤਤਕਾਲੀ ਹਿੰਦੂਆਂ ਦੇ ਵਿਸ਼ਵਾਸਾਂ ਨਾਲ ਮੁਕਾਬਲਾ ਕਰਦਿਆਂ ਲਿਖਦਾ ਹੈ :

> "....ਨਾਨਕ ਦੇ ਮੁਰੀਦ ਬੁੱਤਾਂ ਨੂੰ ਫਿਟਕਾਰਾਂ ਪਾਉਂਦੇ ਹਨ ਤੇ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਸਾਰੇ ਗੁਰੂ, ਗੁਰੂ ਨਾਨਕ ਹਨ, ਤੇ ਉਹ ਹਿੰਦੂਆਂ ਦੇ ਮੰਤਰਾਂ ਦਾ ਪਾਠ ਨਹੀਂ ਕਰਦੇ ਤੇ ਉਨ੍ਹਾਂ ਬੁੱਤਖ਼ਾਨਿਆਂ ਵਿਚ ਮੱਥੇ ਨਹੀਂ ਟੇਕਦੇ ਤੇ ਅਵਤਾਰਾਂ ਨੂੰ ਤੁੱਛ ਸਮਝਦੇ ਹਨ ਅਤੇ ਉਹ ਸੰਸਕ੍ਰਿਤ ਭਾਸ਼ਾ ਨਾਲ, ਜੋ ਹਿੰਦੂਆਂ ਦੇ ਕਥਨ ਅਨੁਸਾਰ ਦੇਵ-ਭਾਸ਼ਾ ਹੈ, ਕੋਈ ਵਾਸਤਾ ਨਹੀਂ ਰੱਖਦੇ.....।"[1] (ਫ਼ਾਰਸੀ ਤੋਂ ਲੇਖਕ ਦਾ ਅਨੁਵਾਦ)

ਪੰਜਾਬ ਵਾਂਗ, ਭਾਰਤ ਦੇ ਤਕਰੀਬਨ ਹਰ ਭਾਗ ਵਿਚ ਸੰਸਕ੍ਰਿਤ ਦੀ ਥਾਂ ਲੈਣ ਵਾਲੇ ਦੇਸੀ ਭਾਸ਼ਾਈ ਵਿਕਲਪਾਂ ਨੂੰ ਵਿਗਸਾਉਣ ਦੇ ਤਗੜੇ ਹੰਭਲੇ ਵੱਜਦੇ ਰਹੇ। ਇਨ੍ਹਾਂ ਵਿੱਚੋਂ ਕਈ ਤਾਂ ਬਹੁਤ ਸਫਲ ਵੀ ਹੋਏ, ਕਿਉਂਕਿ ਕਈ ਨਵੀਆਂ ਭਾਸ਼ਾਵਾਂ, ਨਿਰੋਲ ਜਜ਼ਬਾਤੀ ਵਹਿਣਾਂ ਦਾ ਮਾਧਿਅਮ ਬਣਨ ਦੇ ਨਾਲ ਨਾਲ, ਕਸਬੀ ਜਾਂ ਪੇਸ਼ਾਵਰਾਨਾ, ਤਕਨੀਕੀ ਤੇ ਵਿਗਿਆਨਕ ਲੋੜਾਂ ਵੀ ਪੂਰਨ ਲੱਗ ਪਈਆਂ।

ਪਰ ਸੰਸਕ੍ਰਿਤ ਦੀ ਮੁੱਢਲੀ ਤੇ ਭਰ ਜੋਬਨ ਵੇਲੇ ਦੀ ਕਮਾਈ ਏਨੀ ਜ਼ਬਰਦਸਤ ਸੀ ਕਿ ਇਸ ਵੱਲ ਪੂਰੀ ਉਪੇਖਿਆ ਵਾਲੀ ਨੀਤੀ ਬਹੁਤੀ ਦੇਰ ਅਪਣਾਈ ਨਹੀਂ ਸੀ ਜਾ ਸਕਦੀ। ਸ਼ਬਦ-ਭੰਡਾਰ ਦੇ ਮਾਮਲੇ ਵਿਚ ਇਹ ਭਾਸ਼ਾ ਏਨੀ ਸੁੱਖੜ, ਕੁਸ਼ਲ ਤੇ ਸਮਰੱਥ ਹੈ ਕਿ ਭਾਰਤ

---

1. *ਦਬਿਸਤਾਨਿ ਮਜ਼ਾਹਿਬ* (ਫ਼ਾਰਸੀ ਮੂਲ), ਮੁਨਸ਼ੀ ਨਵਲ ਕਿਸ਼ੋਰ ਪ੍ਰੈੱਸ, ਕਾਨਪੁਰ, 1904, ਸਫ਼ੇ 232-233.

ਦੀ ਸ਼ਾਇਦ ਹੀ ਕੋਈ ਦੇਸੀ ਭਾਸ਼ਾ ਹੋਵੇਗੀ, ਜਿਸ ਨੂੰ ਆਪਣਾ ਬੁੱਤਾ ਚੰਗੀ ਤਰ੍ਹਾਂ ਸਾਰਨ ਲਈ ਇਸ ਪਾਸੋਂ ਹਜ਼ਾਰਾਂ ਸ਼ਬਦ ਉਧਾਰ ਨਹੀਂ ਲੈਣੇ ਪਏ।

ਭਾਰਤ ਵਿਚ ਅੰਤਰ-ਭਾਸ਼ਾਈ ਸੰਪਰਕ ਦੀ ਅਸਲ ਕੁੰਜੀ ਵੀ ਸੰਸਕ੍ਰਿਤ ਕੋਲ ਹੀ ਹੈ। ਜੇ ਅੱਜ ਤੋਂ ਤਕਰੀਬਨ ਦੋ ਸੌ ਵਰ੍ਹੇ ਪਹਿਲਾਂ, ਡਾ. ਵਿਲੀਅਮ ਕੇਰੀ, ਭਾਰਤ ਦੀਆਂ ਕਰੀਬ-ਕਰੀਬ ਸਾਰੀਆਂ ਪ੍ਰਾਂਤਕ ਭਾਸ਼ਾਵਾਂ ਵਿਚ ਬਾਈਬਲ ਦਾ ਅਨੁਵਾਦ ਕਰਨ/ਕਰਾਉਣ ਵਿਚ ਸਫਲ ਹੋ ਸਕਿਆ ਤਾਂ ਇਸ ਦੇ ਪਿੱਛੇ ਉਸ ਦਾ ਸੰਸਕ੍ਰਿਤ ਦਾ ਗਿਆਨ ਹੀ ਕੰਮ ਕਰ ਰਿਹਾ ਸੀ।

ਮੈਂ ਸੰਸਕ੍ਰਿਤ ਦਾ ਹਿਤੈਸ਼ੀ ਹਾਂ—ਇਸ ਦੇ ਪੰਜਾਬੀ ਪਿੱਛੇ ਕਰਕੇ, ਇਸ ਦੇ ਵਿਸ਼ਵ ਦੀ ਪੱਧਰ ਦੇ ਸਾਹਿੱਤ ਕਰਕੇ (ਜਿਸ ਵਿੱਚੋਂ ਚੋਣਵੇਂ ਨੂੰ ਮੈਂ ਪੰਜਾਬੀ ਵਿਚ ਪਰਤਿਆ ਵੇਖਣਾ ਲੋਚਦਾ ਹਾਂ) ਅਤੇ ਪੰਜਾਬੀ ਦੀ ਪ੍ਰਗਟਾਇਕ ਸਮਰੱਥਾ ਵਿਚ ਵਾਧੇ ਲਈ ਸ਼ਬਦਾਂ ਦਾ ਇਕ ਵੱਡਾ ਬਲਕਿ ਅਖੁੱਟ ਭੰਡਾਰ ਹੋਣ ਕਰਕੇ। ਇਸੇ ਲਈ ਜੇ ਮੈਂ ਪਿਛਲੇ ਤਕਰੀਬਨ ਵੀਹ ਵਰ੍ਹਿਆਂ ਤੋਂ ਸੰਸਕ੍ਰਿਤ ਦੇ ਢਾਈ ਤਿੰਨ ਸੌ ਖਰੜੇ ਆਪਣੀ ਛਾਤੀ ਨਾਲ ਲਾ ਕੇ ਰੱਖੀ ਰੱਖੇ ਹਨ, (ਜਿਨ੍ਹਾਂ ਦੀ ਕਿ ਅੱਜ ਪੰਜਾਬ ਸਰਕਾਰ ਦੇ ਸੱਭਿਆਚਾਰਕ ਮਾਮਲਿਆਂ, ਪੁਰਾਤਤ੍ਵ ਤੇ ਅਜਾਇਬ ਘਰਾਂ ਦੇ ਵਿਭਾਗ ਵੱਲੋਂ ਪੰਜਾਬ ਆਰਟਸ ਕਾਊਂਸਿਲ, ਚੰਡੀਗੜ੍ਹ ਦੇ ਭੋਰੇ ਵਿਚ ਨੁਮਾਇਸ਼ ਲੱਗੀ ਹੋਈ ਹੈ), ਤਾਂ ਇਸ ਵਿਚ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ।

ਮੈਨੂੰ ਸੰਸਕ੍ਰਿਤ ਨਾਲ ਲਾਗਤਬਾਜ਼ੀ ਹੁੰਦੀ, ਜੇ ਸੰਸਕ੍ਰਿਤ ਪੰਜਾਬ ਵਿਚ ਪੰਜਾਬੀ ਦੀ ਪੂਰਕ ਤੇ ਪਾਲਕ ਹੋਣ ਦੀ ਥਾਂ ਉਸ ਦੀ ਸ਼ਰੀਕ ਜਾਂ ਸੌਂਕਣ ਬਣ ਖੜੋਂਦੀ, ਜਿਹੜਾ ਕੰਮ ਕਰਨ ਲਈ, ਕਈ ਹਿੰਦੀ ਦੇ ਭੁੱਲੜ ਸਮਰਥਕ, ਵਿਚਾਰੀ ਹਿੰਦੀ ਨੂੰ ਮਜਬੂਰ ਕਰਦੇ ਹਨ, ਪਰ ਮੈਨੂੰ ਸੰਸਕ੍ਰਿਤ ਤੋਂ ਇਸ ਤਰ੍ਹਾਂ ਦਾ ਕੋਈ ਖ਼ਤਰਾ ਨਜ਼ਰ ਨਹੀਂ ਆ ਰਿਹਾ।

ਇਸ ਪ੍ਰਸੰਗ ਵਿਚ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਕੁੱਝ ਚਿਰ ਪਹਿਲਾਂ ਉਦਾਸੀ ਸੰਪ੍ਰਦਾਇ ਸਿੱਖ ਧਰਮ ਦੀ ਬੜੀ ਸਹਾਇਕ ਤੇ ਸਰਗਰਮ ਪ੍ਰਚਾਰਕ ਸ਼ਾਖ਼ ਸੀ, ਪਰ ਹੁਣ ਇਸ ਬਾਰੇ ਇਹੀ ਦਾਅਵਾ ਨਿਸ਼ੰਗ ਹੋ ਕੇ ਕਰਨਾ ਔਖਾ ਹੈ। ਇਸ ਪਰਿਵਰਤਨ ਬਾਰੇ ਕੁੱਝ ਸਿੱਖ ਵਿਦਵਾਨਾਂ ਦਾ ਮਤ ਹੈ ਕਿ ਇਸ ਸੰਪ੍ਰਦਾਇ ਦੇ ਲੋਕਾਂ ਨੂੰ ਸਿੱਖੀ ਤੋਂ ਬੇਮੁਖ ਕਰਨ ਦੀ ਜ਼ਿੰਮੇਵਾਰੀ ਸੰਸਕ੍ਰਿਤ ਉੱਤੇ ਆਉਂਦੀ ਹੈ।

ਕੁੱਝ ਲੋਕਾਂ ਦਾ ਵਿਸ਼ਵਾਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਪੰਜ ਸਿੱਖਾਂ ਨੂੰ ਸੰਸਕ੍ਰਿਤ ਭਾਸ਼ਾ ਵਿਚ ਨਿਪੁਣਤਾ ਪ੍ਰਾਪਤ ਕਰਨ ਲਈ ਕਾਸ਼ੀ ਭੇਜਿਆ ਸੀ ਤਾਂ ਉਹ ਸੰਸਕ੍ਰਿਤ ਰਾਹੀਂ, ਸਿੱਖ ਧਰਮ ਦੇ ਪ੍ਰਚਾਰ ਨੂੰ ਪੰਜਾਬ ਤੋਂ ਬਾਹਰ, ਸਾਰੇ ਭਾਰਤ ਦੀ ਪੱਧਰ ਉੱਤੇ, ਨਵੇਂ-ਸਿਰਿਓਂ ਤਰਤੀਬ ਦੇਣਾ ਚਾਹੁੰਦੇ ਸਨ। ਇਸ ਕਾਰਜ-ਕ੍ਰਮ ਵਿਚ ਵਿਘਨ ਪਿਆ—ਕੇਵਲ ਇਸ ਲਈ ਕਿ ਨਿਰਮਲ-ਪੰਥੀਆਂ ਦਾ ਸਾਰਾ ਜ਼ੋਰ ਸਿੱਖੀ ਨੂੰ, ਸੰਸਕ੍ਰਿਤ ਵਿਚ ਰਚੇ ਗਏ ਸ਼ਾਸਤਰਾਂ ਦੇ ਅਨੁਕੂਲ ਸਿੱਧ ਕਰਨ ਉੱਤੇ ਲੱਗ ਗਿਆ ਤੇ ਇਉਂ ਕਰਨ ਵਿਚ ਉਨ੍ਹਾਂ ਨੂੰ ਸਿੱਖੀ ਦੀ ਨਿਰੋਲਤਾ ਦੀ ਆਹੂਤੀ ਦੇਣੀ ਪਈ।

ਇਨ੍ਹਾਂ ਮਨੌਤਾਂ ਦੇ ਹੱਕ ਜਾਂ ਵਿਰੋਧ ਵਾਲੇ ਵਿਵਾਦ ਵਿਚ ਪੈਣ ਦੀ ਥਾਂ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਭਾਈ ਕਾਨ੍ਹ ਸਿੰਘ ਜੀ ਨਾਭਾ ਸੰਸਕ੍ਰਿਤ ਦੇ ਗਿਆਨੀ ਸਨ, ਪਰ ਸੰਸਕ੍ਰਿਤ ਉਨ੍ਹਾਂ ਦੀ ਸਿੱਖੀ ਨੂੰ ਢਾਹ ਨਹੀਂ ਸੀ ਲਾ ਸਕੀ। ਪੰਡਿਤ ਕਰਤਾਰ ਸਿੰਘ ਦਾਖਾ ਵੀ ਸੰਸਕ੍ਰਿਤ ਦੇ ਅੱਛੇ ਗਿਆਤਾ ਸਨ, ਪਰ ਉਨ੍ਹਾਂ ਨੂੰ ਜਾਣਨ ਵਾਲੇ ਭੁੱਲੇ ਨਹੀਂ ਹੋਣੇ ਕਿ ਉਹ ਸਿੱਖੀ ਦੇ ਕਿੰਨੇ ਖਾੜਕੂ ਪ੍ਰਚਾਰਕ ਸਨ। ਪ੍ਰੋ. ਸਾਹਿਬ ਸਿੰਘ ਦੇ ਸਿੱਖੀ ਦੇ ਪ੍ਰਮਾਣਿਕ

ਵਿਆਖਿਆਕਰ ਹੋਣ ਬਾਰੇ ਦੋ ਰਾਵਾਂ ਨਹੀਂ ਹਨ। ਉਨ੍ਹਾਂ ਦੇ ਸੰਸਕ੍ਰਿਤ ਦੇ ਗਿਆਨ ਨੇ ਉਨ੍ਹਾਂ ਨੂੰ ਸਿੱਖੀ ਤੋਂ ਨਹੀਂ ਸੀ ਥਿੜਕਾਇਆ। ਜੇ ਮੈਂ ਇਹ ਦੱਸਾਂ ਕਿ ਸ. ਕਪੂਰ ਸਿੰਘ ਵੀ ਸੰਸਕ੍ਰਿਤ ਤੋਂ ਅਣਭਿੱਜ ਨਹੀਂ ਸਨ, ਫੇਰ?

ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਜਦੋਂ ਮਹਿਮੂਦ ਗ਼ਜ਼ਨਵੀ ਹਿੰਦੁਸਤਾਨ ਉੱਤੇ ਜਰਵਾਣਿਆਂ ਦੇ ਕਟਕ ਚਾੜ੍ਹ ਕੇ ਲਿਆਇਆ ਸੀ, ਓਦੋਂ ਉਸ ਨੇ ਆਪਣੇ ਨਾਲ ਕਵੀਆਂ, ਇਤਿਹਾਸਕਾਰਾਂ ਤੇ ਵਿਦਵਾਨਾਂ ਦਾ ਇਕ ਜੱਥਾ ਵੀ ਲਿਆਂਦਾ ਸੀ। ਇਸ ਜੱਥੇ ਵਿਚ ਸ਼ਾਮਿਲ ਸੀ ਅਬੂ ਰੀਹਾਨ ਅਲਬੀਰੂਨੀ, ਜਿਸ ਨੇ ਭੇਸ ਬਦਲ ਕੇ ਕਾਸ਼ੀ ਦੇ ਕੱਟੜਪੰਥੀ ਪੰਡਿਤਾਂ ਪਾਸੋਂ ਸੰਸਕ੍ਰਿਤ ਦਾ ਗਿਆਨ ਪ੍ਰਾਪਤ ਕੀਤਾ ਤੇ ਇਸ ਵਿੱਚੋਂ ਕੁੱਝ ਅਰਬੀ ਵਿਚ ਵੀ ਉਲਥਾਇਆ। ਕਿਤਾਬ *ਅਲ-ਹਿੰਦ* ਜੋ ਭਾਰਤ ਦੇ ਮੱਧ ਜੁਗ ਦੇ ਸਮਾਜਿਕ ਜੀਵਨ ਬਾਰੇ ਇਕ ਅਨਮੋਲ ਤੇ ਇਤਬਾਰੀ ਸੋਮਾ ਮੰਨੀ ਜਾਂਦੀ ਹੈ, ਇਸੇ ਅਲਬੀਰੂਨੀ ਦੀ ਰਚਨਾ ਹੈ। ਸੰਸਕ੍ਰਿਤ ਦਾ ਗਿਆਨ, ਅਲਬੀਰੂਨੀ ਦੇ ਇਸਲਾਮ ਦੇ ਗਿਆਨ ਲਈ ਖ਼ਤਰੇ ਦਾ ਕਾਰਨ ਨਹੀਂ ਸੀ ਬਣ ਸਕਿਆ।

ਅੰਗਰੇਜ਼ ਰਾਜ ਵੇਲੇ ਈਸਾਈ ਧਰਮ ਦੇ ਸੈਂਕੜੇ ਪ੍ਰਚਾਰਕ ਤੇ ਸਰਕਾਰੀ ਅਫ਼ਸਰ ਸੰਸਕ੍ਰਿਤ ਦੇ ਉੱਤਮ ਗਿਆਤਾ ਸਨ, ਪਰ ਉਨ੍ਹਾਂ ਵਿੱਚੋਂ ਕਿੰਨਿਆਂ ਨੇ, ਸੰਸਕ੍ਰਿਤ ਦੇ ਗਿਆਤਾ ਕਾਰਨ, ਆਪਣੇ ਈਸਾਈ ਧਰਮ ਨੂੰ ਫ਼ਾਰਖ਼ਤੀ ਦੇ ਕੇ ਹਿੰਦੂ ਧਰਮ ਦੀ ਸ਼ਰਨ ਮੰਗੀ? ਇਸ ਵੇਲੇ ਵੀ, ਸੋਵੀਅਤ ਰੂਸ, ਅਮਰੀਕਾ ਤੇ ਯੂਰਪ ਦੇ ਤਕਰੀਬਨ ਹਰ ਦੇਸ ਵਿਚ ਸੰਸਕ੍ਰਿਤ ਦੇ ਬੜੇ ਨਾਮਵਰ ਅਧਿਐਨ ਤੇ ਖੋਜ-ਕੇਂਦਰ ਮੌਜੂਦ ਹਨ। ਇਨ੍ਹਾਂ ਵਿਚ ਉਹ ਵੀ ਹਨ ਜੋ ਚਰਚਾਂ ਵੱਲੋਂ ਚਲਾਏ ਜਾ ਰਹੇ ਹਨ। ਪਰ ਇਨ੍ਹਾਂ ਵਿੱਚੋਂ ਕੋਈ ਕੇਂਦਰ, ਸੰਸਕ੍ਰਿਤ ਦੇ ਕਾਰਨ, ਆਪਣੇ ਅਧਿਆਪਕਾਂ ਤੇ ਵਿਦਿਆਰਥੀਆਂ ਵੱਲੋਂ ਹੋਈ ਧਰਮ-ਬਦਲੀ ਕਰਕੇ, ਮਸ਼ਹੂਰ ਜਾਂ ਬਦਨਾਮ ਨਹੀਂ ਹੋਇਆ। ਸੰਸਕ੍ਰਿਤ ਦੇ ਗਿਆਨ ਨੇ ਇਨ੍ਹਾਂ ਦੇ ਆਪਣੇ ਧਰਮ ਨੂੰ ਖ਼ਤਰੇ ਵਿਚ ਨਹੀਂ ਪਾਇਆ, ਪਰ ਜੇ ਸੰਸਕ੍ਰਿਤ ਵਿਚ ਰਚੇ ਹੋਏ ਧਾਰਮਿਕ ਜਾਂ ਦਾਰਸ਼ਨਿਕ ਸਾਹਿੱਤ ਦਾ ਤਰਕ ਹੀ ਏਨਾ ਕਾਟਵਾਂ ਤੇ ਤੁਸ਼ਟੀਦਾਇਕ ਹੈ ਕਿ ਪਾਠਕ ਦਾ ਆਪਣਾ ਮਤ ਡੋਲੇ ਬਿਨਾਂ ਰਹਿ ਹੀ ਨਹੀਂ ਸਕਦਾ ਤਾਂ ਇਸ ਵਿਚ ਭਾਸ਼ਾ ਦਾ ਕੀ ਕਸੂਰ ਹੈ? ਕਸੂਰ ਹੋਵੇਗਾ ਤਾਂ ਮਤਧਾਰੀ ਦੇ ਆਪਣੇ ਮਤ ਦਾ ਜਾਂ ਉਸ ਦੇ ਮਤ ਦੀ ਕਚਿਆਈ ਦਾ। ਕਸੂਰ ਸੰਸਕ੍ਰਿਤ ਦੇ ਸਿਰ ਧਿਙਾਣੇ ਕਿਉਂ ਮੜ੍ਹੀ ਜਾਈਏ?

ਮੇਰੇ ਮਿੱਤਰ ਮੈਨੂੰ ਬੜੀ ਵਾਰੀ ਪੁੱਛਦੇ ਹਨ ਕਿ ਤੁਹਾਨੂੰ ਸੰਸਕ੍ਰਿਤ ਦੇ ਖਰੜੇ ਇਕੱਠੇ ਕਰਨ ਦਾ ਫੁਰਨਾ ਕਿਵੇਂ ਫੁਰਿਆ?

ਮੇਰਾ ਉੱਤਰ ਹੁੰਦਾ ਹੈ ਕਿ ਮੈਨੂੰ ਕੋਈ ਵੀ ਭਾਸ਼ਾ ਦੁਪਰਿਆਰੀ ਨਹੀਂ ਲੱਗਦੀ, ਇਸ ਲਈ ਖਰੜਾ ਕਿਸੇ ਵੀ ਭਾਸ਼ਾ ਦਾ ਹੋਵੇ, ਮੈਂ ਸਾਂਭ ਲੈਂਦਾ ਹਾਂ—ਖ਼ਬਰੇ ਅੱਜ ਨਹੀਂ ਤਾਂ ਕੱਲ੍ਹ ਇਹ ਕਿਸੇ ਖੋਜੀ ਦੇ ਕੰਮ ਆ ਜਾਵੇ। ਕਈ ਵਰ੍ਹੇ ਹੋਏ, ਮੇਰੇ ਪਾਸ ਯੂਰਪ ਦਾ ਇਕ ਖੋਜੀ ਖਰੜੇ ਵੇਖਣ ਆਇਆ। ਉਸ ਦੀ ਜਿਗਿਆਸਾ ਦਾ ਵਿਸ਼ਾ ਬੜਾ ਅਨੋਖਾ ਸੀ—'ਭਾਰਤ ਵਿਚ ਜਿਲਦਬੰਦੀ ਦਾ ਇਤਿਹਾਸ'। ਮੈਨੂੰ ਖ਼ੁਸ਼ੀ ਹੈ ਕਿ ਮੇਰੇ ਖਰੜੇ ਉਸ ਦੇ ਕੰਮ ਆ ਸਕੇ ਸਨ। ਇਕ ਗੱਲ ਹੋਰ ਵੀ ਹੈ: ਮੈਂ ਪੰਜਾਬ ਵਿਚ ਰਚੇ ਗਏ ਸਾਰੇ ਸਾਹਿੱਤ ਨੂੰ ਹੀ ਪੰਜਾਬੀ ਲੋਕਾਂ ਦੀ ਘਾਲ, ਉਨ੍ਹਾਂ ਦੇ ਸੁਹਜ-ਸੁਆਦ ਤੇ ਉਨ੍ਹਾਂ ਦੀ ਰਚਨਾਤਮਕ ਪ੍ਰਤਿਭਾ ਦਾ ਦਰਪਣ ਮੰਨਦਾ ਹਾਂ ਤੇ ਇਸੇ ਲਈ, ਇਨ੍ਹਾਂ ਲੋਕਾਂ ਦੀਆਂ ਹੋਰ ਸੁੰਦਰ ਕਿਰਤਾਂ ਵਾਂਗ, ਇਨ੍ਹਾਂ ਦੇ ਰਚੇ ਸਾਹਿੱਤ ਨੂੰ ਸਾਂਭਣ-ਸੰਭਾਲਣ ਦਾ ਵੀ ਮੁਦਈ ਹਾਂ। ਸਾਹਿੱਤ ਦੀ ਭਾਸ਼ਾ ਜਾਂ ਲਿਪੀ ਵਾਲੀ ਪੋਸ਼ਾਕ ਕਰਕੇ ਮੈਂ ਕਿਸੇ ਲਿਖਤ ਨਾਲ ਭਿੱਟ ਨਹੀਂ ਵਰਤਦਾ। ਇਨ੍ਹਾਂ ਖਰੜਿਆਂ ਉੱਤੇ ਮੈਂ ਆਪ ਕੰਮ ਕਰ ਸਕਾਂ ਤਾਂ ਠੀਕ, ਵਰਨਾ ਕਿਸੇ ਹੋਰ ਦੇ ਕੰਮ ਆ ਜਾਣਗੇ। ਇਸੇ ਤਰ੍ਹਾਂ ਇਨ੍ਹਾਂ ਵਿ[illegible]

ਚੀਜ਼ ਮੁੱਲਵਾਨ ਹੈ, ਕਿਹੜੀ ਨਹੀਂ, ਇਸ ਦਾ ਨਿਰਣਾ ਵੀ ਬਾਅਦ ਵਿਚ ਹੋ ਸਕਦਾ ਹੈ, ਪਹਿਲੀ ਗੱਲ ਇਨ੍ਹਾਂ ਨੂੰ ਨਸ਼ਟ ਹੋਣ ਤੋਂ ਬਚਾਉਣ ਦੀ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਕ ਵਾਈਸ ਚਾਂਸਲਰ ਦਾ ਇਕ ਬਚਨ, ਕਿਸੇ ਦੁਖਦਾਈ ਕੰਡੇ ਦੀ ਤਰ੍ਹਾਂ ਮੇਰੇ ਚੇਤੇ ਵਿਚ ਪੁੜਿਆ ਪਿਆ ਹੈ। ਮੇਰਾ ਜੀ ਕਰਦਾ ਹੈ, ਮੈਂ ਤੁਹਾਡੇ ਨਾਲ ਉਸ ਨੂੰ ਸਾਂਝਾ ਕਰ ਲਵਾਂ। ਗੱਲਾਂ-ਗੱਲਾਂ ਵਿਚ ਫ਼ਰਮਾਉਣ ਲੱਗੇ, ਸਾਡੀ ਯੂਨੀਵਰਸਿਟੀ ਪੰਜਾਬੀ ਦੇ ਖਰੜਿਆਂ ਉੱਤੇ ਪੈਸੇ ਖ਼ਰਚਦੀ ਹੈ ਤਾਂ ਮੇਰਾ ਜੀਅ ਖੁੱਸਣ ਲੱਗ ਪੈਂਦਾ ਹੈ। ਜਿਨ੍ਹਾਂ ਚੀਜ਼ਾਂ ਦਾ ਉੱਕਾ ਕੋਈ ਫ਼ਾਇਦਾ ਨਹੀਂ, ਉਨ੍ਹਾਂ ਉੱਤੇ ਪੈਸਾ ਕਿਉਂ ਰੋੜ੍ਹਿਆ ਜਾਵੇ ? ਉਨ੍ਹਾਂ ਦਾ ਫ਼ੁਰਮਾਨ ਸੁਣ ਕੇ ਮੈਨੂੰ ਇਹ ਸਮਝਣ ਵਿਚ ਬਹੁਤੀ ਦੇਰ ਨਾ ਲੱਗੀ ਕਿ ਸਾਡੇ ਪਾਸ ਗੁਰੂ ਨਾਨਕ ਦੇਵ ਦੀ ਲਿਖਤ ਦਾ ਇਕ ਵੀ ਨਮੂਨਾ ਕਿਉਂ ਨਹੀਂ ਹੈ ? ਭਾਈ ਗੁਰਦਾਸ, ਸ਼ਾਹ ਹੁਸੈਨ, ਦਮੋਦਰ, ਬੁੱਲ੍ਹੇ ਸ਼ਾਹ, ਵਾਰਿਸ ਸ਼ਾਹ, ਆਦਿ ਦੀਆਂ ਰਚਨਾਵਾਂ ਦੇ ਮੂਲ ਖਰੜੇ ਕਿੱਥੇ ਗਏ ? ਆਖ਼ਰ, ਸਾਡੇ ਸਿਆਣੇ-ਬਿਆਣੇ ਲੋਕਾਂ ਨੂੰ ਇਹ ਸੋਝੀ ਕਦੋਂ ਆਵੇਗੀ ਕਿ ਜੋ ਪੁਸਤਕ ਅੱਜ ਸਾਡੇ ਖੋਜਾਰਥੀਆਂ ਲਈ ਵਿਸ਼ੇਸ਼ ਤੇ ਬਹੁਤ ਅਹਿਮ ਹੈ, ਉਸ ਦੀ ਸਾਰੀ ਦੀ ਸਾਰੀ ਵਿਸ਼ੇਸ਼ਤਾ ਤੇ ਅਹਿਮੀਅਤ ਇਸ ਇਕ ਗੱਲ ਉੱਤੇ ਨਿਰਭਰ ਕਰਦੀ ਹੈ ਕਿ ਉਹ 'ਹੈ'। ਜੇ ਕਿਸੇ ਲੇਖਕ ਨੇ ਲਿਖਿਆ ਨਾ ਹੁੰਦਾ ਜਾਂ ਕਿਸੇ ਲਿਖਾਰੀ ਨੇ ਉਸ ਦੀ ਨਕਲ ਤਿਆਰ ਕਰਨ ਉੱਤੇ ਆਪਣੀਆਂ ਅੱਖਾਂ ਨਾ ਗਾਲੀਆਂ ਹੁੰਦੀਆਂ ਤੇ ਅੱਗੋਂ ਉਸ ਨੇ ਆਪ ਜਾਂ ਉਸ ਦੀ ਮਿਹਨਤ ਦੇ ਕਿਸੇ ਕਦਰਦਾਨ ਨੇ ਇਸ ਨੂੰ ਸਾਂਭ ਕੇ ਰੱਖਣ ਦੀ ਖੇਚਲ ਨਾ ਕੀਤੀ ਹੁੰਦੀ ਤਾਂ ਉਸ ਦੀ ਮਹਾਨਤਾ ਦਾ ਸਵਾਲ ਹੀ ਕਿਵੇਂ ਪੈਦਾ ਹੋ ਸਕਦਾ ਸੀ ? ਅੱਜ ਦਮੋਦਰ ਪੰਜਾਬੀ ਦਾ ਮਾਣ ਹੈ, ਪਰ ਜੇ ਬੇਦੀ ਗੰਗਾ ਸਿੰਘ ਹੁਰੀਂ ਹਾਫ਼ਿਜ਼ਾਬਾਦ ਦੇ ਕਿਸੇ ਮੇਜ਼ਬਾਨ ਦੀ ਛੱਤ ਦੇ ਬਾਲਿਆਂ ਵਿਚ ਅੜੁੰਗੇ ਕਾਗ਼ਜ਼ਾਂ ਦੇ ਥੱਬੇ ਬਾਰੇ ਉਤਸੁਕ ਨਾ ਹੁੰਦੇ ਤੇ ਫੇਰ ਉਨ੍ਹਾਂ ਦਾ ਸੰਪਾਦਨ ਕਰ ਕੇ ਛਪਵਾਉਣ ਤਕ ਜਾਣ ਦੀ ਖੇਚਲ ਨਾ ਕਰਦੇ ਤਾਂ ਅੱਜ ਦਮੋਦਰ ਨੂੰ ਕੌਣ ਜਾਣਦਾ ? ਅੱਜ ਭਾਸ ਨੂੰ ਸੰਸਕ੍ਰਿਤ ਨਾਟਕ ਦੇ ਸਿਰਮੌਰਾਂ ਵਿਚ ਮੰਨਿਆ ਜਾਂਦਾ ਹੈ। ਕਈ ਉਸ ਨੂੰ ਕਾਲੀਦਾਸ ਤੋਂ ਵੀ ਚੱਪਾ ਕੁ ਉੱਚਾ ਗਰਦਾਨਦੇ ਹਨ, ਪਰ ਜੇ ਹੱਥ-ਲਿਖਤਾਂ ਦੇ ਇਕ ਸ਼ੌਕੀਨ, ਸ੍ਰੀ ਟੀ. ਗਣਪਤੀ ਸ਼ਾਸਤ੍ਰੀ 1909 ਵਿਚ ਤ੍ਰਾਵਣਕੋਰ ਰਿਆਸਤ ਦੇ ਇਕ ਅਗਿਆਤ ਜਿਹੇ ਮੱਠ ਵਿਚ ਪਏ ਖਰੜਿਆਂ ਉੱਤੇ ਮਗ਼ਜ਼ ਨਾ ਮਾਰਦੇ ਤਾਂ ਸਾਨੂੰ ਕਿੱਥੋਂ ਪਤਾ ਲੱਗਣਾ ਸੀ ਕਿ ਦੁਨੀਆ ਦੇ ਮਹਾਨ ਨਾਟਕਕਾਰਾਂ ਵਿਚ ਕੋਈ 'ਭਾਸ' ਨਾਂ ਦਾ ਨਾਟਕਕਾਰ ਵੀ ਹੋਇਆ ਹੈ ?

ਪਤਾ ਨਹੀਂ ਇਹੋ ਜਿਹੇ ਕਿੰਨੇ ਰਤਨ-ਜਵਾਹਰ ਇਸ ਲਈ ਨਸ਼ਟ ਹੋ ਗਏ ਹਨ ਕਿ ਜਿਨ੍ਹਾਂ ਨੂੰ ਇਨ੍ਹਾਂ ਬਾਰੇ ਸਜਗ ਹੋਣਾ ਚਾਹੀਦਾ ਸੀ, ਉਨ੍ਹਾਂ ਵੇਲੇ ਸਿਰ ਖਰੜਿਆਂ ਦੀ ਸੰਭਾਲ ਤੇ ਪਛਾਣ ਵੱਲ ਉੱਕਾ ਧਿਆਨ ਦੇਣ ਦਾ ਜਤਨ ਨਹੀਂ ਕੀਤਾ। ਪੰਜਾਬ ਵਿਚ ਜੇ 1947 ਤੋਂ ਕੁੱਝ ਵਰ੍ਹੇ ਪਹਿਲਾਂ ਖਰੜਿਆਂ ਨੂੰ ਨਸ਼ਟ ਹੋਣ ਤੋਂ ਬਚਾਉਣ ਤੇ ਲਾਇਬ੍ਰੇਰੀਆਂ ਵਿਚ ਸੰਭਾਲਣ ਦੀ ਇਕ ਲਹਿਰ ਚੱਲੀ 'ਹੁੰਦੀ ਤਾਂ ਬੜਾ ਵੱਡਾ ਕੰਮ ਸਿਰੇ ਚੜ੍ਹਿਆ ਹੁੰਦਾ ਕਿਉਂਕਿ ਏਥੇ ਵਿਦਵਾਨਾਂ ਦੇ ਘਰ ਤੇ ਡੇਰਿਆਂ ਦੇ ਕੋਠੇ ਖਰੜਿਆਂ ਨਾਲ ਭਰੇ ਹੁੰਦੇ ਸਨ, ਖ਼ਾਸ ਕਰਕੇ ਪੱਛਮੀ ਪੰਜਾਬ ਵਿਚ, ਤੇ ਥੋੜੀ ਜਿਹੀ ਹਿੰਮਤ ਨਾਲ ਹੀ ਅਨੇਕ ਗੁਮਨਾਮ ਲੇਖਕ ਜੀ ਪੈਣੇ ਸਨ, ਪਰ ਆਚਾਰੀਆ ਵਿਸ਼੍ਵ ਬੰਧੂ ਜੀ ਤੇ ਉਨ੍ਹਾਂ ਵਰਗੇ ਹੀ ਇਕ ਦੋ ਹੋਰ ਲਗਨ ਵਾਲੇ ਪੁਰਸ਼ਾਰਥੀ ਸੱਜਣਾਂ ਦੀ ਮਿਹਨਤ ਤੋਂ ਛੁੱਟ, ਜਿਨ੍ਹਾਂ ਨੇ ਵਿਸ਼ਵੇਸ਼੍ਵਰਾਨੰਦ ਵੈਦਿਕ ਖੋਜ ਸੰਸਥਾਨ (ਪਹਿਲਾਂ ਲਾਹੌਰ, ਹੁਣ ਹੁਸ਼ਿਆਰਪੁਰ) ਖੜਾ ਕੀਤਾ ਜਾਂ ਈਸ਼ਰ ਸਿੰਘ ਮਝੈਲ, ਡਾ. ਗੰਡਾ ਸਿੰਘ ਤੇ ਭਾਈ

ਰਣਧੀਰ ਸਿੰਘ ਵਰਗੇ ਉੱਦਮੀਆਂ ਤੋਂ ਛੁੱਟ, ਜਿਨ੍ਹਾਂ ਨੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਰਗਾ ਅਦੁੱਤੀ ਖਰੜਾ-ਸੰਗ੍ਰਹਿ ਸੰਭਵ ਬਣਾਇਆ, ਹੋਰ ਸੰਗਠਿਤ ਕੰਮ ਬਹੁਤ ਘੱਟ ਹੋ ਸਕਿਆ। ਇਨ੍ਹਾਂ ਵਿੱਚੋਂ ਵੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਨੂੰ ਘੋਰ ਸਰਕਾਰੀ ਕਰੋਪੀ ਦੀ ਅਗਨੀ ਚੱਟ ਚੁੱਕੀ ਹੈ। ਇਹ ਨੁਕਸਾਨ ਕਿਸੇ ਸੂਰਤ ਵਿਚ ਪੂਰਾ ਹੋਣ ਵਾਲਾ ਨਹੀਂ ਹੈ। ਫੇਰ ਵੀ ਹੱਥ ਉੱਤੇ ਹੱਥ ਰੱਖ ਕੇ ਬੈਠ ਜਾਣ ਜਾਂ ਹੰਝੂ ਕੇਰੀ ਜਾਣ ਦਾ ਕੋਈ ਮਤਲਬ ਨਹੀਂ। ਸਗੋਂ, ਅੱਗੇ ਨਾਲੋਂ ਵਧ-ਚੜ੍ਹ ਕੇ ਹੰਭਲਾ ਮਾਰਨ ਦੀ ਲੋੜ ਹੈ। ਅਜੇ ਵੀ ਵਿਰਲੇ ਘਰਾਂ ਵਿਚ ਖਰੜੇ ਸਾਂਭੇ ਪਏ ਹਨ, ਕਈ ਡੇਰਿਆਂ, ਮੰਦਰਾਂ, ਧਰਮਸ਼ਾਲਾਵਾਂ ਜਾਂ ਗੁਰਦੁਆਰਿਆਂ ਵਿਚ ਅਜੇ ਵੀ ਕੋਈ ਨਾ ਕੋਈ ਖਰੜਾ ਸਾਂਭਿਆ ਮਿਲ ਜਾਂਦਾ ਹੈ। ਕਈ ਵਿਦਵਾਨ ਮੌਜੂਦ ਹਨ, ਜਿਨ੍ਹਾਂ ਨੇ ਛਪੀਆਂ ਪੁਸਤਕਾਂ ਦੇ ਨਾਲ, ਆਪਣੇ ਨਿਜੀ ਪੁਸਤਕਾਲਿਆਂ ਵਿਚ, ਕਲਮੀ ਨੁਸਖ਼ੇ ਵੀ ਰੱਖੇ ਹੋਏ ਹਨ। ਮੇਰੇ ਪਾਸ ਹੀ, ਸੰਸਕ੍ਰਿਤ ਦੇ ਢਾਈ-ਤਿੰਨ ਸੌ ਖਰੜਿਆਂ ਤੋਂ ਛੁੱਟ ਕੋਈ 1000 ਗੁਰਮੁਖੀ ਹੱਥ-ਲਿਖਿਤ ਗ੍ਰੰਥ ਮੌਜੂਦ ਹਨ। ਭਾਸ਼ਾ, ਪੁਰਾਤਤ੍ਵ ਤੇ ਕਲਚਰ ਨਾਲ ਸੰਬੰਧਿਤ ਸਰਕਾਰੀ ਇਦਾਰਿਆਂ ਨੂੰ ਚਾਹੀਦਾ ਹੈ ਕਿ ਵੱਡੀ ਤੇ ਜੰਗੀ ਪੱਧਰ ਉੱਤੇ 'ਆਪਰੇਸ਼ਨ ਖਰੜਾ-ਸੰਗ੍ਰਹਿ' ਜਾਰੀ ਕਰ ਕੇ, ਥਾਓਂ-ਥਾਈਂ ਪਏ ਖਰੜਿਆਂ ਨੂੰ ਇਕ ਥਾਂ ਸੰਭਾਲਣ ਦਾ ਭਰਪੂਰ ਜਤਨ ਕਰਨ। ਮੈਨੂੰ ਯਕੀਨ ਹੈ ਕਿ ਇਸ ਜਤਨ ਉਪਰੰਤ ਸਥਾਪਿਤ ਹੋਇਆ 'ਕੇਂਦਰੀ ਖਰੜਾ-ਸੰਗ੍ਰਹਿ' ਪੰਜਾਬ ਦੇ ਕਲਚਰੀ ਮਾਹੌਲ ਨੂੰ ਵਧੇਰੇ ਵਿਦਵਤਾਪਰਕ, ਸਾਹਿੱਤਿਕ ਤੇ ਪ੍ਰਮਾਣਿਕ ਬਣਾਉਣ ਵਿਚ ਚੋਖਾ ਮਦਦਗਾਰ ਸਾਬਤ ਹੋ ਸਕੇਗਾ।

ਆਸ ਹੈ, ਇਹ ਸਪਸ਼ਟ ਹੋ ਗਿਆ ਹੋਵੇਗਾ ਕਿ ਮੈਂ ਸੰਸਕ੍ਰਿਤ ਦੇ ਖਰੜੇ ਕਿਉਂ ਸੰਭਾਲਦਾ ਹਾਂ।

ਸੰਸਕ੍ਰਿਤ ਦੇ ਖਰੜਿਆਂ ਦੇ ਜਿਸ ਭੰਡਾਰ ਦਾ ਵਿਖਾਲਾ ਅੱਜ ਏਥੇ ਪਾਇਆ ਗਿਆ ਹੈ, ਇਹ ਕੋਈ ਦੋ ਦਹਾਕੇ ਹੋਏ ਮੈਨੂੰ ਸੰਗਰੂਰ ਜ਼ਿਲੇ ਦੇ ਇਕ ਪੇਂਡੂ ਬ੍ਰਾਹਮਣ ਦੇ ਘਰੋਂ ਪ੍ਰਾਪਤ ਹੋਇਆ ਸੀ। ਸਿਖਰ ਦੁਪਹਿਰੇ ਜਦੋਂ ਮੈਨੂੰ ਕਿਸੇ ਜਾਣਕਾਰ ਨੇ ਬ੍ਰਾਹਮਣ ਦੇਵਤਾ ਦੇ ਘਰ ਜਾ ਖੜਾ ਕੀਤਾ ਤਾਂ ਪਤਾ ਲੱਗਾ ਦੇਵਤਾ ਜੀ ਦੇਸਾਟਨ ਉੱਤੇ ਚੜ੍ਹੇ ਹੋਏ ਹਨ। ਭਾਗਾਂ ਨੂੰ ਦੇਵੀ ਜੀ ਘਰੇ ਹੀ ਸਨ। ਜਿਉਂ ਹੀ ਉਨ੍ਹਾਂ ਨੂੰ ਪਤਾ ਲੱਗਾ ਕਿ ਅਜੇ ਵੀ ਇਸ ਜਗਤ ਵਿਚ ਔਖੇ ਵੇਲੇ ਪੱਕਰਨ ਵਾਲੇ ਪਰਉਪਕਾਰੀ ਜੀਉੜੇ ਮੌਜੂਦ ਹਨ, ਉਨ੍ਹਾਂ ਦੀਆਂ ਅੱਖਾਂ ਆਸ ਨਾਲ ਜਗਮਗਾ ਉੱਠੀਆਂ। ਵੱਡੀ ਉਮਰ ਵਾਲੀ ਦੇਵੀ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਘਰ ਨੂੰ ਸਦੀਵੀ ਨਰਕ ਬਣਾ ਛੱਡਣ ਵਾਲੇ ਕਾਗਤਾਂ ਤੋਂ ਛੁਟਕਾਰਾ ਦਿਵਾਉਣ ਵਾਲਾ ਮਿਹਰਬਾਨ ਦੇਵਤਾ ਆਖ਼ਰ ਬਹੁੜ ਹੀ ਪਿਆ ਹੈ ਤੇ ਮੈਨੂੰ ਇਹ ਅਹਿਸਾਸ ਹੋਇਆ ਜਿਵੇਂ ਦੇਵੀ ਜੀ ਪਾਣੀ ਧਾਣੀ ਦੀ ਰਸਮੀ ਪੁੱਛ ਵਿਚ ਕੁੱਝ ਉਚੇਚਾ ਨਿੱਘ ਘੋਲ ਰਹੇ ਹੋਣ। 'ਘਰ ਨੂੰ ਨਰਕ ਬਣਾ ਛੱਡਣ ਵਾਲੇ ਕਾਗਤਾਂ' ਦੇ ਮਾਮਲੇ ਵਿਚ ਮੈਨੂੰ ਪੰਡਤ ਜੀ ਦੀ ਸੁਪਤਨੀ ਦੇ ਸੁਭਾਵਿਕ ਪ੍ਰਤਿਕਰਮ ਆਪਣੇ ਘਰੋਕੇ ਅਨੁਭਵ ਨਾਲ ਭਾਵੇਂ ਕਾਫ਼ੀ ਮੇਲ ਖਾਂਦੇ ਦਿੱਸੇ, ਪਰ ਮੇਰੇ ਭਾਗਾਂ ਨੂੰ ਦੋਹਾਂ ਵਿਚ ਇਕ ਵੱਡਾ ਫ਼ਰਕ ਹੈ। ਮੇਰੀ ਸੁਪਤਨੀ ਢੇਰ 'ਕਾਗਤਾਂ' ਦੀ ਮੌਜੂਦਗੀ ਤੋਂ ਪੈਦਾ ਹੋਏ ਮਾਨਸਿਕ ਹੁੱਸੜ ਤੋਂ ਛੁਟਕਾਰਾ ਪਾਉਣ ਦੀ ਤਗੜੀ ਪ੍ਰੇਰਕ ਇੱਛਾ ਦੇ ਬਾਵਜੂਦ, ਅਜੇ, ਮੇਰੀ ਗ਼ੈਰ-ਹਾਜ਼ਰੀ ਵਿਚ, ਹੁੰਝਾ ਫਿਰਵਾ ਦੇਣ ਵਾਲੀ ਹਾਲਤ ਤਕ ਨਹੀਂ ਪਹੁੰਚੀ। ਪਰ ਬ੍ਰਾਹਮਣ ਦੇਵੀ ਉਸ ਵੇਲੇ ਮੇਰੇ ਉੱਤੇ ਏਨੀ ਨਿਹਾਲ ਸੀ ਕਿ ਜੇ ਮੈਂ ਚਾਹੁੰਦਾ ਤਾਂ ਉਸ ਨੇ ਖਰੜਿਆਂ ਦੀਆਂ ਪੰਡਾਂ ਤਾਂ ਚੁਕਾਉਣੀਆਂ ਹੀ ਸਨ, ਸ਼ਾਇਦ ਢੋ-ਢੁਆਈ ਤੇ ਕਿਰਾਏ ਜੋਗੇ ਪੈਸੇ ਵੀ ਪੱਲਿਓਂ ਦੇ ਦੇਂਦੀ, ਪਰ ਮੈਂ ਪੰਡਿਤ ਜੀ ਦੀ ਪਿੱਠ-ਪਿੱਛੇ ਖਰੜੇ ਚੁੱਕ ਲਿਆਉਣ ਉੱਤੇ ਆਪਣੇ

ਮਨ ਨੂੰ ਨਾ ਮਨਾ ਸਕਿਆ ਤੇ ਪੰਡਿਤ ਜੀ ਲਈ ਆਪਣੇ ਘਰ ਦਾ ਪਤਾ ਛੱਡ ਕੇ ਮੁੜ ਆਇਆ। ਮਹੀਨੇ-ਖੰਡ ਪਿੱਛੋਂ ਨੰਗੇ ਧੜ ਵਾਲੇ ਪੰਡਿਤ ਜੀ ਨੇ ਸਾਡੇ ਬੂਹੇ ਅੱਗੇ ਆ ਅਲਖ ਜਗਾਈ। ਉਹ ਦੇਵੀ ਜੀ ਦੇ ਧੱਕੇ-ਧਕਾਏ ਪਹੁੰਚੇ ਸਨ। ਉਹ ਸਾਡੇ ਪਾਸ ਦੋ ਦਿਨ ਠਹਿਰੇ ਤੇ ਆਪਣੀ ਸਾਰੀ ਉਮਰ ਦੀ 'ਕਮਾਈ' ਦਾ ਸੌਦਾ ਕਰਨਾ ਮੰਨ ਗਏ ਕਿਉਂਕਿ ਆਪਣੇ ਆਖ਼ਰੀ ਸਾਲਾਂ ਵਿਚ ਉਨ੍ਹਾਂ ਦਾ ਆਪਣੇ ਚਕਰਵਰਤੀ ਸੁਭਾ ਨੂੰ ਬਦਲਣ ਦਾ ਕੋਈ ਇਰਾਦਾ ਨਹੀਂ ਸੀ ਤੇ ਪੰਡਿਤਾਣੀ ਜੀ ਦੀ ਪੁਸਤਕ-ਵਿਰੋਧੀ ਬਿਰਤੀ ਤੋਂ ਉਹ ਪਹਿਲਾਂ ਹੀ ਚੰਗੀ ਤਰ੍ਹਾਂ ਜਾਣੂੰ ਸਨ। ਇਹ ਕਹਾਣੀ ਹੈ, ਇਨ੍ਹਾਂ ਖਰੜਿਆਂ ਦੀ ਮੋਰੇ ਤਕ ਯਾਤਰਾ ਦੀ। ਅੱਗੋਂ ਵੇਖੀਏ, ਮੰਜ਼ਿਲ ਦੀ ਤਲਾਸ਼, ਇਨ੍ਹਾਂ ਨੂੰ ਅੰਤ ਵਿਚ ਕਿੱਥੇ ਜਾ ਟਿਕਾਉਂਦੀ ਹੈ ?

# ਸਾਹਿੱਤਕਾਰ ਦਾ ਕਰਤੱਵ*

ਪੰਜਾਬ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਪੰਜਾਬੀ ਸਭਾਵਾਂ ਕਾਇਮ ਕਰਨ ਦੀ ਲਹਿਰ ਨੇ ਪਿਛਲੇ ਦੋ ਤਿੰਨ ਵਰ੍ਹਿਆਂ ਵਿਚ ਜਿਹੜੀ ਉੱਨਤੀ ਕੀਤੀ ਹੈ, ਸਭ ਤੋਂ ਪਹਿਲਾਂ, ਉਸ ਉੱਤੇ ਖ਼ੁਸ਼ੀ ਤੇ ਤਸੱਲੀ ਪ੍ਰਗਟਾਉਣ ਦੀ ਲੋੜ ਹੈ। ਇਨ੍ਹਾਂ ਸਭਾਵਾਂ ਨੇ ਕਈ ਸਰਗਰਮ ਤੇ ਸੂਝਵਾਨ ਪਾਠਕ ਪੈਦਾ ਕੀਤੇ ਹਨ, ਕਈ ਨੌਜਵਾਨ ਲੇਖਕਾਂ ਨੂੰ ਸਾਹਿੱਤ-ਰਚਨਾ ਵੱਲ ਪ੍ਰੇਰਿਆ ਹੈ ਤੇ ਸਭ ਤੋਂ ਵੱਡੀ ਗੱਲ ਇਹ ਕਿ ਅੱਡ-ਅੱਡ ਖ਼ਿਆਲਾਂ ਦੇ ਲੇਖਕਾਂ ਨੂੰ, ਇਕੱਠੇ ਹੋ ਕੇ, ਵਿਚਾਰ-ਵਟਾਉਣ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਹਨ। ਆਮ ਤੌਰ ਉੱਤੇ, ਲੇਖਕ ਏਨੇ ਆਪ-ਧਿਆਨੇ ਹੁੰਦੇ ਹਨ ਕਿ ਉਨ੍ਹਾਂ ਦਾ ਜੋੜ-ਮੇਲ ਸੌਖਾ ਨਹੀਂ ਹੁੰਦਾ, ਦਿੱਲੀ ਵਿਚ ਹੋਈ ਪਹਿਲੀ ਏਸ਼ੀਅਨ ਰਾਈਟਰਜ਼ ਕਾਨਫ਼ਰੰਸ ਦੇ ਪਹਿਲੇ ਸਮਾਗਮ ਵਿਚ ਭਾਰਤੀ ਲੇਖਕਾਂ ਨੇ ਆਪਣੀ ਫੁੱਟ ਦਾ ਵਿਖਾਲਾ ਕਿੰਨੀ ਗਰਮਜੋਸ਼ੀ ਨਾਲ ਕੀਤਾ ਸੀ, ਇਹ ਆਪ ਨੂੰ ਪਤਾ ਹੀ ਹੋਵੇਗਾ। ਇਸੇ ਤਰ੍ਹਾਂ ਹਿੰਦੀ ਸਾਹਿੱਤਯ ਸੰਮੇਲਨ, ਪ੍ਰਯਾਗ ਵਰਗੀ ਪੁਰਾਣੀ ਸੰਸਥਾ, ਹਿੰਦੀ-ਲੇਖਕਾਂ ਦੀ ਆਪੋ-ਵਿਚ ਦੀ ਖਟ-ਪਟ ਕਰਕੇ ਖੰਡ-ਖੰਡ ਹੋਈ ਪਈ ਹੈ। ਇਹੋ ਜਿਹੇ ਹਾਲਾਤ ਵਿਚ, ਪੰਜਾਬੀ ਲੇਖਕ ਵਧਾਈ ਦੇ ਹੱਕਦਾਰ ਹਨ ਕਿ ਉਹ ਮਿਲਦੇ ਰਹੇ ਹਨ, ਨਿਝੱਕ ਹੋ ਕੇ ਇਕ ਦੂਜੇ ਬਾਰੇ ਆਪਣੀਆਂ ਰਾਵਾਂ ਪ੍ਰਗਟਾਉਂਦੇ ਰਹੇ ਹਨ, ਪਰ ਨਿੱਖੜੇ ਨਹੀਂ, ਇਕੱਠੇ ਰਹਿੰਦੇ ਆਏ ਹਨ। ਜਲੰਧਰ, ਅੰਮ੍ਰਿਤਸਰ, ਪਟਿਆਲਾ, ਬਰਨਾਲਾ, ਰਾਮਪੁਰਾ ਤੇ ਦਿੱਲੀ ਵਰਗੇ ਨਗਰਾਂ ਵਿਚ ਹੋਈਆਂ ਕਾਨਫ਼ਰੰਸਾਂ ਇਸੇ ਨਤੀਜੇ ਵੱਲ ਸੈਨਤ ਕਰਦੀਆਂ ਹਨ। ਭਾਰਤ ਵਿਚ, ਪੰਜਾਬੀ ਸਾਹਿੱਤਕਾਰਾਂ ਨੇ ਸ਼ਾਇਦ ਸਭ ਤੋਂ ਪਿੱਛੋਂ ਮਿਲ ਕੇ ਬੈਠਣਾ ਸ਼ੁਰੂ ਕੀਤਾ, ਇਸ ਲਈ ਹੋਰ ਵੀ ਜ਼ਰੂਰੀ ਹੈ ਕਿ ਉਹ ਨਿੱਕੇ-ਨਿੱਕੇ ਪਰਸਪਰ ਵਿਰੋਧਾਂ ਨੂੰ ਸਹਿਯੋਗ ਦੇ ਰਾਹ ਵਿਚ ਅੜਨ ਦੀ ਆਗਿਆ ਨਾ ਦੇਣ। ਲੇਖਕਾਂ ਦੇ ਸਹਿਚਾਰ ਬਾਰੇ ਮਰਾਠੀ ਦੇ ਪ੍ਰਸਿੱਧ ਨਾਟਕਕਾਰ ਮਾਮਾ ਵਾਰੇਰਕਰ ਪਾਸੋਂ, ਪੀ.ਈ.ਐਨ. ਸਰਬ-ਹਿੰਦ ਲੇਖਕ ਕਾਨਫ਼ਰੰਸ, ਬੜੌਦੇ ਦੇ ਮੌਕੇ ਉੱਤੇ ਜੋ ਕੁੱਝ ਮੈਂ ਸੁਣਿਆ, ਉਹ ਏਨਾ ਉਤਸਾਹ-ਪ੍ਰੇਰਕ ਸੀ ਕਿ ਆਪ ਨੂੰ ਸੁਣਾਉਣ ਦਾ ਜੀ ਕਰਦਾ ਹੈ। ਓਦੋਂ ਮਾਮਾ ਜੀ ਮਲਿਆਲੀ ਲੇਖਕਾਂ ਦੇ ਇਕ ਸਮਾਰੋਹ ਦੀ ਪ੍ਰਧਾਨਗੀ ਕਰ ਕੇ ਕੇਰਲ ਤੋਂ ਮੁੜੇ ਹੀ ਸਨ। ਇਹ ਮੇਲਾ ਸੱਤ ਦਿਨ ਲਗਦਾ ਰਿਹਾ ਸੀ। ਨਿੱਤ ਦੋ ਗੋਸ਼ਠੀਆਂ ਲੱਗਦੀਆਂ—ਇਕ ਦੁਪਹਿਰ ਦੇ ਖਾਣੇ ਤੋਂ ਪਹਿਲਾਂ ਤੇ ਦੂਜੀ ਉਸ ਤੋਂ ਪਿੱਛੋਂ। ਰਾਤ ਵਾਲਾ ਰੰਗ-ਤਮਾਸ਼ਾ ਇਨ੍ਹਾਂ ਤੋਂ ਵੱਖਰਾ ਹੁੰਦਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਸਰੋਤੇ ਆਉਂਦੇ ਤੇ ਬੜੇ ਧਿਆਨ ਨਾਲ ਨਿਰੋਲ ਸਾਹਿੱਤਿਕ ਮਸਲਿਆਂ ਉੱਤੇ ਹੁੰਦੀਆਂ ਬਹਿਸਾਂ ਸੁਣਦੇ, ਨਾ ਕੋਈ ਪੁਲਸ ਦਾ ਸਿਪਾਹੀ ਦਿਖਾਈ ਦੇਂਦਾ ਸੀ ਤੇ ਨਾ ਕੋਈ ਵਲੰਟੀਅਰ ਬਿੱਲੇ-ਬੰਨ੍ਹੀ ਹਰਲ-ਹਰਲ ਕਰਦੇ ਫਿਰਦੇ ਦਿੱਸਦੇ ਸਨ। ਹਰ ਰੰਗ ਤੇ ਖ਼ਿਆਲ ਦੇ ਲੇਖਕ ਇੱਕੋ ਸਟੇਜ ਉੱਤੇ ਜੁੜ ਕੇ

* ਮੋਗੇ ਵਿਚ 29 ਜੂਨ, 1958 ਨੂੰ ਹੋਈ ਲਿਖਾਰੀ ਕਾਨਫ਼ਰੰਸ ਦਾ ਪ੍ਰਧਾਨਗੀ ਭਾਸ਼ਣ।

ਬੈਠੇ ਸਨ। ਉਹ ਆਪਣੇ ਨਜ਼ਰੀਏ ਪੇਸ਼ ਕਰਦੇ ਸਨ ਪਰ ਨਾ ਜ਼ਾਤੀ ਹਮਲੇ ਕਰਦੇ ਸਨ, ਨਾ ਕਿਸੇ ਹੋਰ ਤਰ੍ਹਾਂ ਇਕ ਦੂਜੇ ਉੱਤੇ ਚਿੱਕੜ ਸੁੱਟਦੇ ਸਨ। ਇਕ ਸਮਾਗਮ ਬੱਚਿਆਂ ਦਾ ਹੋਇਆ, ਜਿਸ ਦਾ ਪ੍ਰਧਾਨ ਇਕ ਬੱਚਾ, ਮੰਚ ਸਕੱਤਰ ਬੱਚਾ, ਬੁਲਾਰੇ ਵੀ ਸਭ ਬੱਚੇ ਤੇ ਹਜ਼ਾਰਾਂ ਸਰੋਤਿਆਂ ਵਿਚੋਂ ਵੀ ਬਹੁਤੇ ਬੱਚੇ—ਸਾਰਾ ਪ੍ਰੋਗਰਾਮ ਨਾ-ਬਾਲਿਗ ਬੱਚਿਆਂ ਦੇ ਹੱਥ ਵਿਚ ਹੋਣ ਦੇ ਬਾਵਜੂਦ, ਬੱਚਾ-ਸਰੋਤਿਆਂ ਵੱਲੋਂ ਕੋਈ ਪ੍ਰਬੰਧਕ ਸਮੱਸਿਆ ਖੜੀ ਨਹੀਂ ਹੋਈ। ਇਉਂ ਲੱਗਦਾ ਸੀ, ਜਿਵੇਂ ਜ਼ਿੰਮੇਵਾਰੀ ਦੇ ਭਾਰ ਨੇ ਹੀ, ਸਮਾਗਮ ਦੇ ਸਮੇਂ ਲਈ, ਸਭ ਬੱਚਿਆਂ ਨੂੰ ਗੰਭੀਰ ਬਣਾ ਦਿੱਤਾ ਹੋਵੇ।

ਪੰਜਾਬ ਵਿਚ ਅਜੇ ਇਸ ਤਰ੍ਹਾਂ ਦੀਆਂ ਕਾਨਫ਼ਰੰਸਾਂ ਨਹੀਂ ਹੋਈਆਂ ਕਿਉਂਕਿ ਨਾ ਤਾਂ ਏਥੇ, ਅਜੇ ਤਕ, ਕੋਈ ਗ਼ੈਰ-ਮਜ਼ਹਬੀ, ਸਭਿਆਚਾਰਕ ਪੰਜਾਬੀਅਤ ਦੀ ਸਾਂਝੀ ਭਾਵਨਾ ਹੀ ਪੂਰੀ ਤਰ੍ਹਾਂ ਉੱਸਰ ਸਕੀ ਹੈ ਤੇ ਨਾ ਸਾਡੇ ਸਾਹਿੱਤਕਾਰਾਂ ਤੇ ਸਾਡੇ ਲੋਕਾਂ ਵਿਚ ਹੀ ਕੋਈ ਤਗਵੀਂ ਇਕਸੁਰਤਾ ਉਪਜ ਸਕੀ ਹੈ। ਪਰ ਮੈਨੂੰ ਵਿਸ਼ਵਾਸ ਹੈ ਕਿ ਜਿਹੜੇ ਜਤਨ ਹੁਣ ਥਾਂ-ਪਰ-ਥਾਂ ਸਾਡੇ ਸੂਬੇ ਵਿਚ ਹੋਣ ਲੱਗ ਪਏ ਹਨ, ਉਹ ਛੇਤੀ ਹੀ ਉਹੀ ਉਤਸਾਹ-ਭਰਿਆ ਸਾਹਿੱਤਿਕ ਵਾਤਾਵਰਨ ਲੈ ਆਉਣਗੇ, ਜਿਸ ਦਾ ਅਨੁਭਵ ਮਾਮਾ ਵਾਰੇਰਕਰ ਨੂੰ ਕੇਰਲ ਪ੍ਰਦੇਸ਼ ਵਿਚ ਹੋਇਆ ਸੀ। ਸਾਡੇ ਸੰਮੇਲਨਾਂ ਵਿਚ ਪ੍ਰਬੰਧ ਜਾਂ ਪ੍ਰੋਗਰਾਮ, ਭਾਵੇਂ ਆਦਰਸ਼ਕ ਪੱਧਰ ਦੇ ਨਾ ਹੋਣ ਪਰ ਇਨ੍ਹਾਂ ਵਿਚ ਹੋਏ ਵਿਚਾਰ-ਵਿਮਰਸ਼, ਆਮ ਤੌਰ ਉੱਤੇ, ਨਿੱਗਰ ਤੇ ਰਾਹ-ਦਰਸਾਊ ਹੁੰਦੇ ਹਨ ਤੇ ਆਪਣੀ ਪੁੱਜਤ ਅਨੁਸਾਰ, ਇਕ ਸੁਖਾਵਾਂ ਵਾਤਾਵਰਨ ਪੈਦਾ ਕਰਨ ਵਿਚ ਸਹਾਈ ਹੁੰਦੇ ਹਨ। ਅੱਜ, ਮੋਗੇ ਵਿਚ ਹੋ ਰਿਹਾ ਸਮਾਗਮ, ਇਸੇ ਸ਼੍ਰੇਣੀ ਦਾ ਹੈ। ਮੈਂ ਪ੍ਰਬੰਧਕਾਂ ਦੇ ਉੱਦਮ ਦੀ ਪ੍ਰਸੰਸਾ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਇਲਾਕੇ ਵਿਚ ਸਾਹਿੱਤਿਕ ਵਾਯੂਮੰਡਲ ਸਥਾਪਿਤ ਕਰਨ ਵੱਲ ਇਕ ਵੱਡੀ ਪੁਲਾਂਘ ਪੁੱਟੀ ਹੈ ਤੇ ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ ਕਿ ਉਨ੍ਹਾਂ ਨੇ ਮੈਨੂੰ ਇਸ ਕਾਨਫ਼ਰੰਸ ਨਾਲ ਸੰਬੰਧਿਤ ਹੋਣ ਦਾ ਮੌਕਾ ਬਖ਼ਸ਼ਿਆ ਹੈ।

ਇਹੋ ਜਿਹੇ ਮੌਕੇ ਉੱਤੇ ਪ੍ਰਧਾਨ ਪਾਸੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਸਾਹਿੱਤ ਦੀ ਵਰਤਮਾਨ ਦਸ਼ਾ ਤੇ ਉਸ ਦੀਆਂ ਲੋੜਾਂ ਬਾਰੇ ਕੁੱਝ ਵਿਚਾਰ ਪੇਸ਼ ਕਰੇਗਾ। ਪਰ ਮੈਂ ਸਾਹਿੱਤਕਾਰ ਦੇ ਕਰਤੱਵ ਤੇ ਸਾਡੀ ਇਕ ਅੱਧੀ ਕਾਹਲੀ ਲੋੜ ਬਾਰੇ ਹੀ ਦੋ ਚਾਰ ਗੱਲਾਂ ਆਪ ਨਾਲ ਸਾਂਝੀਆਂ ਕਰਨ ਦੀ ਖੁੱਲ੍ਹ ਲੈਣੀ ਚਾਹੁੰਦਾ ਹਾਂ।

## 2

ਸਾਹਿੱਤਕਾਰ ਦਾ ਕਰਤੱਵ ਕੀ ਹੈ? ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਵਿਚ ਇਸ ਦਾ ਸੰਕੇਤ-ਮਾਤਰ ਉੱਤਰ ਇਹ ਦਿੱਤਾ ਜਾ ਸਕਦਾ ਹੈ:

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੧)*

ਸਾਹਿੱਤਕਾਰ ਨੂੰ ਇਸ ਦੁਨੀਆ ਵਿਚ ਇਹੋ ਕੁੱਝ ਤੇ ਇਸੇ ਕ੍ਰਮ ਵਿਚ ਕਰਨਾ ਚਾਹੀਦਾ ਹੈ—ਪਹਿਲਾਂ ਸੁਣਨਾ, ਫੇਰ ਕਹਿਣਾ। ਸੁਣਨ, ਪ੍ਰਤੀਕ ਹੈ, ਗਿਆਨ-ਇੰਦਰੀਆਂ ਦੇ ਕਰਮ ਦਾ, ਜਿਨ੍ਹਾਂ ਰਾਹੀਂ ਅਨੇਕ-ਪ੍ਰਕਾਰੀ ਅਨੁਭਵਾਂ ਦਾ ਕੱਚਾ ਪਰ ਸੂਖਮ ਮਸਾਲਾ ਮਨ ਦੀ ਕੁਠਾਲੀ ਵਿਚ ਇਕੱਠਾ ਹੁੰਦਾ ਹੈ। ਇਸ ਲਈ ਆਪਣੀਆਂ ਗਿਆਨ-ਇੰਦਰੀਆਂ ਨੂੰ ਚੌਕਸ ਤੇ ਸਚੇਤ ਰੱਖਣਾ ਸਾਹਿੱਤਕਾਰ ਦਾ ਮੁੱਢਲਾ ਧਰਮ ਬਣਦਾ ਹੈ ਤਾਂ ਜੋ ਉਹ ਆਪਣੇ ਆਲੇ-ਦੁਆਲੇ ਵਿਚ ਮਨੁੱਖ

ਤੇ ਪ੍ਰਕਿਰਤੀ, ਰਾਉ ਤੇ ਰੰਕ, ਸੋਗ ਤੇ ਹਰਖ, ਅੰਦਰ ਤੇ ਬਾਹਰ ਨੂੰ ਨੀਝ ਲਾ ਕੇ ਵੇਖ ਸਕੇ ਤੇ ਇਸ ਬਚਿੱਤਰ ਧਰਤੀ ਉੱਤੇ ਵੱਸਦੇ ਜੀਵਾਂ ਦੇ ਮੂਕ ਤੇ ਬੋਲਦੇ ਸਨੇਹਿਆਂ, ਗੁਟਕਦਿਆਂ ਹਾਸਿਆਂ ਤੇ ਕਰੁਣ ਵਿਲਕਣੀਆਂ ਨੂੰ ਇਕਸਾਰ ਧਿਆਨ ਨਾਲ ਸੁਣ ਸਕੇ। ਜਿਸ ਵਿਚ ਇਹ ਕੁੱਝ ਵੇਖਣ ਜਾਂ ਸੁਣਨ ਦੀ ਸਮਰੱਥਾ ਨਹੀਂ ਹੈ, ਉਹ ਸਾਹਿੱਤਕਾਰ ਕੀ ਬਣੇਗਾ ? ਅਖੌਤੀ ਸਾਹਿੱਤਕਾਰ, ਨਾ ਤਾਂ ਮੌਸਮੀ ਜੈਕਾਰਿਆਂ ਦੀ ਘਨਘੋਰ ਵਿੱਚੋਂ ਮਨੁੱਖਤਾ ਦੀ ਸੂਖਮ ਧੁਨੀ ਸੁਣ ਸਕਦਾ ਹੈ ਤੇ ਨਾ ਆਰਜ਼ੀ ਤੌਰ ਉੱਤੇ ਪਰਵਾਨ ਭੇਖ ਤੋਂ ਵਾਂਝੇ ਕਿਸੇ ਸੱਚੇ ਤੇ ਸੁੱਚੇ ਮਨੁੱਖ ਦੀ ਕਦਰ ਹੀ ਕਰ ਸਕਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪਰਖਦੀ, ਛਾਣਦੀ, ਛੱਟਦੀ ਨਜ਼ਰ ਤਾਂ ਕਿਸੇ ਵਿਰਲੇ ਸਾਧਕ ਦੀ ਹੀ ਹੁੰਦੀ ਹੈ ਤੇ ਸਾਧਾਰਨ, ਉੱਪਰਲੇ ਤੇ ਸਾਖਿਆਤ ਦ੍ਰਿਸ਼ਾਂ ਜਾਂ ਅਨੁਭਵਾਂ ਨੂੰ ਵੇਖਣ-ਚਾਖਣ ਦਾ ਕੰਮ ਘੱਟ ਅਭਿਆਸੀ ਦ੍ਰਿਸ਼ਟੀ ਵੀ, ਕਾਫ਼ੀ ਅੱਛੀ ਤਰ੍ਹਾਂ ਨਿਭਾ ਲੈਂਦੀ ਹੈ; ਪਰ ਘਾਲ ਦੀ ਘੌਲ ਕਰ ਕੇ, ਅਸੀਂ ਲੋਕ ਜਿਹੜੀਆਂ ਅਸਲੋਂ ਵਾਹੀਆਤ ਭੁੱਲਾਂ ਕਰਦੇ ਦਿੱਸਦੇ ਹਾਂ, ਉਨ੍ਹਾਂ ਨਾਲ ਅਸੀਂ ਆਪਣੀਆਂ ਅਨੁਭਵੀ ਜਾਂ ਨਿਰੀਖਣੀ ਸ਼ਕਤੀਆਂ ਦਾ ਹੀ ਨਹੀਂ, ਆਪਣੇ ਅਨੇਕ ਪਾਠਕਾਂ ਦਾ ਅਪਮਾਨ ਵੀ ਕਰਦੇ ਹਾਂ। ਭਲਾ ਕਿਹੜੀ ਹੋਰ ਬੋਲੀ ਦਾ ਸਾਹਿੱਤਕਾਰ ਅਖਵਾਉਣ ਵਾਲਾ ਬੰਦਾ ਇਸ ਤਰ੍ਹਾਂ ਦੇ 'ਤਮਾਸ਼ੇ' ਦਿਖਾਉਣ ਦੀ ਦਲੇਰੀ ਕਰ ਸਕਦਾ ਹੈ ਜਿਸ ਤਰ੍ਹਾਂ ਦੇ ਕਿ ਸਾਡੇ ਕਈ ਸਾਹਿੱਤਕਾਰ ਨਿਤਾਪ੍ਰਤੀ ਵਿਖਾਉਂਦੇ ਰਹਿੰਦੇ ਹਨ ? ਇਕ ਪ੍ਰਸਿੱਧ ਨਾਟਕ ਵਿਚ ਅਫ਼ੀਮ ਦੇ ਮਾਰੂ ਅਸਰ ਨਾਲ ਧੜੱਮ ਕਰ ਕੇ ਡਿੱਗੀ ਤੀਵੀਂ, ਮਰਨ ਤੋਂ ਪਹਿਲਾਂ ਰੱਜ ਕੇ ਗੱਲਾਂ ਕਰਦੀ ਦਿਖਾਈ ਗਈ ਹੈ। ਇਕ ਨਾਵਲ ਦਾ ਨਾਇਕ, ਕਬਾੜੀਆਂ ਪਾਸੋਂ, 'ਕਾਂਸੀ ਦੀਆਂ ਤਾਰਾਂ' ਤੇ 'ਟੀਨ ਦੀਆਂ ਨੁੱਕਰਾਂ' ਲਿਆ ਕੇ ਕਿਸੇ 'ਸਰਾਫ਼' ਪਾਸੋਂ ਖ਼ਰੀਦੀ ਪੁਰਾਣੀ 'ਕੁਠਾਲੀ' ਵਿਚ ਗਾਲਦਾ ਤੇ ਪਤੀਲੇ ਤੇ ਪਰਾਤਾਂ ਬਣਾਉਂਦਾ ਦਿਖਾਇਆ ਗਿਆ ਹੈ। ਇਕ ਹੋਰ ਨਾਵਲ ਵਿਚ ਪਟਿਆਲੇ ਦੇ ਮਹਾਰਾਜੇ ਦੇ ਰਿਹਾਇਸ਼ੀ ਮਹੱਲ 'ਮੋਤੀ ਬਾਗ਼' ਨੂੰ, ਇਕ ਸਾਧਾਰਨ ਕੰਪਨੀ ਬਾਗ਼ ਸਮਝ ਕੇ, ਉਸ ਦੀਆਂ ਫੁਲਵਾੜੀਆਂ ਦੀ ਬੇਰੋਕ ਸੈਰ ਕੀਤੀ ਤੇ ਕਰਵਾਈ ਗਈ ਹੈ। ਜਿਵੇਂ ਕਿਸੇ ਨਾਟਕ ਵਿਚ ਗੁੱਟ ਸ਼ਰਾਬੀ ਦਾ ਪਾਰਟ ਕਰਨ ਲਈ, ਐਕਟਰ ਨੂੰ, ਸੱਚ-ਮੁੱਚ ਸ਼ਰਾਬ ਵਿਚ ਗੁੱਟ ਹੋ ਕੇ ਸਟੇਜ ਉੱਤੇ ਆਉਣ ਦੀ ਲੋੜ ਨਹੀਂ ਹੁੰਦੀ; ਉਸ ਨੂੰ ਸ਼ਰਾਬੀਆਂ ਦੀਆਂ ਹਰਕਤਾਂ ਦਾ ਡੂੰਘਾ ਮੁਤਾਲਿਆ ਕਰ ਕੇ ਭਰਮ-ਤੋੜ ਨਕਲ ਲਾਹੁਣ ਦਾ ਵੱਲ ਆਉਣਾ ਚਾਹੀਦਾ ਹੈ। ਇਸੇ ਤਰ੍ਹਾਂ, ਅਫ਼ੀਮ ਖਾ ਕੇ ਡਿੱਗਣ ਵਾਲੇ ਮਨੁੱਖ ਦੀ ਦਸ਼ਾ ਦਾ ਯਥਾਰਥਕ ਜਾਂ ਠੀਕ ਨਕਲ ਲਾਹੁਣ ਲਈ, ਇਹ ਜ਼ਰੂਰੀ ਨਹੀਂ ਕਿ ਨਾਟਕਕਾਰ ਆਪ ਮਾਵੇ ਦਾ ਗੋਲਾ ਆਪਣੇ ਅੰਦਰ ਸੁੱਟੇ। ਨਾਵਲਕਾਰ ਜਦੋਂ ਠਠਿਆਰ ਬਾਰੇ ਲਿਖਣ ਦਾ ਖ਼ਿਆਲ ਬਣਾਉਂਦਾ ਹੈ ਤਾਂ ਉਸ ਨੂੰ ਕੇਵਲ ਇਸੇ ਕਰਕੇ ਹੀ ਨਹੀਂ ਨਿੰਦ ਦੇਣਾ ਚਾਹੀਦਾ ਕਿ ਲੇਖਕ ਆਪ ਠਠਿਆਰ ਨਹੀਂ। ਠਠਿਆਰ ਦਾ ਜੀਵਨ ਚਿਤਰਨ ਲਈ ਠਠਿਆਰ ਹੋਣ ਦੀ ਲੋੜ ਨਹੀਂ ਪਰ ਉਸ ਦੇ ਲਈ ਇਹ ਜ਼ਰੂਰੀ ਸ਼ਰਤ ਹੈ ਕਿ ਉਹ, ਆਪਣੇ ਮੁਸ਼ਾਹਿਦੇ ਦੇ ਅਭਿਆਸ ਨਾਲ, ਕੁੱਝ ਸਮੇਂ ਲਈ, ਠਠਿਆਰ ਦੀ ਜੂਨ ਵਿਚ ਜਾ ਪਵੇ ਤਾਂ ਜੋ ਉਸ ਨੂੰ ਪਤਾ ਲੱਗ ਸਕੇ ਕਿ 'ਕਾਂਸੀ ਦੀਆਂ ਤਾਰਾਂ' 'ਆਮ' ਨਹੀਂ ਹੁੰਦੀਆਂ ਤੇ 'ਸਰਾਫ਼' ਦੀ ਕੁਠਾਲੀ, 'ਸੁਨਿਆਰ' ਦੀ ਕੁਠਾਲੀ ਹੁੰਦੀ ਹੈ ਤੇ ਉਸ ਦਾ ਆਕਾਰ ਵੱਡੇ ਕੜਾਹੇ ਵਰਗਾ ਨਹੀਂ ਹੁੰਦਾ। ਜੇ ਸਾਹਿੱਤਕਾਰ ਆਪਣੀਆਂ ਅੱਖਾਂ ਤੇ ਆਪਣਿਆਂ ਕੰਨਾਂ ਤੋਂ ਪੂਰਾ ਤੇ ਠੀਕ ਕੰਮ ਲੈਣਾ ਜਾਣਦੇ ਹੋਣ ਤਾਂ ਇਹ ਭੁੱਲਾਂ ਕਿਵੇਂ ਵਾਪਰ ਸਕਦੀਆਂ ਹਨ ? ਅਨੁਭਵ ਆਪਣਾ ਹੋਵੇ—ਸੱਚਾ, ਸੁੱਚਾ ਤੇ ਜੇ ਹੋ ਸਕੇ ਤਾਂ ਵਿਸ਼ਾਲ ਅਤੇ ਉਸ ਉੱਤੇ ਸਾਹਿੱਤਕਾਰ ਦੀ ਰਸਿਕ ਪ੍ਰਤਿਭਾ, ਕਰਤਾਰੀ ਸਮਰੱਥਾ ਤੇ ਤੀਖਣ ਸੂਝ ਦਾ ਸਚੇਤ ਜਾਂ ਅਚੇਤ ਅਮਲ ਸ਼ੁਰੂ

ਹੋ ਜਾਏ ਤਾਂ ਸਮਝੋ ਕਿ ਸਾਹਿੱਤਕਾਰ 'ਸੁਣਨ' ਵਿਚ ਸਫਲ ਰਿਹਾ ਹੈ ਤੇ ਹੁਣ ਉਸ ਪਾਸੋਂ ਕੁੱਝ ਕਹਿ ਵੀ ਹੋ ਜਾਵੇਗਾ। ਆਖ਼ਰ, 'ਸੁਣਨ' ਦੇ ਪਿੱਛੋਂ ਹੀ ਕੁੱਝ 'ਕਹਿਣ' ਦੀ ਵਾਰੀ ਆਉਂਦੀ ਹੈ :

**"ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥"**

## 3

ਸਾਹਿੱਤ ਗੂੰਗਾ ਨਹੀਂ ਹੋ ਸਕਦਾ, ਇਸ ਲਈ ਸਾਹਿੱਤਕਾਰ ਦਾ ਅਸਲੀ ਕੰਮ ਕੁੱਝ ਕਹਿਣ ਵੇਲੇ ਤੋਂ ਹੀ ਸ਼ੁਰੂ ਹੁੰਦਾ ਹੈ। ਕਹਿਣ ਦੇ ਦੋ ਪੱਖ ਹਨ—ਇਕ ਇਹ ਕਿ ਕੀ ਕਿਹਾ ਜਾਏ ਤੇ ਦੂਜਾ ਇਹ ਕਿ ਕਿਸ ਤਰ੍ਹਾਂ ਕਿਹਾ ਜਾਏ ਜਾਂ ਇਉਂ ਕਹਿ ਲਈਏ ਕਿ ਇਕ ਵਸਤੂ ਦਾ ਪੱਖ ਹੈ ਤੇ ਦੂਜਾ ਰੂਪ ਦਾ। ਕੋਈ ਸਮਾਂ ਸੀ ਜਦੋਂ ਸਾਹਿੱਤ ਦੇ ਵਿਸ਼ੇ ਸੀਮਿਤ ਹੁੰਦੇ ਸਨ; ਨਾਲੇ ਕੁੱਝ ਨੂੰ ਪੜ੍ਹਨ-ਲਿਖਣ ਦੀ ਪੂਰੀ ਖੁੱਲ੍ਹ ਤੇ ਕੁੱਝ ਹੋਰਨਾਂ ਵਾਸਤੇ ਪੂਰੀ ਮਨਾਹੀ ਹੁੰਦੀ ਸੀ, ਪਰ ਵਰਤਮਾਨ ਲੇਖਕ, ਇਸ ਮਾਮਲੇ ਵਿਚ, ਕਿੰਨਾ ਸੁਭਾਗਾ ਹੈ ਕਿ ਉਸ ਦੇ ਸਾਹਮਣੇ ਅਨੇਕ ਵਿਸ਼ਿਆਂ ਦੇ ਢੇਰ ਪਰੋਸੇ ਪਏ ਹਨ ਤੇ ਉਹ ਜਿੱਥੋਂ ਚਾਹੇ ਮਨ-ਪਸੰਦ ਚੋਣ,ਕਰ ਸਕਦਾ ਹੈ। ਨਾ ਉਸ ਦੇ ਉੱਤੇ ਇਹ ਬੰਦਸ਼ ਹੈ ਕਿ ਉਸ ਨੇ ਕੇਵਲ ਰਾਜਿਆਂ ਨੂੰ ਹੀ ਨਾਇਕ ਬਣਾਉਣਾ ਹੈ ਤੇ ਨਾ ਇਹ ਕਿ ਕੇਵਲ ਅਖੌਤੀ ਭਲੇ ਤੇ ਮਾਸੂਮ ਵਿਸ਼ੇ ਹੀ ਛੋਹਣੇ ਹਨ ਤੇ ਉਨ੍ਹਾਂ ਦੇ ਪਿੱਛੇ ਲੁਕੇ ਗੰਦ ਨੂੰ ਬੇਪੜਦ ਨਹੀਂ ਕਰਨਾ। ਹੋ ਸਕਦਾ ਹੈ ਕਿ ਵਰਤਮਾਨ ਪੰਜਾਬੀ ਲੇਖਕ ਨੂੰ ਪੁਰਾਣੇ ਪੰਜਾਬੀ ਸਾਹਿੱਤ ਵਿਚ, ਵਿਸ਼ੇ ਵਜੋਂ, ਬਹੁਤੀ ਰੰਗਾ-ਰੰਗੀ ਨਾ ਲੱਭੇ, ਪਰ ਉਸ ਦੇ ਨੇੜੇ ਦੇ ਹੋਰ ਵਿਗਸਿਤ ਭਾਰਤੀ ਸਾਹਿੱਤਾਂ ਵਿਚ ਤੇ ਉਨ੍ਹਾਂ ਪ੍ਰਾਪਤ ਪੱਛਮੀ ਸਾਹਿੱਤਾਂ ਵਿਚ, ਜਿਨ੍ਹਾਂ ਤਕ, ਕਿਸੇ ਨਾ ਕਿਸੇ ਤਰ੍ਹਾਂ ਉਸ ਦੀ ਰਸਾਈ ਹੋ ਜਾਂਦੀ ਹੈ, ਵਿਸ਼ਿਆਂ ਦੀ ਚੋਣ ਤੇ ਉਨ੍ਹਾਂ ਦੇ ਨਿਭਾਉ ਬਾਰੇ ਏਨੇ ਤਜਰਬੇ ਹੋ ਚੁੱਕੇ ਹਨ ਕਿ ਕਿਸੇ ਵਿਸ਼ੇ ਤੋਂ, ਉਸ ਦੀ ਨਵੀਨਤਾ ਦੇ ਕਾਰਨ, ਝੱਕਣ ਜਾਂ ਘਬਰਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਾਡੇ ਕਿਸੇ ਲੇਖਕ ਵੱਲ ਸਭ ਤੋਂ ਵੱਧ ਅੱਖਾਂ ਉਸ ਵੇਲੇ ਚੁੱਕੀਆਂ ਜਾਂਦੀਆਂ ਹਨ, ਜਦੋਂ ਉਹ ਲਿੰਗ-ਕਾਮਨਾ ਨੂੰ ਆਪਣੀ ਰਚਨਾ ਦਾ ਵਿਸ਼ਾ ਬਣਾਉਂਦਾ ਹੈ, ਪਰ ਫ਼ਰਾਂਸ, ਇੰਗਲਿਸਤਾਨ, ਅਮਰੀਕਾ, ਆਦਿ ਪੱਛਮੀ ਦੇਸ਼ਾਂ ਦੇ ਵੱਡੇ ਵੱਡੇ ਪ੍ਰਸਿੱਧ ਲੇਖਕਾਂ ਨੇ, ਬਲਕਿ ਸਾਡੇ ਆਪਣੇ ਦੇਸ਼ ਦੇ ਤੇ ਪਾਕਿਸਤਾਨ ਦੇ ਲੇਖਕਾਂ ਨੇ ਵੀ, ਲਿੰਗ ਤੇ ਜਿਨਸੀ ਸੰਬੰਧਾਂ ਨੂੰ ਏਨੇ ਪੱਖਾਂ ਤੋਂ, ਏਨੇ ਨਿਸੰਗ ਹੋ ਕੇ ਵਿਸਤਾਰ ਨਾਲ ਵਿਚਾਰ-ਅਧੀਨ ਲੈ ਆਂਦਾ ਹੈ ਕਿ ਸਾਹਿੱਤ ਵਿਚ ਨੰਗੇਜ ਦੀ ਸਮੱਸਿਆ ਵਰਗੀ ਕੋਈ ਚੀਜ਼ ਰਹਿ ਹੀ ਨਹੀਂ ਗਈ ਲੱਗਦੀ। ਇਕ ਪੀੜ੍ਹੀ, ਜਿਸ ਨਾਵਲ ਨੂੰ ਅਸੱਭ ਕਹਿ ਕੇ, ਪੂਰਾ ਛਾਪਣ ਤੋਂ ਰੋਕ ਦੇਂਦੀ ਹੈ, ਉਸ ਤੋਂ ਅਗਲੀ ਪੀੜ੍ਹੀ, ਉਸੇ ਨੂੰ ਸੰਪੂਰਨ ਰੂਪ ਵਿਚ ਛਾਪਣ ਦੀ ਪੂਰੀ ਖੁੱਲ੍ਹ ਦੇ ਦੇਂਦੀ ਹੈ। ਕੀ ਇਸ ਤੋਂ ਇਹੀ ਸਮਝਿਆ ਜਾਏ ਕਿ ਪੱਛਮ ਵਿਚ ਜੋ ਕੁੱਝ ਹੋਇਆ ਹੈ, ਬੜਾ ਅੱਛਾ ਹੋਇਆ ਹੈ ਤੇ ਸਾਹਿੱਤਕਾਰ ਵਿਸ਼ੇ ਦੀ ਚੋਣ ਵਿਚ ਅਸਲੋਂ ਸੁਤੰਤਰ ਤੇ ਨਿਰੰਕੁਸ਼ ਹੈ ਤੇ ਉਸ ਨੂੰ ਕਿਸੇ ਤਰ੍ਹਾਂ ਦੀ ਬੰਦਸ਼ ਵਿਚ ਰੱਖਣਾ ਯੋਗ ਨਹੀਂ ? ਇਸ ਦੇ ਉੱਤਰ ਵਿਚ ਮੈਂ ਕੇਵਲ ਇਹੋ ਕਹਿਣਾ ਹੈ ਕਿ ਬਦੇਸ਼ੀ ਸਾਹਿੱਤਾਂ ਵਿਚ ਨਿਸੰਗ ਵਿਸ਼ੇ, ਬਹੁਤ ਕਰਕੇ, ਉਨ੍ਹਾਂ ਦੇ ਨਿਸੰਗ ਸਮਾਜ ਤੇ ਇਤਿਹਾਸਿਕ ਵਿਕਾਸ ਵਿੱਚੋਂ ਉਪਜਦੇ ਹਨ ਤੇ ਸਾਡੇ ਵਿਸ਼ੇ ਸਾਡੇ ਆਪਣੇ, ਸਾਡੇ ਆਲੇ-ਦੁਆਲੇ ਵਿਚਰਦੇ ਸਮਾਜ ਤੇ ਇਤਿਹਾਸ ਦੀ ਉਪਜ ਹੋਣੇ ਚਾਹੀਦੇ ਹਨ। ਭਾਰਤੀ ਮੁਨੀਆਂ ਨੇ ਸਾਹਿੱਤ ਵਾਸਤੇ 'ਸ਼ਿਵਮ' ਜਾਂ 'ਕਲਿਆਣਕਾਰੀ' ਹੋਣ ਦੀ ਜਿਹੜੀ

ਬੰਦਸ਼ ਲਾਈ ਹੈ ਤੇ ਜਿਸ ਦੇ ਅੰਦਰ-ਅੰਦਰ ਰਹਿ ਕੇ ਸਾਡਾ ਬਹੁਤ ਸਾਰਾ ਪੁਰਾਣਾ ਸਾਹਿੱਤ ਰਚਿਆ ਗਿਆ ਹੈ, ਇਕ ਬੜੀ ਤੰਦਰੁਸਤ ਬੰਦਸ਼ ਹੈ ਤੇ ਪੰਜਾਬੀ ਸਾਹਿੱਤਕਾਰਾਂ ਲਈ, ਸਾਹਿੱਤ ਰਚਣ ਵੇਲੇ, ਇਸ ਤੰਦਰੁਸਤ ਨਿਸ਼ਾਨੇ ਦੀ ਯਾਦ ਤਾਜ਼ਾ ਕਰ ਲੈਣੀ ਉਚਿਤ ਹੈ। ਹਿਤ, ਸਾਹਿੱਤ ਦੀ ਪ੍ਰਕਿਰਤੀ ਹੈ, ਉਸ ਦਾ ਮੂਲ ਹੈ। ਇਸ ਦੇ ਵਾਸਤੇ ਨਾਅਰੇਬਾਜ਼ੀ ਦੀ ਲੋੜ ਨਹੀਂ। ਉਹ ਤਾਂ ਆਪਣੇ ਸੁਭਾ ਕਰਕੇ ਹੀ ਅਮਨ, ਏਕਤਾ, ਸੁਹਿਰਦਤਾ, ਨਿਆਂ ਤੇ ਬੁਨਿਆਦੀ ਸਜੋੜਤਾ ਜਾਂ ਇਉਂ ਕਹੋ ਕਿ 'ਸ਼ਿਵਮ' ਦਾ ਪੱਖੀ ਹੋਵੇਗਾ, ਵਰਨਾ ਉਹ 'ਸਾਹਿੱਤ' ਨਹੀਂ ਜਾਂ ਘੱਟੋ ਘੱਟ ਤੰਦਰੁਸਤ ਸਾਹਿੱਤ ਨਹੀਂ, ਚਾਹੇ ਕਿੰਨੇ ਹੀ ਲੁਭਾਇਮਾਨ ਰੂਪ ਵਿਚ ਕਿਉਂ ਨਾ ਪੇਸ਼ ਕੀਤਾ ਜਾਵੇ। ਇਹ ਸਮਝਣ ਦੀ ਲੋੜ ਹੈ ਕਿ ਸਾਡੇ ਇਸ ਵੇਲੇ ਦੇ ਸਮਾਜ ਵਿਚ ਕੋਈ ਭਰਾ, ਆਪਣੀ ਭੈਣ ਨਾਲ, ਸੁਆਦ ਲੈ ਲੈ ਕੇ, ਗੁੱਝੇ ਜਾਂ ਸਪਸ਼ਟ ਕਾਮੀ ਵਿਅੰਗਾਂ ਦਾ ਵਟਾਂਦਰਾ ਨਹੀਂ ਕਰਦਾ ਤੇ ਜਦੋਂ ਕੋਈ ਨਾਟਕਕਾਰ ਮੰਚ ਉੱਤੇ ਇਉਂ ਹੁੰਦਾ ਵਿਖਾਉਂਦਾ ਹੋਵੇ ਤਾਂ ਮੈਨੂੰ ਉਸ ਦੇ ਇਸ ਦ੍ਰਿਸ਼ ਦੀ ਸੋਭਾ ਕਰਨ ਵਿਚ ਝਾਕਾ ਆਵੇਗਾ। ਜਦੋਂ ਕੋਈ ਸਾਹਿੱਤਕਾਰ ਕਾਮ ਦਾ ਪ੍ਰਦਰਸ਼ਨ ਕਰਦਿਆਂ, ਉਸ ਵਿਚ ਸੁਆਦ ਲੈਣ ਤੇ ਸੁਆਦ ਦੇਣ ਲੱਗ ਪਵੇ ਤਾਂ ਪਾਠਕ ਦੇ ਕੰਨ ਖੜੇ ਹੋ ਜਾਣੇ ਚਾਹੀਦੇ ਹਨ, ਉਸ ਨੂੰ ਝੱਟ ਖ਼ਬਰਦਾਰ ਹੋ ਜਾਣਾ ਚਾਹੀਦਾ ਹੈ ਕਿ ਕਿਤੇ ਲੇਖਕ ਦਾ ਆਪਣਾ ਮਨ ਤਾਂ ਰੋਗੀ ਨਹੀਂ ? ਜੇ ਰੋਗ ਉਸ ਦੇ ਅੰਦਰ ਹੋਵੇ ਤਾਂ ਉਸ ਦੀ ਲਿਖਤ ਅਰੋਗ ਨਹੀਂ ਹੋ ਸਕਦੀ। ਜਿਸ ਸੁੰਦਰੀ ਦਾ ਵੈਦ, ਉਸ ਦੇ ਸਰੀਰਿਕ ਰੋਗ ਦੀ ਪਛਾਣ ਕਰਦਿਆਂ, ਆਪਣੀਆਂ ਅੱਖਾਂ ਮੈਲੀਆਂ ਕਰ ਲਵੇ, ਉਸ ਵਿਚਾਰੀ ਦਾ ਤਾਂ ਰੱਬ ਹੀ ਰਾਖਾ ਸਮਝੋ ! ਸਾਡੇ ਕੁੱਝ ਲੇਖਕ, ਆਪਣੇ ਸਮਾਜਿਕ ਵਾਤਾਵਰਨ ਤੋਂ ਘੱਟ ਤੇ ਬਦੇਸੀ ਸਾਹਿੱਤਾਂ ਤੋਂ ਵੱਧ ਪ੍ਰਭਾਵ ਗ੍ਰਹਿਣ ਕਰ ਕੇ ਕੁੱਝ ਮੈਲੀਆਂ ਚੀਜ਼ਾਂ ਵੀ ਪੈਦਾ ਕਰ ਬੈਠੇ ਸਨ, ਪਰ ਲੋਕ-ਰਾਏ ਦੇ ਅਸਰ ਹੇਠ ਜਾਂ ਆਪਣੀ ਜਮਾਂਦਰੂ ਸੂਝ ਦੇ ਕਾਰਨ, ਉਹ ਮੁੜ ਕੇ ਸਾਵਾਂਪਨ ਸਥਾਪਿਤ ਕਰਦੇ ਲੱਗਦੇ ਹਨ। ਦੁੱਗਲ ਇਸ ਬਹਾਲੀ ਦੀ ਸਭ ਤੋਂ ਵਧੀਆ ਮਿਸਾਲ ਹੈ। ਸੋ ਇਉਂ ਸਮਝਣਾ ਚਾਹੀਦਾ ਹੈ ਕਿ ਵਿਸ਼ੇ ਬਾਰੇ ਲੇਖਕ ਨੂੰ ਹਰ ਪ੍ਰਕਾਰ ਦੀ ਖੁੱਲ੍ਹ ਹੈ, ਪਰ ਉਸ ਨੂੰ 'ਸ਼ਿਵਮ' ਦਾ ਖ਼ਿਆਲ ਰੱਖ ਲੈਣ ਦੀ ਲੋੜ ਹੈ। ਇਸ ਨਾਲ ਉਸ ਦਾ ਸੰਬੰਧ ਸਮਾਜ ਨਾਲ ਜੁੜਿਆ ਰਹੇਗਾ ਤੇ ਉਹ ਹੋਵੇਗਾ ਵੀ ਸ਼ੁਭ।

## 4

'ਕੀ' ਤੋਂ ਪਿੱਛੋਂ 'ਕਿਵੇਂ' ਦੀ ਵਾਰੀ ਆਉਂਦੀ ਹੈ, ਭਾਵ, ਜੋ ਕੁੱਝ ਕਿਹਾ ਜਾਣਾ ਹੈ ਉਹ ਕਿਵੇਂ ਪ੍ਰਗਟਾਇਆ ਜਾਵੇ ? ਇਹ ਕਿਵੇਂ ਦੀ ਸਮੱਸਿਆ, ਆਪਣੇ ਸੌਖ ਲਈ, 'ਰੂਪ' ਦੀ ਸਮੱਸਿਆ, ਫ਼ਰਜ਼ ਕਰ ਲਈਏ, ਵਰਨਾ ਉਂਜ ਤਾਂ ਤਜਰਬੇਕਾਰ ਸਾਹਿੱਤਕਾਰਾਂ ਦੇ ਸਾਹਮਣੇ ਇਹ ਵਸਤੂ ਤੇ ਰੂਪ ਦੀ ਸਮੱਸਿਆ ਇਸ ਤਰ੍ਹਾਂ ਵੱਖਰੀ ਬਣ ਕੇ ਸ਼ਾਇਦ ਹੀ ਆਉਂਦੀ ਹੋਵੇ। ਪਰ ਕਿਉਂਕਿ ਵਰਤਮਾਨ ਪੰਜਾਬੀ ਸਾਹਿੱਤ ਦੇ ਇਸ ਪੱਖ ਵੱਲ ਮਾੜਾ-ਮੋਟਾ ਧਿਆਨ ਦੇਣ ਵਾਲੇ ਨੂੰ ਵੀ ਸਾਡੀਆਂ ਥੁੜਾਂ ਦਾ ਕਾਫ਼ੀ ਗਿਆਨ ਹੋ ਜਾਂਦਾ ਹੈ, ਇਸ ਲਈ ਸਾਹਿੱਤ ਦੇ ਰੂਪ ਬਾਰੇ ਕੁੱਝ ਕਹਿਣਾ ਕੁਥਾਂ ਨਹੀਂ ਹੋਵੇਗਾ। ਸਪਸ਼ਟਤਾ ਲਈ ਸਾਹਿੱਤ ਦੇ ਰੂਪ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ—ਪਹਿਲਾ ਬੋਲੀ ਤੇ ਦੂਜਾ ਭਾਂਡਾ। ਇਨ੍ਹਾਂ ਦੁਹਾਂ ਪੱਖਾਂ ਬਾਰੇ, ਪਿਛੋਕੜ ਵਜੋਂ, ਇਹ ਸਮਝ ਲੈਣ ਦੀ ਲੋੜ ਹੈ ਕਿ ਪੰਜਾਬ ਵਿਚ ਆਧੁਨਿਕ ਜੁਗ ਦੇ ਪ੍ਰਵੇਸ਼ ਦੇ ਨਾਲ ਹੀ, ਅਨੇਕ ਲੋਕ-ਪਿਆਰੇ ਛੰਦਾਂ ਤੋਂ ਛੁੱਟ, ਕਿੱਸੇ, ਬਾਰਾਂਮਾਹੇ, ਅਠਵਾਰੇ ਵਰਗੇ ਕਾਵਿ-ਰੂਪ, ਕਾਫ਼ੀ ਵਰਗੇ ਰਾਗ-ਰੂਪ ਅਤੇ ਸਾਖੀ, ਗੋਸ਼ਟ ਤੇ ਪਰਮਾਰਥ ਵਰਗੇ ਚੋਖੇ

ਗੱਦ-ਰੂਪ, ਨਵੀਂ ਸਾਹਿੱਤਿਕ ਚੇਤਨਾ ਦੇ ਪ੍ਰਤਿਨਿਧ ਵਾਹਣ ਨਹੀਂ ਬਣ ਸਕੇ, ਸੋ ਇਨ੍ਹਾਂ ਦੀ ਥਾਂ ਕੁੱਝ ਨਵੇਂ ਛੰਦਾਂ, ਛੋਟੀਆਂ ਕਵਿਤਾਵਾਂ ਤੇ ਅਨੇਕ ਨਵੇਂ ਗੱਦ-ਰੂਪਾਂ, ਜਿਵੇਂ ਨਾਵਲ, ਇਕਾਂਗੀ, ਛੋਟੀ ਕਹਾਣੀ ਤੇ ਲੇਖ, ਆਦਿ ਨੇ ਮੱਲ ਲਈ ਹੈ। ਇਸ ਲਈ, ਇਨ੍ਹਾਂ ਨਵੇਂ ਰੂਪਾਂ ਦੀ ਵਰਤੋਂ ਵਿਚ ਖਮਤਾ ਪ੍ਰਾਪਤ ਕਰਦਿਆਂ ਕੁੱਝ ਚਿਰ ਦਾ ਲੱਗ ਜਾਣਾ ਮਮੂਲੀ ਗੱਲ ਹੈ। ਇਸ ਤੋਂ ਇਲਾਵਾ, ਜਿਹੜੀ ਨਵੀਂ ਪੜ੍ਹੀ-ਲਿਖੀ ਗਭਲੀ ਸ਼੍ਰੇਣੀ ਸਾਹਿੱਤ-ਰਚਨਾ ਵੱਲ ਉੱਲਰੀ ਹੈ, ਉਸ ਵਿੱਚੋਂ ਬਹੁਤ ਸਾਰਿਆਂ ਨੂੰ, ਉਰਦੂ ਦੀ ਵਿਆਪਕਤਾ ਦੇ ਮਾਹੌਲ ਵਿੱਚੋਂ ਆਏ ਹੋਣ ਕਾਰਨ, ਪੰਜਾਬੀ ਲਿਖਣ ਦੇ ਬਾਕਾਇਦਾ ਮੌਕੇ ਨਹੀਂ ਸਨ ਮਿਲੇ ਤੇ ਨਾ ਉਨ੍ਹਾਂ ਵਿੱਚੋਂ ਬਹੁਤਿਆਂ ਕੋਲ ਨਿਰੋਲ ਪੇਂਡੂ ਪਿੱਛਾ ਜਾਂ ਉਸਤਾਦੀ-ਸ਼ਾਗਿਰਦੀ ਦੀ ਪਰੰਪਰਾ ਵਾਲਾ ਅਭਿਆਸ ਹੀ ਸੀ। ਸੋ ਬੋਲੀ ਦੀ ਸ਼ੁੱਧਤਾ ਜਾਂ ਸੁੱਚਮ ਵੱਲੋਂ ਸਾਡੇ ਬਹੁਤ ਸਾਰੇ ਲੇਖਕ ਦੋਸ਼ੀ ਠਹਿਰਾਏ ਜਾ ਸਕਦੇ ਹਨ। ਕੁੱਝ ਚਿਰ ਹੋਇਆ ਮੈਂ ਇਕ ਰੇਡੀਓ-ਭਾਸ਼ਣ ਵਿਚ, ਜਿਹੜਾ ਪੰਜਾਬੀ ਦੇ ਕਈ ਰਿਸਾਲਿਆਂ ਨੇ ਛਾਪ ਦਿੱਤਾ ਸੀ, ਆਪਣੇ ਬੜੇ ਸਨਮਾਨਿਤ ਲੇਖਕਾਂ ਦੀਆਂ ਰਚਨਾਵਾਂ ਵਿੱਚੋਂ ਕੁੱਝ ਸਾਧਾਰਣ ਵਿਆਕਰਣਿਕ ਜਾਂ ਸ਼ਾਬਦਿਕ ਗ਼ਲਤੀਆਂ ਦੇ ਕਈ ਨਮੂਨੇ ਦੱਸੇ ਸਨ। ਮੈਂ ਉਨ੍ਹਾਂ, ਜਾਂ ਉਜੇਹੀਆਂ ਹੀ ਹੋਰ ਨਿੱਤ-ਕੀਤੀਆਂ-ਜਾਂਦੀਆਂ ਭੁੱਲਾਂ ਨੂੰ ਏਥੇ ਦੁਹਰਾਉਣ ਦੀ ਲੋੜ ਨਹੀਂ ਸਮਝਦਾ ਕਿਉਂਕਿ, ਹੌਲੀ ਹੌਲੀ, ਮੈਂ ਇਸ ਨਤੀਜੇ ਉੱਤੇ ਪਹੁੰਚਦਾ ਜਾਂਦਾ ਹਾਂ ਕਿ ਸਾਡੀ ਪੋਚ ਦਾ ਸ਼ਾਇਦ ਹੀ ਕੋਈ ਬੰਦਾ ਨਿਰਦੋਸ਼ ਪੰਜਾਬੀ ਲਿਖਣ ਦਾ ਦਾਅਵਾ ਕਰ ਸਕਦਾ ਹੋਵੇ। ਇਉਂ ਅੱਜ ਦੇ ਨਵੇਂ ਲੇਖਕ ਨੂੰ, ਆਧੁਨਿਕ ਸਾਹਿੱਤ ਵਿੱਚੋਂ, ਜੋ ਕੁੱਝ ਵਿਰਸੇ ਵਿਚ ਮਿਲਦਾ ਹੈ, ਉਸ ਵਿਚੋਂ ਬਹੁਤ ਸਾਰਾ, ਰੂਪਕ ਪੱਖ ਵੱਲੋਂ, ਅਪੂਰਣ ਹੈ ਤੇ ਇਸੇ ਲਈ ਸਾਡੇ ਸਾਹਿੱਤਕਾਰਾਂ ਨੂੰ ਇਸ ਪਾਸੇ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ। ਅਸਲ ਵਿਚ, ਇਸ ਪਾਸੇ ਵੱਲੋਂ ਅਵੇਸਲੇ ਹੋਣ ਦਾ ਮਤਲਬ ਸਾਹਿੱਤ ਦੇ ਅਸਲੀ ਧਰਮ ਦੀ ਅਵੱਗਿਆ ਕਰਨ ਤੇ ਪਾਠਕਾਂ ਦੀ ਸੂਝ ਦੀ ਹੱਤਕ ਕਰਨ ਦੇ ਤੁੱਲ ਹੈ। ਗੱਲ ਕੁੱਝ ਵੀ ਨਹੀਂ, ਲੇਖਕ ਥੋੜੀ ਜਿਹੀ ਘਾਲ ਹੋਰ ਘਾਲੇ, ਥੋੜਾ ਜਿਹਾ ਅਭਿਆਸ ਹੋਰ ਕਰੇ, ਥੋੜੀ ਜਿਹੀ ਆਦਤ ਆਪਣੀ ਆਲੋਚਨਾ ਦੀ ਪਾਵੇ ਤਾਂ ਰੂਪ ਨੂੰ ਜ਼ਰੂਰ ਸਵਾਰ ਸਕਦਾ ਹੈ, ਪਰ ਸਾਡੇ ਬਹੁਤ ਲੇਖਕਾਂ ਵਿਚ ਇਸ ਘਾਲ ਨੂੰ ਨਾ ਘਾਲਣ ਦੀ ਰੁਚੀ ਆਮ ਤੇ ਪੁਰਾਣੀ ਹੈ ਤੇ ਇਸ ਬਾਰੇ ਸੂਝਵਾਨ ਸਿਆਣਿਆਂ ਦੀ ਸ਼ਿਕਾਇਤ ਵੀ ਘੱਟ ਪੁਰਾਣੀ ਨਹੀਂ। ਇਕ ਚੁਥਾਈ ਸਦੀ ਤੋਂ ਉੱਪਰ ਦਾ ਸਮਾਂ ਲੰਘ ਗਿਆ ਹੈ, ਜਦੋਂ ਲਾਹੌਰ ਦੇ 'ਸਾਰੰਗ' ਰਿਸਾਲੇ ਵਿਚ (ਦਸੰਬਰ, 1930) ਡਾਕਟਰ ਸਰ ਮੁਹੰਮਦ ਇਕਬਾਲ ਨਾਲ ਕਰਨਲ ਭੋਲਾ ਨਾਥ ਦੀ ਇਕ ਮੁਲਾਕਾਤ ਦੀ ਰਪੋਟ ਛਪੀ ਸੀ। ਇਕ ਸਵਾਲ ਦੇ ਉੱਤਰ ਵਿਚ ਡਾਕਟਰ ਸਾਹਿਬ ਨੇ ਕਿਹਾ ਸੀ :

> ਪੰਜਾਬੀ ਬੋਲੀ ਏਸ ਵੇਲੇ ਇਲਮੀ ਜ਼ੁਬਾਨ ਨਹੀਂ; ਇਹਦੇ ਵਿਚ ਨਸਰ ਬਹੁਤ ਘੱਟ ਏ...। ਪੰਜਾਬੀ ਵਿਚ ਜਟਕਾਪਨ ਬੜਾ ਏ ਪਰ ਇਹਦੀ ਵਜਾਹ ਏਹ ਰਹੀ ਏ ਕਿ ਆਮ ਤੌਰ 'ਤੇ ਘੱਟ-ਵੱਧ ਪੜ੍ਹੇ ਆਦਮੀਆਂ ਨੇ ਇਹਨੂੰ ਪੜ੍ਹਿਆ-ਲਿਖਿਆ ਏ...। ਪੰਜਾਬੀ ਵਿਚ ਬਣਤਰ (Form) ਉੱਤੇ ਬਹੁਤ ਥੋੜਾ ਜ਼ੋਰ ਦਿੱਤਾ ਜਾਂਦਾ ਏ। ਨਤੀਜਾ ਇਹ ਵੇ ਕਿ ਬਹਿਰਾਂ ਦਾ ਲਿਹਾਜ਼ ਨਹੀਂ ਰਹਿੰਦਾ...।

ਜਿਸ ਸਮੇਂ ਦੀ ਕਵਿਤਾ ਬਾਰੇ ਡਾ. ਇਕਬਾਲ ਸ਼ਿਕਾਇਤ ਕਰ ਰਹੇ ਸਨ, ਓਦੋਂ ਭਾਈ ਵੀਰ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਲਾਲਾ ਕਿਰਪਾ ਸਾਗਰ ਤੇ ਜਨਾਬ ਮੌਲਾ ਬਖ਼ਸ਼ ਕੁਸ਼ਤਾ, ਆਦਿ ਸਿਰਕੱਢ ਕਵੀ ਹੁੰਦੇ ਸਨ ਤੇ ਇਹ ਸਾਰੇ ਪਿੰਗਲ ਦੇ ਮਾਮਲੇ ਵਿਚ ਬਹੁਤੇ ਢਿੱਲੇ ਨਹੀਂ ਕਹੇ ਜਾ ਸਕਦੇ, ਪਰ ਹੁਣ ਤਾਂ ਨਵੇਂ ਕਵੀਆਂ ਵੱਲੋਂ ਛੰਦ-ਪ੍ਰਬੰਧ ਵੱਲ

ਬੇਨਿਆਜ਼ੀ ਦਾ ਵਿਖਾਲਾ ਹੋਣ ਲੱਗ ਪਿਆ ਹੈ ਕਿ ਪਿੰਗਲ-ਅਨੁਸਾਰੀਆਂ ਦਾ ਤਾਂ ਟਿਕਣਾ ਹੀ ਔਖਾ ਹੋ ਗਿਆ ਹੈ। ਛੋਟੀ ਕਹਾਣੀ ਕੁੱਝ ਠੀਕ ਨਿਭਦੀ ਹੈ, ਪਰ ਨਾਵਲ ਤੇ ਨਾਟਕ ਵਾਲਾ ਰੂਪ, ਅਜੇ ਤਕ, ਸਾਡੇ ਸਾਹਿੱਤਕਾਰਾਂ ਪਾਸੋਂ ਬਹੁਤ ਚੰਗੀ ਤਰ੍ਹਾਂ ਸਿਰੇ ਨਹੀਂ ਚੜ੍ਹ ਰਿਹਾ। ਜਿਹੜੇ ਖੱਟ-ਖਾ ਬੈਠੇ ਹਨ, ਉਹ ਤਾਂ ਭਲਾ ਆਪਣੇ ਜੱਸ ਦੇ ਆਸਰੇ ਹੀ ਕੁੱਝ ਚਿਰ ਲੰਘਾਣ ਦੀ ਆਸ ਕਰ ਸਕਦੇ ਹਨ, ਪਰ ਮੇਰੀ ਅਪੀਲ ਦਾ ਸੰਬੋਧਨ ਉਨ੍ਹਾਂ ਵੱਲ ਹੈ ਜਿਨ੍ਹਾਂ ਵਿਚ ਅਜੇ ਕੁੱਝ ਕਰਨ ਦਾ ਚਾਉ ਹੈ, ਕਿ ਛੰਦ ਦਾ ਨਿਭਾਉ ਜਾਂ ਨਾਵਲ ਤੇ ਨਾਟਕ ਦੀ ਰੂਪਕ ਕੁਸ਼ਲਤਾ ਜਾਂ ਬੋਲੀ ਦੀ ਸ਼ੁੱਧਤਾ ਵਿਚ ਕਿਹੜੀ ਅਜਿਹੀ ਘਾਟੀ ਹੈ ਜਿਹੜੀ ਅੱਗੇ ਹੀ ਪਰਾਜਿਤ ਨਹੀਂ ਹੋ ਚੁੱਕੀ ਜਾਂ ਹੁਣ ਕੀਤੀ ਨਹੀਂ ਜਾ ਸਕਦੀ ? ਮਿਹਨਤ ਦੀ ਆਦਤ ਹੀ ਪੰਜਾਬੀ ਸਾਹਿੱਤਕਾਰ ਦਾ ਪਾਰ ਉਤਾਰਾ ਕਰ ਸਕਦੀ ਹੈ, ਬਾਕੀ ਤਾਂ ਬਹੁਤ ਸਾਰੀਆਂ ਗੱਲਾਂ ਹੀ ਗੱਲਾਂ ਹਨ।

## 5

ਮੈਂ ਜੋ ਕੁੱਝ ਕਹਿਣ ਦੀ ਖੁੱਲ੍ਹ ਲਈ ਹੈ, ਉਹ ਸਾਹਿੱਤਿਕ ਠਾਣੇਦਾਰ ਬਣ ਕੇ ਨਹੀਂ, ਸਾਹਿੱਤਕਾਰਾਂ ਦੇ ਇਕ ਨਿਮਰ ਪਾਠਕ ਹੋਣ ਦੀ ਹੈਸੀਅਤ ਵਿਚ ਲਈ ਹੈ। ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਸਾਹਿੱਤਕਾਰ ਨੂੰ ਜਿਹੜੀ ਸਿਰਜਨ ਦੀ ਦਾਤ ਮਿਲੀ ਹੋਈ ਹੈ ਜਾਂ ਜਿਹੜੀਆਂ ਮੌਲਿਕ ਸ਼ਕਤੀਆਂ ਦਾ ਮਾਲਕ ਉਹ ਆਪਣੀ ਕਮਾਈ ਜਾਂ ਸਾਧਨਾ ਨਾਲ ਬਣ ਗਿਆ ਹੈ, ਮੈਂ ਉਨ੍ਹਾਂ ਤੋਂ ਸੱਖਣਾ ਹਾਂ ਤੇ ਮੈਨੂੰ ਇਹ ਕਹਿਣ ਵਿਚ ਵੀ ਸੰਕੋਚ ਨਹੀਂ ਕਿ ਉਪਰੋਕਤ ਕਾਰਨ ਕਰ ਕੇ, ਮੈਂ ਉਸ ਦੇ ਕੰਮ ਦੇ ਸਾਰੇ ਗੁਰਾਂ ਦਾ ਪੂਰੀ ਤਰ੍ਹਾਂ ਵਾਕਿਫ਼ ਨਹੀਂ, ਪਰ ਇਸ ਤਸੱਲੀ ਨਾਲ ਕਿ ਪੰਜਾਬੀ ਸਾਹਿੱਤਕਾਰ ਜੋ ਕੁੱਝ ਉਪਜਾਉਂਦਾ ਹੈ, ਉਹ ਮੇਰੇ ਜਾਂ ਮੇਰੇ ਵਰਗੇ ਹੋਰ ਪਾਠਕਾਂ ਲਈ ਹੀ ਉਪਜਾਉਂਦਾ ਹੈ ਤੇ ਕਿਉਂਕਿ ਸਾਨੂੰ—ਉਸ ਦਿਆਂ ਪਾਠਕਾਂ ਨੂੰ—ਉਸ ਦੇ ਸਾਹਿੱਤ ਤੋਂ ਇਲਾਵਾ, ਦੁਨੀਆ ਦੇ ਬਹੁਤ ਸਾਰੇ ਸ੍ਰੇਸ਼ਟ ਸਾਹਿੱਤ ਦੇ ਵਾਚਣ ਦੀਆਂ ਸਹੂਲਤਾਂ ਪ੍ਰਾਪਤ ਹਨ, ਇਸ ਲਈ ਮੈਂ ਪਾਠਕ ਦੇ ਨੁਕਤੇ ਤੋਂ ਇਹ ਦੱਸਣਾ ਆਪਣਾ ਫ਼ਰਜ਼ ਸਮਝਦਾ ਹਾਂ ਕਿ "ਪਿਆਰਿਓ ! ਤੁਸੀਂ ਜੋ ਕੁੱਝ ਸਾਡੇ ਲਈ ਪੈਦਾ ਕਰਦੇ ਹੋ, ਉਸ ਨਾਲ ਸਾਡੀ ਪੂਰੀ ਤਸੱਲੀ ਨਹੀਂ ਹੋਈ, ਪਰ ਸਾਡਾ ਜੀ ਬੜਾ ਕਰਦਾ ਹੈ ਕਿ ਇਹ ਤਸੱਲੀ ਹੋਵੇ।" ਕੀ ਇਹ ਕਹਿਣ ਦੀ ਲੋੜ ਹੈ ਕਿ ਘਾਟਿਆਂ ਵੱਲ ਧਿਆਨ ਦਿਵਾਉਣ ਦਾ ਮਤਲਬ ਆਪਣੇ ਨਵੇਂ ਸਾਹਿੱਤ ਨੂੰ ਵਧੇਰੇ ਕਲਾਮਈ, ਸੁਹਜਮਈ, ਆਕਰਸ਼ਕ ਤੇ ਮਨੋਰੰਜਕ ਵੇਖਣਾ ਹੈ ?

ਸਾਹਿੱਤਕਾਰ ਦੇ 'ਸੁਣਨ' ਜਾਂ 'ਕਹਿਣ' ਦੀਆਂ ਜੁਗਤਾਂ ਦੇ ਘਾਟਿਆਂ ਜਾਂ ਵਾਧਿਆਂ ਉੱਤੇ ਉਂਗਲੀ ਟਿਕਾਉਣੀ ਆਲੋਚਕ ਦਾ ਕੰਮ ਸਮਝਿਆ ਜਾਂਦਾ ਹੈ। ਸਾਹਿੱਤਕਾਰਾਂ ਬਾਰੇ ਜੋ ਕੁੱਝ ਮੈਂ ਪਹਿਲਾਂ ਕਹਿ ਆਇਆ ਹਾਂ, ਉਸ ਤੋਂ ਇਹ ਸਿੱਟਾ ਕੱਢਣਾ ਠੀਕ ਨਹੀਂ ਹੋਵੇਗਾ ਕਿ ਮੈਂ ਆਲੋਚਨਾ ਦੀ ਵਰਤਮਾਨ ਦਸ਼ਾ ਨਾਲ ਸੰਤੁਸ਼ਟ ਹਾਂ। ਸਾਹਿੱਤਕਾਰਾਂ ਤੇ ਆਲੋਚਕਾਂ ਦੀ ਤੁਲਨਾ ਵਜੋਂ ਇਕ ਲਤੀਫ਼ਾ ਯਾਦ ਆਇਆ ਹੈ, ਜਿਹੜਾ ਮੈਨੂੰ ਬੜਾ ਢੁੱਕਦਾ ਲੱਗਦਾ ਹੈ। ਦੋ ਆਦਮੀ ਬੈਠੇ ਅਮਲ ਕਰ ਰਹੇ ਸਨ। ਇਕ ਨੇ, ਲੋਰ ਵਿਚ, ਨਜ਼ਰ ਚੁੱਕੀ ਤਾਂ, ਦੂਰ ਸਾਰੇ, ਕੁੱਝ ਹਿੱਲਦਾ ਜਾਪਿਆ। ਦੂਜਾ, ਸਿਰ ਥੱਲੇ ਸੁੱਟੀ ਪੀਨਕ ਦਾ ਮਜ਼ਾ ਮਾਣ ਰਿਹਾ ਸੀ। ਉਸ ਨੂੰ ਝੰਜੋੜ ਕੇ ਪਹਿਲੇ ਨੇ ਕਾਹਲੀ ਨਾਲ ਕਿਹਾ, "ਵੇਖ ਓਏ, ਅਮਲੀਆ ! ਕੀ ਦੇ ਮਗਰ ਕੀ ਜਾਂਦੈ ?" ਦੂਜੇ ਨੇ ਬਿਨਾਂ ਉਸ ਪਾਸੇ ਨਿਗਾਹ ਕੀਤਿਆਂ, ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਓਏ ਤੈਨੂੰ ਨਹੀਂ ਪਤਾ ? ਐਹੋ ਜਹਿਆਂ ਦੇ ਮਗਰ ਐਹੋ ਜਹੇ ਈ ਜਾਇਆ ਕਰਦੇ ਨੇ !" ਇਹੋ ਜਿਹੇ ਸਾਹਿੱਤਕਾਰਾਂ ਦੇ ਇਹੋ ਜਿਹੇ ਹੀ ਆਲੋਚਕ ਚਾਹੀਦੇ ਸਨ। ਪਰ ਸੱਚ ਇਹ ਹੈ ਕਿ ਜੋ

ਸਾਡੀ ਆਲੋਚਨਾ, ਸਾਡੇ ਸਾਹਿੱਤ ਵਰਗੀ ਹੀ ਹੁੰਦੀ, ਤਦ ਵੀ ਕੋਈ ਗੱਲ ਬਣਦੀ; ਹੁਣ ਵਾਲੀ ਹਾਲਤ ਤਾਂ ਬੜੀ ਤਰਸਯੋਗ ਹੈ। ਇਕ ਲੇਖਕ ਨੇ, ਕਿਸੇ ਮਹਾ-ਆਲੋਚਕ ਨੂੰ ਖ਼ੁਸ਼ ਕਰਨ ਲਈ, ਦਿੱਲੀ ਦੇ ਇਕ ਹੋਟਲ ਵਾਲਿਆਂ ਨਾਲ ਗੱਲ ਕਰ ਕੇ, ਬੰਦੀ ਵਾਲੇ ਦਿਨ, ਚਾਹਦਾਨੀ ਵਿਚ ਸ਼ਰਾਬ ਪਵਾ ਲਈ, ਜਿਹੜੀ ਦੁਹਾਂ ਨੇ, ਲੰਚ ਟਾਈਮ ਉੱਤੇ, ਸ਼ਾਹਦੀ ਬੈਠ ਕੇ ਚੋਰੀ ਪੀਤੀ। ਜਿਹੜਾ ਮੰਗਲਵਾਰ ਨੂੰ ਚਾਹਦਾਨੀ ਵਿਚੋਂ ਸ਼ਰਾਬ ਪੈਦਾ ਕਰ ਲੈਣ ਦੀ ਕਰਾਮਾਤ ਕਰ ਸਕਦਾ ਹੈ, ਉਸ ਦੇ ਦੇਣੇ ਵੀ ਕਦੀ ਦਿੱਤੇ ਜਾ ਸਕਦੇ ਹਨ ? ਕ੍ਰਿਤੱਗ ਆਲੋਚਕ ਨੇ, ਉਸੇ ਦਿਨ ਲੇਖਕ ਦੇ ਘਰ ਜਾ ਕੇ ਉਸ ਦੀ ਕਿਤਾਬ ਬਾਰੇ ਲਿਖਿਆ, "ਇਹ ਇਲਹਾਮ ਤੋਂ ਘੱਟ ਨਹੀਂ, ਇਹ ਧੁਰ ਕੀ ਬਾਣੀ ਹੈ।" ਇਕ ਹੋਰ ਮਹਾ-ਆਲੋਚਕ ਨੇ ਇਕ ਕਿਤਾਬ ਬਾਰੇ ਰਾਏ ਦੇਂਦਿਆਂ ਲਿਖਿਆ, "ਅੱਗੇ ਮੈਨੂੰ ਇਸ ਲੇਖਕ ਦੇ ਲਾਪਰਵਾਹ ਹੋਣ ਦੀ ਸ਼ਿਕਾਇਤ ਸੀ, ਜਿਹੜੀ ਇਸ ਨਵੀਂ ਰਚਨਾ ਨੇ ਦੂਰ ਕਰ ਦਿੱਤੀ ਹੈ।" ਪਰ ਜਦੋਂ, ਕੁੱਝ ਚਿਰ ਪਿੱਛੋਂ, ਮੈਂ ਕਿਤਾਬ ਦੀਆਂ ਅਨੇਕ ਬੇਹੂਦਗੀਆਂ ਵੱਲ ਉਸ ਦਾ ਧਿਆਨ ਦਿਵਾਇਆ ਤਾਂ ਉਸ ਨੇ ਹੱਸ ਕੇ ਮੈਨੂੰ ਆਪਣਾ ਹਮਰਾਜ਼ ਬਣਾਉਂਦਿਆਂ ਦੱਸਿਆ ਕਿ ਰੀਵਿਊ ਕਿਤਾਬ ਪੜ੍ਹ ਕੇ ਨਹੀਂ ਸੀ ਲਿਖਿਆ ਗਿਆ। ਵਰਤਮਾਨ ਆਲੋਚਨਾ ਬਾਰੇ ਮੈਂ ਇਸ ਤੋਂ ਵੱਧ ਹੋਰ ਆਲੋਚਨਾ ਦੀ ਲੋੜ ਨਹੀਂ ਸਮਝਦਾ।

## 6

ਮੈਂ ਆਪ ਦਾ ਅੱਗੇ ਹੀ ਬੜਾ ਸਮਾਂ ਲੈ ਲਿਆ ਹੈ, ਇਸ ਦਾ ਮੈਨੂੰ ਅਫ਼ਸੋਸ ਹੈ, ਪਰ ਬੈਠਣ ਤੋਂ ਪਹਿਲਾਂ ਹਾਜ਼ਰ ਸੱਜਣਾਂ ਤੇ ਉਨ੍ਹਾਂ ਰਾਹੀਂ, ਗ਼ੈਰ ਹਾਜ਼ਰਾਂ ਦਾ ਧਿਆਨ, ਇਕ ਬੜੀ ਜ਼ਰੂਰੀ ਗੱਲ ਵੱਲ ਮੋੜਨਾ ਚਾਹੁੰਦਾ ਹਾਂ। ਉਹ ਗੱਲ ਇਹ ਹੈ ਕਿ ਪੰਜਾਬ ਵਿਚ ਇਸ ਵੇਲੇ ਜੋ ਕੋਈ ਮੈਟ੍ਰਿਕ ਵਿਚ ਪੜ੍ਹਦਾ ਹੈ ਉਸ ਦੇ ਲਈ ਪੰਜਾਬੀ ਇਕ ਲਾਜ਼ਮੀ ਮਜ਼ਮੂਨ ਹੈ। ਮੈਟ੍ਰਿਕ ਵਿਚ, ਅੱਜਕਲ, ਹਰ ਵਰ੍ਹੇ, ਲੱਖ ਡੇਢ ਲੱਖ ਵਿਦਿਆਰਥੀ ਪੜ੍ਹਦੇ ਹਨ। ਇਸ ਤਰ੍ਹਾਂ, ਹਰ ਸਾਲ, ਘੱਟ ਤੋਂ ਘੱਟ ਲੱਖ, ਡੇਢ ਲੱਖ ਨਵੇਂ ਬੰਦੇ ਐਸੇ ਨਿਕਲ ਆਉਂਦੇ ਹਨ ਜਿਨ੍ਹਾਂ ਨੇ ਪੰਜਾਬੀ ਵਿਚ ਬਾਕਾਇਦਾ ਸਕੂਲੀ ਸਿੱਖਿਆ ਪ੍ਰਾਪਤ ਕੀਤੀ ਹੁੰਦੀ ਹੈ। ਇਨ੍ਹਾਂ ਵਿੱਚੋਂ ਬਹੁ-ਗਿਣਤੀ ਪੰਜਾਬੀ ਨੌਜਵਾਨਾਂ ਦੀ ਹੀ ਹੁੰਦੀ ਹੈ। ਸੋ, ਇਹ ਲੱਖ, ਡੇਢ ਲੱਖ ਪੰਜਾਬੀ ਪੜ੍ਹਿਆ ਨੌਜਵਾਨ, ਪੰਜਾਬੀ ਸਾਹਿੱਤ ਦਾ ਸੰਭਵ ਪਾਠਕ ਹੈ। ਇਹ ਗਿਣਤੀ ਹਰ ਵਰ੍ਹੇ ਵਧ ਰਹੀ ਹੈ ਤੇ ਸਾਡੇ ਵੇਖਦਿਆਂ-ਵੇਖਦਿਆਂ ਚਾਰ ਪੰਜ ਲੱਖ ਤਕ ਜ਼ਰੂਰ ਜਾ ਪਹੁੰਚੇਗੀ। ਇਨ੍ਹਾਂ ਵਿੱਚੋਂ ਥੋੜੀ ਜਿਹੀ ਗਿਣਤੀ ਨੂੰ ਅੱਗੇ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਵੇਗਾ, ਬਾਕੀ ਕੰਮ ਕਾਰ ਵਿਚ ਲੱਗ ਕੇ ਬਾਕਾਇਦਾ ਪੜ੍ਹਾਈ ਨਾਲੋਂ ਆਪਣਾ ਨਾਤਾ ਤੋੜ ਬੈਠਣਗੇ। ਹੁਣ ਸਾਡੇ ਸਾਹਿੱਤਕਾਰਾਂ ਤੇ ਸਾਹਿੱਤ-ਪ੍ਰੇਮੀਆਂ ਦੀ ਸਿਆਣਪ ਇਸ ਵਿਚ ਹੈ ਕਿ ਪਾਠਕਾਂ ਦੀ ਇਸ ਬੜੀ ਵੱਡੀ ਫ਼ੌਜ ਦੀਆਂ ਮਨੋਰੰਜਕ ਜਾਂ ਕਲਚਰੀ ਲੋੜਾਂ ਨੂੰ ਮੁਖ ਰੱਖ ਕੇ, ਪੰਜਾਬੀ ਵਿਚ ਐਸਾ ਦਿਲਖਿੱਚ ਤੇ ਲਾਭਦਾਇਕ ਸਾਹਿੱਤ ਪੈਦਾ ਕਰਨ ਕਿ ਵੱਧ ਤੋਂ ਵੱਧ ਪਾਠਕ ਇਸ ਪਾਸੇ ਵੱਲ ਆਪਣੇ ਆਪ ਖਿਚੀਂਦੇ ਤੁਰੇ ਆਉਣ। ਇਸ ਵੇਲੇ ਇਕ ਕਿਤਾਬ ਦੀ ਇਕ ਹਜ਼ਾਰ ਕਾਪੀ ਮਰ-ਖਪ ਕੇ ਦੁਹਾਂ ਸਾਲਾਂ ਵਿਚ ਵਿਕਦੀ ਹੈ; ਪੰਜਾਬੀ ਦੇ ਤਕਰੀਬਨ ਸਭ ਰਿਸਾਲੇ ਡਾਵਾਂ-ਡੋਲ ਹਾਲਤ ਵਿਚ ਹਨ, ਕੋਈ ਪੰਜ ਸੌ ਛਪਦਾ ਹੈ, ਕੋਈ ਹਜ਼ਾਰ। ਭਾਰਤ ਦੇ ਪ੍ਰੈੱਸ ਰਜਿਸਟਰਾਰ ਦੀ ਰਪੋਟ ਅਨੁਸਾਰ ਪੰਜਾਬੀ ਅਖ਼ਬਾਰਾਂ ਦੀ ਗਿਣਤੀ ਵਿਚ, ਪਿਛਲੇ ਵਰ੍ਹੇ ਨਾਲੋਂ 16 ਫ਼ੀ ਸਦੀ ਦੀ ਕਮੀ ਹੋਈ ਹੈ। ਕੀ ਪੰਜਾਬੀ ਲੋਕਾਂ ਵੱਲੋਂ ਨਾ-ਮਿਲਵਰਤਣ ਦੀ ਕੋਈ ਬਾਕਾਇਦਾ ਸਾਜ਼ਸ਼ ਹੋਈ ਹੋਈ ਹੈ ? ਮੇਰਾ ਉੱਤਰ ਹੈ, ਨਹੀਂ। ਕੀ ਇਸ ਦਸ਼ਾ ਦੇ ਜ਼ਿੰਮੇਵਾਰ ਕੇਵਲ ਪੰਜਾਬੀ ਪਾਠਕ ਹੀ ਹਨ ? ਸ਼ਾਇਦ

ਕਿਸੇ ਹੱਦ ਤਕ ਹੋਣ, ਪਰ ਕਸੂਰ ਸਾਡੇ ਲੇਖਕਾਂ ਤੇ ਪੱਤਰਕਾਰਾਂ ਦਾ ਵੀ ਹੈ, ਜਿਨ੍ਹਾਂ ਦਾ, ਨਵੀਂ ਪੈਦਾ ਹੋ ਰਹੀ ਪਾਠਕ-ਸ਼੍ਰੇਣੀ ਨਾਲ ਬੜਾ ਘੱਟ ਸੰਪਰਕ ਹੈ। ਸਾਡੇ ਲੇਖਕ ਇਸ ਸ਼੍ਰੇਣੀ ਦੀ ਉਮਰ ਤੇ ਬਦਲੇ ਹੋਏ ਸੁਆਦਾਂ ਨੂੰ ਤ੍ਰਿਪਤਾਉਣ ਲਈ ਕੋਈ ਚੀਜ਼ ਪੈਦਾ ਕਰ ਹੀ ਨਹੀਂ ਰਹੇ ਤੇ ਜੇ ਕਦੀ ਕੋਈ ਐਸੀ ਚੀਜ਼ ਪੈਦਾ ਹੁੰਦੀ ਹੈ ਤਾਂ ਉਸ ਦਾ ਮੁੱਲ ਕੰਨਾਂ ਨੂੰ ਹੱਥ ਲਵਾ ਦੇਣ ਵਾਲਾ ਰੱਖ ਦਿੱਤਾ ਜਾਂਦਾ ਹੈ। ਨਵੇਂ ਪਾਠਕਾਂ ਲਈ ਨਵਾਂ ਸਾਹਿੱਤ ਪੈਦਾ ਹੋਵੇ, ਪਰ ਹੋਵੇ ਸਸਤਾ—ਇਹ ਸਾਡੀ ਸਭ ਤੋਂ ਕਾਹਲੀ ਲੋੜ ਹੈ। ਪੰਜਾਬੀ ਸਭਾਵਾਂ ਦੇ ਜ਼ਿੰਮੇਵਾਰ ਮੈਂਬਰਾਂ, ਯੂਨੀਵਰਸਿਟੀ ਵਿਚ ਪੰਜਾਬੀ ਨਾਲ ਸੰਬੰਧਿਤ ਸੱਜਣਾਂ, ਪੰਜਾਬੀ ਦੇ ਅਧਿਆਪਕਾਂ ਤੇ ਪੰਜਾਬੀ ਦਾ ਸ਼ੌਕ ਰੱਖਣ ਵਾਲੇ ਰਾਜਨੀਤੱਗਾਂ, ਆਦਿ ਨੂੰ ਇਸ ਪਾਸੇ ਵੱਲ ਹੁਣੇ ਤੋਂ ਹੀ ਉੱਦਮ ਆਰੰਭ ਕਰ ਦੇਣੇ ਚਾਹੀਦੇ ਹਨ, ਕਿਉਂਕਿ ਇਸੇ ਵਿਚ ਸਾਡਾ ਸਭ ਦਾ ਹਿਤ ਹੈ। ਸਾਨੂੰ ਸਭ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਸਾਡੇ ਪ੍ਰਾਂਤ ਵਿਚ ਸੰਪਰਦਾਇਕ ਰੁਚੀਆਂ ਨੂੰ ਮਿਟਾਉਣ ਦਾ ਵੱਡਾ ਸਾਧਨ ਸਾਂਝੀ ਪੰਜਾਬੀਅਤ ਦੀ ਭਾਵਨਾ ਹੈ ਤੇ ਇਸ ਭਾਵਨਾ ਦੇ ਸੁਹੰਢਣੇ ਆਧਾਰ ਜਦੋਂ ਲੱਭੇ, ਪੰਜਾਬੀ ਬੋਲੀ, ਇਸ ਦੇ ਸਭਿਆਚਾਰ ਤੇ ਇਸ ਦੇ ਸਾਹਿੱਤ ਵਿੱਚੋਂ ਹੀ ਲੱਭਣਗੇ—ਇਹ ਮੇਰਾ ਦ੍ਰਿੜ੍ਹ ਵਿਸ਼ਵਾਸ ਹੈ।

# ਇਤਿਹਾਸਮੁਖਤਾ ਦੀ ਲੋੜ *

ਸਾਡੇ ਦੇਸ ਦੇ ਸਮੁੱਚੇ ਪੁਰਾਣੇ ਸਾਹਿੱਤ ਵਿਚ ਨਿਰੋਲ ਇਤਿਹਾਸਿਕ ਲਿਖਤਾਂ ਦੀ ਸ਼ੋਕਜਨਕ ਅਪ੍ਰਾਪਤੀ ਸਭ ਦੇਸੀ ਤੇ ਬਦੇਸੀ ਆਧੁਨਿਕ ਵਿਦਵਾਨਾਂ ਨੂੰ ਰੜਕਦੀ ਆਈ ਹੈ। ਲੈ ਦੇ ਕੇ 'ਰਾਜ-ਤ੍ਰੰਗਿਣੀ' ਹੈ ਜੋ ਸਾਡੇ ਬਜ਼ੁਰਗਾਂ ਦੀ ਇਤਿਹਾਸ-ਰਚਨਾ ਦੀ ਰੁਚੀ ਦੀ ਲਖਾਇਕ ਮੰਨ੍ਹੀ ਜਾ ਸਕਦੀ ਹੈ। ਪਰ ਇਸ ਦੇ ਲੇਖਕ ਨੇ ਵੀ ਇਤਿਹਾਸ ਨੂੰ ਪੁਰਾਣ ਦੇ ਚੌਖਟੇ ਵਿਚ ਹੀ ਸਜਾਇਆ ਹੈ। ਭਾਰਤ ਦਾ ਨਿਰੋਲ ਇਤਿਹਾਸ ਤਾਂ ਯੂਨਾਨੀਆਂ, ਚੀਨੀਆਂ, ਅਰਬਾਂ, ਈਰਾਨੀਆਂ, ਮਰਾਕਸ਼ੀਆਂ ਦੀਆਂ ਜਾਂ ਉਨ੍ਹਾਂ ਤੋਂ ਪਿੱਛੋਂ ਆਏ ਅੰਗਰੇਜ਼ਾਂ ਤੇ ਹੋਰ ਯੂਰਪੀਨਾਂ ਦੀਆਂ ਲਿਖਤਾਂ ਵਿਚੋਂ ਹੀ ਮਿਲਦਾ ਹੈ। ਇਤਿਹਾਸ ਦੀ ਬੋਲੀ, ਜਿੰਨੀ ਸਾਡੀ ਠੀਕਰੀਆਂ, ਸਾਡੇ ਸਿੱਕਿਆਂ, ਸਾਡੇ ਫੁਟਕਲ ਸ਼ਿਲਾ-ਲੇਖਾਂ ਤੇ ਮੂਰਤੀਆਂ, ਆਦਿ ਨੇ ਬੋਲੀ ਹੈ, ਸਾਡੇ ਗ੍ਰੰਥਾਂ ਨੇ ਨਹੀਂ ਬੋਲੀ। ਇਸ ਦਾ ਕਾਰਨ ਇਹ ਹੈ ਕਿ ਭਾਰਤ ਦੇ ਬੁੱਧੀਮਾਨਾਂ ਨੇ ਆਪਣੇ ਬਜ਼ੁਰਗਾਂ ਵਿੱਚੋਂ ਬਹੁਤ ਵੱਡੇ ਦਿੱਸਣ ਵਾਲੇ ਵਿਅਕਤੀਆਂ ਨੂੰ ਆਦਰਸ਼ਾਂ ਵਿਚ ਬਦਲ ਕੇ ਉਨ੍ਹਾਂ ਨੂੰ ਆਪਣੀਆਂ ਦੇਵ-ਗਾਥਾਵਾਂ ਤੇ ਦੇਵ-ਮਾਲਾ ਦਾ ਭਾਗ ਬਣਾ ਲੈਣ ਦਾ ਵੱਲ ਸਿੱਖ ਲਿਆ ਸੀ। ਕਲਪਿਤ ਬਿੰਬ ਨੂੰ ਸਜਿੰਦ ਸੂਰਤ ਵਿਚ ਪੇਸ਼ ਕਰਨ ਵਾਲੇ ਜਿਸ ਅਤਿਅੰਤ ਸੁਆਦਲੇ ਢੰਗ ਨਾਲ ਕਦੀ ਸਾਡੇ ਪੁਰਾਣਕਾਰਾਂ ਨੇ ਆਪਣੀਆਂ ਪੌਰਾਣਿਕ ਕਥਾਵਾਂ ਦੀ ਘਾੜਤ ਘੜੀ ਸੀ, ਉਹ ਸਾਡੇ ਦੇਸ ਦੀ ਬੜੀ ਹੀ ਪਿਆਰੀ ਸ਼ੈਲੀ ਬਣ ਕੇ ਧੁਰ ਅੰਦਰ ਆ ਵੱਸੀ ਹੈ। ਏਥੋਂ ਤਕ ਕਿ ਜੁਗ-ਬਦਲੀਆਂ ਤਾਂ ਹੋਈਆਂ ਪਰ ਸ਼ੈਲੀ-ਬਦਲੀ ਨਾ ਹੋਈ ਤੇ ਇਤਿਹਾਸ ਨੂੰ ਪੁਰਾਣ ਦੇ ਲਿਬਾਸ ਵਿਚ ਵੇਖਣ ਦੀ ਇਕ ਆਦਤ ਜਿਹੀ ਬਣ ਗਈ। ਜਦੋਂ ਫ਼ਾਰਸੀ ਵਿਚ ਅਬੁੱਲ-ਫ਼ਜ਼ਲ ਜਾਂ ਅਬਦੁਲ-ਹੱਕ ਦਿਹਲਵੀ ਵਰਗੇ ਇਤਿਹਾਸਕਾਰ ਆਪੋ-ਆਪਣੇ ਖੇਤਰ ਦੇ ਇਤਿਹਾਸ-ਗ੍ਰੰਥ ਰਚ ਰਹੇ ਸਨ, ਜਨਮਸਾਖੀ ਦਾ ਭਾਰਤੀ ਪਿਛੋਕੜ ਵਾਲਾ ਲੇਖਕ, ਗੁਰੂ ਨਾਨਕ ਦੇਵ ਨੂੰ ਸ਼ਿਵਾਲਕ ਪਹਾੜ ਦੀ ਥਾਂ 'ਸਵਾ ਲਾਖ ਪਰਬਤ' ਟਪਾਉਂਦਾ ਹੈ। ਤੇ 'ਕੀੜ ਗ੍ਰਾਮ' (ਬੈਜ ਨਾਥ) ਦੀ ਥਾਂ ਕੀੜੀਆਂ ਦੇ ਦੇਸ (ਕੀੜ ਨਗਰ) ਦੀ ਯਾਤਰਾ ਕਰਾਉਂਦਾ ਹੈ। ਇਸੇ ਤਰ੍ਹਾਂ, ਗੁਰੂ ਸਾਹਿਬ ਦੀ ਵਿਚਾਰ-ਧਾਰਾ ਨੂੰ ਇਕ ਪ੍ਰਸਿੱਧ ਸ੍ਰੋਤ ਨਾਲ ਜੋੜਨ ਲਈ, ਆਪ ਨੂੰ ਰਾਜਾ ਜਨਕ ਦਾ ਆਧੁਨਿਕ ਅਵਤਾਰ ਦੱਸਦਾ ਹੈ। ਦੇਸੀ ਇਤਿਹਾਸਕਾਰਾਂ ਦੀ ਪੁਰਾਣ-ਸ਼ੈਲੀ ਲਈ ਅਸਾਧਾਰਨ ਖਿੱਚ ਸਾਫ਼ ਪਈ ਦਿੱਸਦੀ ਹੈ। ਕੁੱਝ ਸਾਖੀਆਂ ਉੱਤੋਂ ਨਕਲੀ ਮੁਖੌਟੇ ਲਾਹੁਣੇ ਸੌਖੇ ਹਨ, ਪਰ ਕਈ ਹਾਲਤਾਂ ਵਿਚ ਤਾਂ ਮੂੰਹ ਘੱਟ ਤੇ ਮੁਖੌਟਾ ਵਧੇਰੇ ਦਿੱਸਦਾ ਹੈ, ਇਸ ਲਈ ਉਨ੍ਹਾਂ ਵਿੱਚੋਂ ਅਸਲ ਇਤਿਹਾਸ ਦਾ ਮੂੰਹ-ਮੱਥਾ ਪਛਾਣਨ ਲਈ ਕਿਸੇ ਬਹੁਤ ਹੀ ਪ੍ਰਬੀਨ ਖੋਜੀ ਦੀ ਲੋੜ ਪੈਂਦੀ ਹੈ। ਭਾਰਤੀ ਪੁਰਾਣ ਨੂੰ ਛੱਟ ਕੇ ਇਤਿਹਾਸ ਵਿਰੋਲਣ ਦੀ ਕਲਾ ਦਾ ਆਰੰਭ ਆਧੁਨਿਕ ਜਰਮਨ ਵਿਦਵਾਨਾਂ ਤੋਂ ਹੁੰਦਾ ਹੈ। ਉਨ੍ਹਾਂ ਦੀ ਕਿਰਪਾ ਨਾਲ, ਪੁਰਾਣੇ ਭਾਰਤੀ ਲੇਖਕਾਂ

---

* ਜਨਵਰੀ-ਮਾਰਚ, 1968 ਦੇ ਆਲੋਚਨਾ ਦਾ ਸੰਪਾਦਕੀ।

ਵੱਲੋਂ ਇਤਿਹਾਸ ਤੇ ਪੁਰਾਣ ਨੂੰ ਤਦਰੂਪ ਬਣਾ ਦੇਣ ਦੀ ਰੁਚੀ ਨਾਲ ਸਾਡੀ ਖ਼ਾਸੀ ਜਾਣ-ਪਛਾਣ ਹੋ ਚੁੱਕੀ ਹੈ, ਫੇਰ ਵੀ ਜੇ ਅੱਜ ਦੇ ਲੇਖਕ ਨਿਰੋਲ ਇਤਿਹਾਸ ਵੱਲ ਬੇਮੁਖਤਾ ਵਾਲਾ ਰਵੱਈਆ ਧਾਰੀ ਰੱਖਣ ਤਾਂ ਇਹ ਬਿਲਕੁਲ ਨਾਵਾਜਬ ਹੈ।

ਇਤਿਹਾਸ ਦੀ ਅਸਲ ਮਹੱਤਾ ਇਹੋ ਹੈ ਕਿ ਕਿਸੇ ਕਾਲ ਤੇ ਅਸਥਾਨ-ਵਿਸ਼ੇਸ਼ ਵਿਚ ਵਾਪਰੀ ਘਟਨਾ ਜਾਂ ਵਿਚਰੀ ਹਸਤੀ ਨੂੰ, ਜੋ ਉਂਜ ਅਤੀਤ ਦੇ ਅਨੰਤ ਹਨੇਰੇ ਵਿਚ ਲੋਪ ਹੋ ਜਾਣੀ ਹੁੰਦੀ ਹੈ, ਇਕ ਉਜਾਗਰ ਸਥਿਰਤਾ ਜਾਂ ਸਦੀਵਤਾ ਪ੍ਰਾਪਤ ਹੋ ਜਾਂਦੀ ਹੈ। ਇਉਂ ਭੂਤ ਦਾ, ਭਵਿੱਖ ਦੀ ਕੁੱਖ ਵਿਚ ਸਥਿਰ ਹੋ ਜਾਣਾ, ਸਾਡੇ ਆਚਾਰ-ਵਿਹਾਰ ਤੇ ਵਿਚਾਰ ਵਿਚ ਵਿਕਾਸ ਦੇ ਬਾਵਜੂਦ, ਸੰਸਕ੍ਰਿਤੀ ਦੀ ਸੋਝੀ-ਭਰੀ ਪਛਾਣ ਤੇ ਨਿਰੰਤਰਤਾ ਦਾ ਕਾਰਨ ਬਣਦਾ ਹੈ। ਇਸ ਹਿਸਾਬ ਨਾਲ ਕਿਸੇ ਦੇਸ ਜਾਂ ਕੌਮ ਦੇ ਬੀਤੇ ਜੀਵਨ ਦੇ ਜਿੰਨੇ ਵੀ ਵੱਧ ਪੱਖ ਸਮੇਂ ਦੀ ਬੁੱਕਲ ਵਿੱਚੋਂ ਬਚਾ ਕੇ ਸਥਿਰ ਕਰ ਲਏ ਜਾਣ, ਓਨੇ ਹੀ ਦੇਸ ਜਾਂ ਕੌਮ ਲਈ ਹਿਤਕਾਰੀ ਸਾਬਿਤ ਹੋਣਗੇ—ਓਨੇ ਹੀ ਉਨ੍ਹਾਂ ਦੇ ਸਭਿਆਚਾਰਕ ਗੌਰਵ ਵਿਚ ਵਾਧੇ ਦਾ ਕਾਰਨ ਬਣਨਗੇ। ਜੋ ਸੱਚ-ਮੁੱਚ ਹੋਇਆ, ਉਹ ਕਿਵੇਂ ਹੋਇਆ ਤੇ ਕਿਉਂ ਹੋਇਆ, ਦੀ ਸੋਝੀ ਹੋਵੇ ਤਾਂ ਜੀਵਨ ਦੇ ਅਨੁਭਵ ਵਿਚ ਪਕਿਆਈ ਆ ਜਾਂਦੀ ਹੈ। ਔਰੰਗਜ਼ੇਬ ਦਾ ਰਾਜ-ਭਾਗ ਉਸ ਦੇ ਅੱਖਾਂ ਦੇ ਮੀਟਦੇ ਸਾਰ ਖੇਰੂੰ-ਖੇਰੂੰ ਕਿਉਂ ਹੋ ਗਿਆ? ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਉਸ ਦੇ ਰਾਜ ਦੀ ਮ੍ਰਿਤੂ ਕਿਉਂ ਬਣ ਗਈ? ਜੇ ਠੀਕ ਕਾਰਨਾਂ ਦਾ ਪਤਾ ਹੋਵੇ ਤਾਂ ਕੀ ਇਸ ਨਾਲ ਕੋਈ ਸਿਆਣਪ ਆਉਣੀ ਚਾਹੀਦੀ ਹੈ ਕਿ ਨਹੀਂ? ਕਈ ਵਾਰੀ ਇਤਿਹਾਸ ਦੀ ਕੁਵਰਤੋਂ ਵੀ ਹੁੰਦੀ ਹੈ। ਮਸਲਨ, ਨਿਰਸੰਦੇਹ ਅਤੀਤ ਦੀ ਕੁੱਖ ਵਿੱਚੋਂ ਵਰਤਮਾਨ ਤੇ ਭਵਿੱਖ ਨੇ ਜਨਮ ਲੈਣਾ ਹੁੰਦਾ ਹੈ ਤੇ ਮੁੜ ਕੇ ਅਤੀਤ ਦੀ ਕੁੱਖ ਵਿਚ ਹੀ ਲੀਨ ਹੋ ਜਾਣਾ ਹੁੰਦਾ ਹੈ, ਪਰ ਪਤਾ ਨਹੀਂ ਇਸ ਦਾ ਇਹ ਮਤਲਬ ਕਿਵੇਂ ਕੱਢ ਲਿਆ ਜਾਂਦਾ ਹੈ ਕਿ ਬੰਦਾ ਹਰ ਵੇਲੇ ਪਿਛਾਂਹ ਹੀ ਝਾਕਦਾ ਰਹੇ। ਕਈ ਲੋਕ ਤਾਂ ਜਦੋਂ ਵੀ ਇਤਿਹਾਸ-ਮੁਖੀ ਹੋਣ ਦਾ ਜਤਨ ਕਰਦੇ ਹਨ, ਉਹ ਅਤੀਤ-ਮੁਖੀ ਹੀ ਨਹੀਂ, ਅਤੀਤਵਾਦੀ ਹੋ ਨਿੱਬੜਦੇ ਹਨ; ਮਾਨਸਿਕ ਤੌਰ ਉੱਤੇ ਅੱਜ ਦੇ ਸਮਾਜ ਨਾਲੋਂ ਬੀਤੇ ਦੀਆਂ ਸ਼ਮਸ਼ਾਨ-ਭੂਮੀਆਂ ਵਿਚ ਵਧੇਰੇ ਵਿਚਰਨ ਲੱਗ ਪੈਂਦੇ ਹਨ। ਸਾਡੇ ਦੇਸ ਵਿਚ, ਇਤਿਹਾਸ ਬਾਰੇ ਕੁੱਝ ਜਾਗ੍ਰਿਤੀ ਹੋਈ ਤਾਂ ਦੇਸੀ ਵਿਦਵਾਨਾਂ ਵਿੱਚੋਂ ਕੁੱਝ ਅਤੀਤਮੁਖੀ ਤੇ ਕੁੱਝ ਕੱਟੜ ਅਤੀਤਵਾਦੀ ਬਣ ਗਏ ਤੇ ਇਸ ਪਿੱਛਲਪੈਰੀਂ ਤੁਰਦੀ ਪ੍ਰਗਤੀ ਨਾਲ ਸਿਆਣੇ-ਬਿਆਣੇ ਲੋਕ, ਆਪਣੇ ਚੰਗੇ-ਭਲੇ ਵਰਤਮਾਨ ਵੱਲ ਬੇਮੁਖਤਾ ਪ੍ਰਗਟਾਉਣ ਲਗ ਪਏ। ਮੈਂ ਇਸ ਨੂੰ ਇਤਿਹਾਸ ਦੀ ਕੁਵਰਤੋਂ ਤੇ ਆਪਣੇ ਲੋਕਾਂ ਦਾ ਦੁਰਭਾਗ ਸਮਝਦਾ ਹਾਂ। ਚਾਹੀਦਾ ਤਾਂ ਇਹ ਸੀ ਕਿ ਇਤਿਹਾਸ ਸਾਨੂੰ ਵਰਤਮਾਨ ਤੇ ਭਵਿੱਖ ਲਈ ਅਤੀਤ ਦੀ ਸੁਵਰਤੋਂ ਦਾ ਵੱਲ ਸਿਖਾਉਂਦਾ ਤੇ ਜੀਵਨ ਦੇ ਅਨੇਕ ਖੇਤਰਾਂ ਨਾਲ ਸਾਡੀ ਸਾਂਝ ਪਕੇਰੀ ਕਰਦਾ, ਪਰ ਇਉਂ ਵਿਰਲੀਆਂ ਹਾਲਤਾਂ ਵਿਚ ਹੀ ਹੋ ਸਕਿਆ ਹੈ। ਮੈਂ ਇਤਿਹਾਸ ਨੂੰ ਮੂਲਵਾਦੀ, ਅਤੀਤਵਾਦੀ ਪ੍ਰਸੰਗ ਵਿਚ ਅਪਣਾਉਣ ਦੇ ਵਿਰੁੱਧ ਤੇ ਪ੍ਰੇਰਕ ਤੇ ਉਪਯੋਗੀ ਪ੍ਰਸੰਗ ਵਿਚ ਅਪਣਾਉਣ ਦੇ ਹੱਕ ਵਿਚ ਹਾਂ।

ਇਸ ਲੇਖ ਵਿਚ ਮੈਂ ਆਪਣੇ ਆਪ ਨੂੰ ਕੇਵਲ ਪੰਜਾਬ ਦੇ ਇਤਿਹਾਸ ਤਕ ਹੀ ਸੀਮਿਤ ਰੱਖਣਾ ਚਾਹੁੰਦਾ ਹਾਂ ਤੇ ਇਸ ਦੇ ਇਤਿਹਾਸ ਰਾਹੀਂ ਪੰਜਾਬ ਦੇ ਕਣ-ਕਣ ਨੂੰ ਸਦੀਵੀ ਤੌਰ ਉੱਤੇ ਸਜਿੰਦ ਹੋਇਆ ਵੇਖਣਾ ਲੋਚਦਾ ਹਾਂ।

ਸ. ਕਰਮ ਸਿੰਘ, ਬਾਬਾ ਪ੍ਰੇਮ ਸਿੰਘ ਹੋਤੀ ਵਾਲੇ ਤੇ ਡਾ. ਗੰਡਾ ਸਿੰਘ ਨੇ ਜੋ ਉੱਦਮ ਕੀਤੇ ਹਨ ਉਹ ਸ਼ਲਾਘਾਯੋਗ ਹਨ ਪਰ ਇਹ ਇੱਕੇ-ਦੁੱਕੇ ਦੇ ਵੱਸ ਦਾ ਰੋਗ ਨਹੀਂ। ਇਸ ਕੰਮ

ਵਾਸਤੇ ਤਾਂ ਇਤਿਹਾਸਕਾਰਾਂ ਦੀ ਫ਼ੌਜ ਚਾਹੀਦੀ ਹੈ ਤੇ ਉਹ ਕੰਮ ਵੀ ਇਉਂ ਕਰਨ ਜਿਵੇਂ ਮੁਸਲਮਾਨਾਂ ਨੇ ਕੀਤਾ। ਮੁਸਲਮਾਨਾਂ ਨੂੰ ਸਫ਼ਰਨਾਮੇ, ਜੀਵਨੀਆਂ ਤੇ ਇਤਿਹਾਸ ਲਿਖਣ ਦਾ ਬੜਾ ਸ਼ੌਕ ਸੀ। ਅਲਬੀਰੂਨੀ ਦਾ ਗ੍ਰੰਥ *ਅਲਹਿੰਦ* ਤੇ ਇਬਨ ਬਤੂਤਾ ਦਾ *ਰਿਹਲਾ* ਪੁਰਾਣੀਆਂ ਕਿਤਾਬਾਂ ਹਨ। ਬਾਬਰ ਤੇ ਜਹਾਂਗੀਰ ਆਪਣੀਆਂ ਜੀਵਨੀਆਂ ਆਪ ਲਿਖ ਗਏ। ਅਕਬਰ ਬਾਰੇ ਅੱਬੁਲ-ਫ਼ਜ਼ਲ ਨੇ ਜਿਸ ਤਰ੍ਹਾਂ ਦੇ ਭਰਪੂਰ ਗ੍ਰੰਥ ਰਚੇ ਹਨ, ਉਨ੍ਹਾਂ ਦੇ ਸੰਕਲਪ ਹੀ ਉਨ੍ਹਾਂ ਦੇ ਲੇਖਕ ਦੀ ਮਹਾਨ ਵਿਦਵਤਾ ਦੀ ਸਾਖ ਭਰਦੇ ਹਨ। ਜਿਵੇਂ ਅਕਬਰ ਦੇ ਖਾਣ-ਪੀਣ ਬਾਰੇ ਦੱਸਣਾ ਹੈ ਤਾਂ ਨਿੱਕੇ ਤੋਂ ਨਿੱਕਾ ਵੇਰਵਾ ਵੀ ਨਹੀਂ ਛੱਡਿਆ। ਹਫ਼ਤੇ ਦੇ ਫ਼ਲਾਣੇ ਦਿਨ ਕਿੰਨੀ ਵਾਰੀ, ਕੀ ਕਿੰਨੀ ਮਿਕਦਾਰ ਵਿਚ ਬਣਦਾ ਹੈ ? ਜੇ ਬਟੇਰੇ ਬਣਦੇ ਹਨ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੁੰਦੀ ਹੈ ? ਬਟੇਰੇ ਕਿੱਥੋਂ ਲਿਆਏ ਜਾਂਦੇ ਹਨ ? ਬਟੇਰੇ ਫੜਨ ਦੇ ਵੱਖ ਵੱਖ ਢੰਗ ਕਿਹੜੇ ਹਨ ? ਸਮੇਂ ਦੇ ਪ੍ਰਸਿੱਧ ਬਟੇਰਬਾਜ਼ ਕਿਹੜੇ ਕਿਹੜੇ ਹਨ ? ਖਾਣ ਲਈ ਬਟੇਰੇ ਕਿਸ ਤਰ੍ਹਾਂ ਤਿਆਰ ਕੀਤੇ ਜਾਂਦੇ ਹਨ ? ਕਿਸ ਮਿਣਤੀ ਨਾਲ, ਕਿਹੜੇ ਕਿਹੜੇ ਮਸਾਲੇ ਪੈਂਦੇ ਹਨ ? ਕੁੱਲ ਕਿੰਨੀ ਪ੍ਰਕਾਰ ਦੇ ਪਕਵਾਨ ਬਟੇਰਿਆਂ ਤੋਂ ਤਿਆਰ ਹੁੰਦੇ ਹਨ ਤੇ ਹਰ ਇਕ ਦੇ ਤਿਆਰ ਕਰਨ ਦਾ ਢੰਗ ਕੀ ਹੈ ? ਬਟੇਰੇ ਕਿੰਨੀਆਂ ਕਿਸਮਾਂ ਦੇ ਹੁੰਦੇ ਹਨ (ਹਰ ਇਕ ਦੀ ਤਸਵੀਰ ਵੀ ਮਿਲ ਜਾਂਦੀ ਹੈ) ਬਾਦਸ਼ਾਹ ਦੇ ਨਾਲ ਖਾਣ ਲਈ ਕੌਣ ਕੌਣ ਬੈਠਦਾ ਹੈ ? ਕੁੱਲ ਕਿੰਨਾ ਖਾਣਾ ਲੱਗਦਾ ਹੈ, ਕਿੰਨੇ ਰਸੋਈਏ ਤੇ ਹੋਰ ਸੇਵਾਦਾਰ ਸੇਵਾ ਉੱਤੇ ਲੱਗੇ ਹੁੰਦੇ ਹਨ ? ਜਿਹੜਾ ਖਾਣਾ ਬਚਦਾ ਹੈ ਉਸ ਦੀ ਖਪਤ ਕਿਵੇਂ ਹੁੰਦੀ ਹੈ ? ਰਸੋਈਖ਼ਾਨੇ ਦਾ ਵੇਰਵਾ ਇਸ ਤੋਂ ਵੱਖਰਾ ਹੈ। ਹਰ ਵੇਰਵੇ ਨੂੰ ਬੇਅੰਤ ਡੂੰਘੀ ਤੇ ਵਿਸ਼ਾਲ ਦ੍ਰਿਸ਼ਟੀ ਨਾਲ ਵੇਖ-ਪਰਖ ਕੇ ਲਿਖਿਆ ਹੈ। ਇਹੀ ਹਾਲ ਸੂਫ਼ੀਆਂ ਦੀਆਂ ਜੀਵਨੀਆਂ ਦਾ ਹੈ। *ਸੀਅਰ-ਅਲ-ਔਲੀਆ* ਵਿਚ ਬਾਬਾ ਫ਼ਰੀਦ ਤੇ ਸ਼ੇਖ਼ ਨਿਜ਼ਾਮੁੱਦ-ਦੀਨ ਔਲੀਆ ਵਾਲਾ ਭਾਗ ਬਹੁਤ ਕਰਕੇ ਅੱਖੀਂ ਡਿੱਠਾ ਤੇ ਕੰਨੀਂ ਸੁਣਿਆ ਹੋਇਆ ਹੈ ਤੇ ਹਰ ਗੱਲ ਦੀ ਸਨਦ ਨਾਲੋ-ਨਾਲ ਦਿੱਤੀ ਹੋਈ ਹੈ। ਕਵੀ ਹਸਨ ਦਿਹਲਵੀ, ਹਜ਼ਰਤ ਨਿਜ਼ਾਮੁੱਦ-ਦੀਨ ਔਲੀਆ ਦਾ ਸ਼ਰਧਾਵਾਨ ਸੇਵਕ ਸੀ। ਉਹ ਹਫ਼ਤੇ ਵਿਚ ਇਕ ਦਿਨ ਉਨ੍ਹਾਂ ਦੀ ਸੰਗਤ ਵਿਚ ਬਿਤਾਉਂਦਾ ਸੀ ਤੇ ਇਕ ਇਕ ਬਚਨ, ਜੋ ਉਸ ਦਿਨ ਹਜ਼ਰਤ ਦੇ ਮੁਖ ਵਿੱਚੋਂ ਨਿਕਲਦਾ ਸੀ ਤੇ ਇਕ ਇਕ ਘਟਨਾ ਜੋ ਉਸ ਡੇਰੇ ਵਿਚ ਵਾਪਰਦੀ ਸੀ, ਹਸਨ ਆਪਣੇ ਘਰ ਜਾ ਕੇ ਲਿਖ ਲੈਂਦਾ ਸੀ ਅਤੇ ਅਗਲੇ ਹਫ਼ਤੇ ਹਜ਼ਰਤ ਹੁਰਾਂ ਪਾਸੋਂ ਪੱਕੀ ਸੁਧਾਈ ਕਰਵਾ ਲੈਂਦਾ ਸੀ ਤਾਂ ਜੋ ਕੋਈ ਅਸ਼ੁੱਧੀ ਨਾ ਰਹਿ ਜਾਵੇ। ਹਸਨ ਦੇ ਗ੍ਰੰਥ *ਫ਼ਵਾਇਦੁਲ-ਫ਼ੁਵਾਦ* ਨਾਲੋਂ ਵਧੇਰੇ ਹੋਰ ਪ੍ਰਮਾਣਿਕ ਗ੍ਰੰਥ ਕਿਹੜਾ ਹੋ ਸਕਦਾ ਹੈ ? ਹਸਨ ਦਿਹਲਵੀ ਦੀ ਕਿਤਾਬ *ਫ਼ਵਾਇਦੁਲ-ਫ਼ੁਵਾਦ* ਤੇ ਅਬੁੱਲ-ਫ਼ਜ਼ਲ ਦੀਆਂ ਕਿਤਾਬਾਂ *ਅਕਬਰਨਾਮਾ* ਤੇ *ਆਈਨਿ-ਅਕਬਰੀ* ਕਰਕੇ ਹੀ, ਹਜ਼ਰਤ ਨਿਜ਼ਾਮੁੱਦ-ਦੀਨ ਔਲੀਆ ਤੇ ਮੁਗ਼ਲ ਸ਼ਹਿਨਸ਼ਾਹ ਜਲਾਲੁੱਦ-ਦੀਨ ਅਕਬਰ ਅੱਜ, ਸੈਂਕੜੇ ਵਰ੍ਹੇ ਲੰਘ ਜਾਣ ਦੇ ਬਾਵਜੂਦ, ਸਾਡੇ ਅੰਦਰ ਉਸੇ ਤਰ੍ਹਾਂ ਵਿਚਰ ਰਹੇ ਹਨ, ਜਿਵੇਂ ਕਦੀ ਆਪਣਿਆਂ ਸਮਿਆਂ ਵਿਚ ਵਿਚਰਦੇ ਹੁੰਦੇ ਸਨ। ਇਤਿਹਾਸਕਾਰਾਂ ਨੇ ਸਾਡੇ ਜੀਵਨ ਨੂੰ ਕਿੰਨੀ ਅਮੀਰੀ ਬਖ਼ਸ਼ੀ ਹੈ ! ਮੱਧ ਕਾਲ ਦੀਆਂ ਪੰਜਾਬੀ ਰਚਨਾਵਾਂ ਵਿਚ ਇਤਿਹਾਸ ਦਾ ਇਸ ਤਰ੍ਹਾਂ ਦਾ ਪ੍ਰਮਾਣਿਕ ਤੇ ਵਿਸਤ੍ਰਿਤ ਸੰਕਲਪ ਕਿਤੇ ਨਹੀਂ ਮਿਲਦਾ। ਪੰਜਾਬ ਯੂਨੀਵਰਸਿਟੀ ਦੇ ਗਿਆਨੀ ਦੇ ਇਮਤਿਹਾਨ ਵਿਚ ਪੰਜਾਬ ਦਾ ਇਤਿਹਾਸ ਇਸ ਵਿਚਾਰ ਨਾਲ ਪਾਠ-ਕ੍ਰਮ ਦਾ ਹਿੱਸਾ ਬਣਾਇਆ ਗਿਆ ਸੀ ਕਿ ਪੰਜਾਬੀ ਵਿਦਿਆਰਥੀਆਂ ਵਿਚ ਇਤਿਹਾਸਮੁਖਤਾ ਪੈਦਾ ਹੋਵੇਗੀ ਪਰ ਇਤਿਹਾਸ ਦੀ ਐਮ.ਏ. ਕਲਾਸ ਨੂੰ ਪੜ੍ਹਾਉਣ ਵਾਲੇ ਇਕ ਪ੍ਰੋਫ਼ੈਸਰ ਸਾਹਿਬ ਵੱਲੋਂ ਜੋ ਕਿਤਾਬ ਛਾਪੀ ਗਈ ਹੈ, ਉਸ ਵਿਚ 'ਬੁੱਧ' ਨੂੰ 'ਬੁੱਧਾ', 'ਅਸ਼ੋਕ'

ਨੂੰ 'ਅਸ਼ੋਕਾ,' 'ਗੁਪ੍ਰ' ਨੂੰ 'ਗੁਪਤਾ' ਤੇ 'ਸ਼ਕ ਸੰਮਤ' ਨੂੰ 'ਸ਼ਾਕਾ ਸੰਮਤ' ਲਿਖਿਆ ਹੋਇਆ ਹੈ। ਇਹੋ ਜਿਹੀਆਂ ਕਿਰਤਾਂ ਤਾਂ ਸਗੋਂ ਸਭ ਤੋਂ ਵੱਧ ਵਜ਼ਨ ਵਾਲੀਆਂ ਦਲੀਲਾਂ ਹਨ, ਆਪਣੇ ਇਤਿਹਾਸ ਦੀ ਫ਼ੌਰੀ ਸਾਰ ਲੈਣ ਦੇ ਹੱਕ ਵਿਚ!

ਪ੍ਰਾਚੀਨ ਕਾਲ ਦੀ ਸਾਰ ਅਸੀਂ ਪਿੱਛੋਂ ਵੀ ਲੈ ਲਵਾਂਗੇ, ਪਰ ਕਾਹਲੀ ਲੋੜ ਇਹ ਹੈ ਕਿ ਇਤਿਹਾਸ ਨੂੰ ਸੰਭਾਲਣ ਲਈ ਸੁਖਾਵਾਂ ਵਾਤਾਵਰਣ ਤਿਆਰ ਕੀਤਾ ਜਾਵੇ ਤੇ ਜੋ ਇਤਿਹਾਸ ਸਾਡੀਆਂ ਅੱਖਾਂ ਅੱਗੇ ਬਣ-ਉੱਸਰ ਕੇ ਖੰਡਰ ਹੁੰਦਾ ਜਾਂਦਾ ਹੈ, ਉਸ ਦੀ ਸੰਭਾਲ ਕਰ ਲਈ ਜਾਵੇ। ਅਸੀਂ, ਜਿਹੜੇ ਇਸ ਵੇਲੇ ਜੀਉਂਦੇ ਹਾਂ, ਸਮੇਂ ਦੇ ਕੈਸੇ ਮਹਾਨ ਟੋਟੇ ਵਿਚੋਂ ਦੀ ਲੰਘੇ ਹਾਂ! ਇਹ ਉਹ ਟੋਟਾ ਹੈ ਜਦੋਂ, ਦੱਸਿਆ ਜਾਂਦਾ ਹੈ, ਪਾਦਰੀ ਸੀ.ਐੱਫ਼. ਐਂਡ੍ਰਿਊਜ਼ ਨੇ ਪੰਜਾਬ ਦੇ ਅੰਗਰੇਜ਼ ਗਵਰਨਰ ਨੂੰ ਲਿਖਿਆ ਸੀ ਕਿ "ਮੈਂ ਅੱਜ ਗੁਰੂ ਕੇ ਬਾਗ਼ ਵਿਚ ਪੰਜ ਸੌ ਈਸੇ ਸੂਲੀ ਉੱਤੇ ਟੰਗੇ ਜਾਂਦੇ ਆਪਣੀਆਂ ਅੱਖਾਂ ਨਾਲ ਵੇਖੇ ਹਨ।" ਇਹ ਈਸਾ ਵਰਗੇ ਪੰਜ ਸੌ ਬੰਦੇ ਕੌਣ ਸਨ? ਕਿਹੜੀਆਂ ਮਾਵਾਂ ਦੀਆਂ ਕੁੱਖਾਂ ਨੂੰ ਭਾਗ ਲਾਇਆ ਸੀ, ਇਨ੍ਹਾਂ ਸੂਰਮਿਆਂ ਨੇ? ਕਿਹੜਿਆਂ ਪਿੰਡਾਂ ਜਾਂ ਨਗਰਾਂ ਵਿਚ ਜੰਮੇ ਤੇ ਫਲੇ-ਫੁੱਲੇ ਸਨ ਇਹ ਲੋਕ? ਮਨੁੱਖ ਤੋਂ ਈਸਾ ਤਕ ਦਾ ਪੈਂਡਾ, ਜੋ ਹਰ ਇਕ ਦਾ ਆਪਣਾ ਵੱਖਰਾ ਹੁੰਦਾ ਹੈ, ਕਿਵੇਂ ਤੈ ਕੀਤਾ ਸੀ ਇਨ੍ਹਾਂ ਨੇ? ਸਾਡੇ ਇਤਿਹਾਸਕਾਰਾਂ ਨੇ ਚੁੱਪ ਧਾਰੀ ਰੱਖਣ ਦੀ ਸਾਜ਼ਿਸ਼ ਕੀਤੀ ਲੱਗਦੀ ਹੈ, ਵਰਨਾ ਕੀ ਕਾਰਨ ਹੈ ਕਿ ਇਨ੍ਹਾਂ ਤੇ ਇਨ੍ਹਾਂ ਵਰਗੇ ਹੋਰ ਸੈਂਕੜੇ ਈਸਾਵਾਂ ਵਿੱਚੋਂ, ਸਾਡੇ ਜੀਵਨ ਵਿਚ ਇਕ ਵੀ ਉਸੇ ਤਰ੍ਹਾਂ ਦਾ ਤੁਰ ਫਿਰ ਨਹੀਂ ਰਿਹਾ, ਜਿਸ ਤਰ੍ਹਾਂ, ਮਸਲਨ, ਹਜ਼ਰਤ ਨਿਜ਼ਾਮੁੱਦ-ਦੀਨ ਫਿਰ ਰਹੇ ਹਨ? ਸੰਨ 1942 ਵਿਚ ਜਦੋਂ 'ਭਾਰਤ ਛੱਡ ਜਾਓ' ਦਾ ਅੰਦੋਲਨ ਚੱਲਿਆ, ਮੈਂ ਜਲੰਧਰ ਦੇ ਇਕ ਥਾਣੇ ਦੇ ਗਵਾਂਢ ਰਹਿੰਦਾ ਸਾਂ। ਪੋਲੀਸ ਨਿੱਤ ਚੁਣਵੇਂ ਪੇਂਡੂ ਕਿਰਸਾਣ ਆਗੂਆਂ ਨੂੰ ਘੇਰ-ਘਾਰ ਕੇ ਲਿਆਉਂਦੀ ਤੇ ਰਾਤ ਦੇ ਹਨੇਰੇ ਵਿਚ ਉਨ੍ਹਾਂ ਪਿੰਜਰੇ ਵਿਚ ਤਾੜੇ ਸ਼ੇਰਾਂ ਨੂੰ ਜੋ ਤਸੀਹੇ ਝੱਲਣੇ ਪੈਂਦੇ, ਉਨ੍ਹਾਂ ਦੀ ਸੂਚਨਾ, ਦਿਲ-ਕੰਬਾਊ ਅੜਾਟਾਂ ਰਾਹੀਂ; ਸਾਰੀ ਸਾਰੀ ਰਾਤ ਮਿਲਦੀ ਰਹਿੰਦੀ ਤੇ ਇਹ ਕੁੱਝ ਉਸ ਵੇਲੇ ਸਾਰੇ ਥਾਣਿਆਂ ਵਿਚ ਨਿਰਵਿਘਨ ਹੋ ਰਿਹਾ ਸੀ। ਆਖ਼ਰ ਇਹ ਮਾਈ ਦੇ ਲਾਲ ਕੌਣ ਸਨ, ਜੋ ਆਪਣੀ ਮਰਜ਼ੀ ਨਾਲ, ਸੁਖ ਤਿਆਗ ਕੇ ਦੁੱਖ ਵਿਹਾਜਣ ਨਿਕਲ ਤੁਰੇ ਸਨ—ਜੋ ਆਪਣੇ ਹੱਡ-ਮਾਸ ਨੂੰ ਨਿਰਦਈ ਵਹਿਸ਼ੀਆਂ ਦੀ ਅਭਿਆਸ-ਸ਼ਾਲਾ ਬਣਾਉਣ ਲਈ ਨੱਠੇ ਤੁਰੇ ਆਉਂਦੇ ਸਨ? ਕਿਸੇ ਨੂੰ ਇਨ੍ਹਾਂ ਦਾ ਕੋਈ ਪਤਾ ਨਹੀਂ। ਇਕ ਵਾਰੀ ਪਟਿਆਲੇ ਵਿਚ ਇਕ ਅਖ਼ਬਾਰ ਦੇ ਦਫ਼ਤਰ ਵਿਚ ਇਕ ਸਠਿਆਏ ਮਨੁੱਖੀ ਖੰਡਰ ਨੂੰ ਵੇਖਣ ਦਾ ਮੌਕਾ ਮਿਲਿਆ ਸੀ ਜੋ ਆਪਣੀ ਰਹਿੰਦੀ ਆਰਜਾ ਕੱਟਣ ਲਈ ਪੰਦਰਾਂ-ਵੀਹ ਰੁਪੈ ਮਹੀਨੇ ਦੀ ਪੈਨਸ਼ਨ ਮਨਜ਼ੂਰ ਕਰਾਉਣ ਲਈ ਸਿਫ਼ਾਰਸ਼ਾਂ ਲੱਭਦਾ ਫਿਰਦਾ ਸੀ। ਉਸ ਨੇ ਪੈਪਸੂ ਰਾਜ ਦੇ ਇਕ ਵੱਡੇ ਅਧਿਕਾਰੀ ਵੱਲ ਲਿਖੇ, ਆਪਣੇ ਮੇਜਰਨਾਮੇ ਵਿਚ ਲਿਖਿਆ ਸੀ:

> ...ਹੋਰ ਤਾਂ ਕਿਸੇ ਨੂੰ ਪਤਾ ਹੋਵੇ ਜਾਂ ਨਾ, ਤੁਹਾਨੂੰ ਤਾਂ ਪਤਾ ਹੀ ਹੈ ਕਿ ਮੇਰਾ ਸਰੀਰ ਮੇਰੇ ਲਈ ਓਦੋਂ ਤੋਂ ਅਸਹਿ ਭਾਰ ਬਣਿਆ ਹੋਇਆ ਹੈ, ਜਦੋਂ ਤੁਸੀਂ ਜੇਲ੍ਹ ਵਿਚ ਮੇਰਾ ਸਤਿਆਗ੍ਰਹਿ ਤੁੜਾਉਣ ਲਈ ਆਪਣੇ ਬੂਟਾਂ ਦੀਆਂ ਅੱਡੀਆਂ ਮੇਰੀ ਛਾਤੀ ਤੇ ਢਿੱਡ ਵਿਚ ਖੋਭੀਆਂ ਸਨ...

ਇਸ ਤਰ੍ਹਾਂ ਦੇ ਅਨੇਕ ਜ਼ਿੰਦਾ-ਸ਼ਹੀਦ, ਜੋ ਸ਼ਾਨਦਾਰ ਇਕਾਈਆਂ ਸਨ, ਆਪਣੇ ਆਪ ਵਿਚ ਬਚਿੱਤਰ ਸ਼ਖ਼ਸੀਅਤਾਂ ਸਨ, ਹੁਣ ਸਾਡੇ ਭਾਣੇ ਇਕ ਅਸਪਸ਼ਟ ਹਜੂਮ ਦਾ ਅਸਲੋਂ ਬੇ-ਪਛਾਣ ਭਾਗ ਬਣ ਕੇ ਰਹਿ ਗਈਆਂ ਹਨ, ਜਿਸ ਕਰਕੇ ਇਹ ਕਿਸੇ ਵੀ ਕਲਾਕਾਰ, ਕਵੀ ਜਾਂ ਜੀਵਨੀਕਾਰ ਦੇ ਹੁਨਰ ਦਾ ਪਾਤਰ ਨਹੀਂ ਬਣ ਸਕਦੀਆਂ।

ਪੰਜਾਬ ਵਿਚ, ਪਤਾ ਨਹੀਂ, ਇਸ ਤਰ੍ਹਾਂ ਦੀਆਂ ਕਿੰਨੀਆਂ ਲਹਿਰਾਂ ਚੱਲ ਚੁੱਕੀਆਂ ਹਨ ਤੇ ਰਾਜ ਭਾਵੇਂ ਦੇਸੀ ਸੀ ਜਾਂ ਬਦੇਸੀ, ਅਮਨ-ਚੈਨ ਦੇ ਰਾਖਿਆਂ ਲਈ ਹਰ ਰੰਗ ਦੇ ਅੰਦੋਲਨਕਾਰ, ਕੁਚਲਣਜੋਗ ਸਾਮੱਗਰੀ ਰਹੇ ਹਨ। ਇਨ੍ਹਾਂ ਵਿਚ ਮਨੁੱਖਤਾ ਤੇ ਪਰਸੁਆਰਥ ਦੇ ਕੈਸੇ ਕੈਸੇ ਸ਼ਾਨਦਾਰ ਨਮੂਨੇ ਕੁਚਲੇ ਗਏ, ਸਾਡੇ ਪਾਸ ਕੋਈ ਲੇਖਾ-ਜੋਖਾ ਨਹੀਂ ਹੈ। ਇਹ ਲੋਕ ਸਾਡੀ ਇਤਿਹਾਸ ਵੱਲ ਅਰੁਚੀ ਦੀ ਬਲੀ ਚੜ੍ਹ ਚੁੱਕੇ ਹਨ। ਜੋ ਮੁਸਲਮਾਨ ਸੂਫ਼ੀ ਜਾਂ ਪ੍ਰਚਾਰਕ, ਪਹਿਲੇ-ਪਹਿਲ, ਸਾਡੇ ਪਿੰਡਾਂ ਤੇ ਸ਼ਹਿਰਾਂ ਵਿਚ ਇਸਲਾਮ ਦੇ ਪ੍ਰਵੇਸ਼ ਦਾ ਸਾਧਨ ਬਣੇ, ਉਹ ਕੌਣ ਸਨ ਤੇ ਉਨ੍ਹਾਂ ਨੂੰ ਕਿਨ੍ਹਾਂ ਔਕੜਾਂ ਦਾ ਸਾਹਮਣਾ ਕਰਨਾ ਪਿਆ ? ਉਨ੍ਹਾਂ ਵਿਚ ਕਿਹੜੇ ਗੁਣ ਸਨ, ਜਿਨ੍ਹਾਂ ਕਰ ਕੇ ਪਿੰਡਾਂ ਦੇ ਪਿੰਡ ਮੁਸਲਮਾਨ ਬਣਦੇ ਗਏ ? ਮਗਰੋਂ, ਜਿਨ੍ਹਾਂ ਮੁਰੈਲਾਂ ਨੇ ਸਿੱਖ ਧਰਮ ਦਾ ਪ੍ਰਚਾਰ ਕੀਤਾ, ਉਨ੍ਹਾਂ ਦਾ ਕੋਈ ਵੇਰਵਾ ਕਿਸੇ ਪਾਸੋਂ ਮਿਲ ਸਕਦਾ ਹੈ ? ਮੁੱਢਲੇ ਉਦਾਸੀ, ਨਿਰਮਲੇ, ਸੇਵਾ ਪੰਥੀ, ਸੁਥਰੇ ਸ਼ਾਹੀ, ਨਾਮਧਾਰੀ, ਤੇ ਨਿਰੰਕਾਰੀ ਸਾਧੂਆਂ ਬਾਰੇ ਸਾਡੇ ਪਾਸ ਕਿੰਨਾ ਈਮਾਨਦਾਰ ਵੇਰਵਾ ਮੌਜੂਦ ਹੈ ? ਸਾਡੇ ਜਿਨ੍ਹਾਂ ਫ਼ੌਜੀ ਸੂਰਬੀਰਾਂ, ਸਾਹਿੱਤਕਾਰਾਂ, ਕਲਾਕਾਰਾਂ, ਸੈਲਾਨੀਆਂ, ਸਿਰਕੱਢ ਸਰਕਾਰੀ ਅਫ਼ਸਰਾਂ ਜਾਂ ਕਰਮਚਾਰੀਆਂ, ਰਾਜਨੀਤੱਗਾਂ, ਵਿਗਿਆਨੀਆਂ, ਅਧਿਆਪਕਾਂ, ਵਿਦਵਾਨਾਂ, ਖਿਡਾਰੀਆਂ, ਕਾਰਖ਼ਾਨੇਦਾਰਾਂ, ਦੁਕਾਨਦਾਰਾਂ, ਮਜ਼ਦੂਰਾਂ ਤੇ ਕਿਸਾਨ ਭਰਾਵਾਂ—ਗੱਲ ਕੀ, ਹਰ ਖੇਤਰ ਦੇ ਲੋਕਾਂ ਦੇ ਜੀਵਨ, ਉਨ੍ਹਾਂ ਦੀਆਂ ਕਾਰਗੁਜ਼ਾਰੀਆਂ, ਪ੍ਰਾਪਤੀਆਂ ਤੇ ਅਪ੍ਰਾਪਤੀਆਂ ਸਾਡੇ ਜੀਵਨ ਦਾ ਭਾਗ ਬਣਨੀਆਂ ਚਾਹੀਦੀਆਂ ਸਨ, ਲਿਖਤੀ ਸਾਮੱਗਰੀ ਦੀ ਅਣਹੋਂਦ ਕਰਕੇ ਬਣ ਨਹੀਂ ਸਕੀਆਂ। ਇਹ ਜੀਵਨੀਆਂ ਵਾਲਾ ਉਹ ਪੱਖ ਹੈ ਜਿਸ ਵੱਲ ਅਸੀਂ ਆਪਣੀ ਇਤਿਹਾਸਿਕ ਦ੍ਰਿਸ਼ਟੀ ਅਜੇ ਵੀ ਕੇਂਦ੍ਰਿਤ ਕਰ ਸਕਦੇ ਹਾਂ। ਸਾਡੇ ਨੇੜੇ ਦੀ ਸਿੰਘ ਸਭਾ ਲਹਿਰ, ਅਕਾਲੀ ਲਹਿਰ, ਬੱਬਰ ਲਹਿਰ, ਕਿਰਤੀ ਲਹਿਰ, ਗ਼ਦਰ ਲਹਿਰ, ਕਾਂਗਰਸ, ਕਮਿਊਨਿਸਟ, ਆਰੀਆ ਸਮਾਜ, ਦੇਵ ਸਮਾਜ, ਆਦਿ ਹਰ ਪ੍ਰਕਾਰ ਦੀਆਂ ਲਹਿਰਾਂ ਵਿਚ ਐਸੇ ਮਨੁੱਖ ਮੌਜੂਦ ਸਨ, ਜੋ ਸਮੁੱਚੀ ਮਨੁੱਖਤਾ ਦਾ ਸ਼ਿੰਗਾਰ ਮੰਨੇ ਜਾ ਸਕਦੇ ਹਨ। ਅਜੇ ਵੇਲਾ ਪੂਰੀ ਤਰ੍ਹਾਂ ਵਿਹਾਇਆ ਨਹੀਂ, ਸਾਨੂੰ ਫ਼ੌਰਨ ਕੰਮ ਉੱਤੇ ਜੁੱਟ ਜਾਣਾ ਚਾਹੀਦਾ ਹੈ। ਇਉਂ ਇਤਿਹਾਸ ਨੂੰ ਸੰਭਾਲਦਿਆਂ, ਇਤਿਹਾਸ ਘੜਨ ਵਾਲਿਆਂ ਦੀਆਂ ਇਹ ਜੀਵਨੀਆਂ ਲਿਖ ਕੇ ਅਸੀਂ ਪੰਜਾਬੀ ਸਾਹਿੱਤ ਦੇ ਇਕ ਅਪੂਰਨ ਭਾਗ ਨੂੰ ਪੂਰਨ ਵਿਚ ਵੀ ਸਹਾਈ ਹੋ ਰਹੇ ਹੋਵਾਂਗੇ।

ਜੀਵਨੀਆਂ ਤੋਂ ਛੁੱਟ ਸਾਡੇ ਆਲੇ-ਦੁਆਲੇ ਵਿਚ ਅਣਗਿਣਤ ਐਸੇ ਮਜ਼ਮੂਨ ਪਏ ਹੁੰਦੇ ਹਨ ਜੋ ਕੇਵਲ ਸਾਡੇ ਧਿਆਨ ਦੇ ਮੁਥਾਜ ਹੁੰਦੇ ਹਨ। ਇਕ ਵਾਰੀ ਸਾਡੇ ਵਿਸ਼ਵ-ਵਿਦਿਆਲਿਆਂ, ਕਾਲਜਾਂ ਤੇ ਸਕੂਲਾਂ ਦੇ ਅਧਿਆਪਕ ਅਤੇ ਲੇਖਕ, ਬਲਕਿ ਹਰ ਪੜ੍ਹਿਆ ਤੇ ਅਨਪੜ੍ਹ ਬੰਦਾ, ਇਸ ਪਾਸੇ ਦੀ ਲੋੜ ਸਮਝਣ ਦੀ ਖੇਚਲ ਕਰਨ ਲੱਗ ਪਵੇ ਤਾਂ ਕਦਮ ਕਦਮ ਉੱਤੇ ਅਣਛੋਹੇ ਮਜ਼ਮੂਨ ਰੁਲਦੇ ਪਏ ਮਿਲਣਗੇ। ਭਲਾ ਇਨ੍ਹਾਂ ਹੇਠ ਦਰਜ ਕੀਤੇ ਵਿਸ਼ਿਆਂ ਬਾਰੇ, ਜੋ ਇਹ ਸਤਰਾਂ ਲਿਖਦਿਆਂ-ਲਿਖਦਿਆਂ ਮੇਰੇ ਮਨ ਉੱਤੇ ਉੱਘੜ-ਦੁੱਘੜ ਤਰਤੀਬ ਵਿਚ ਤਰ ਆਏ ਹਨ, ਸਾਡੇ ਵਿਦਵਾਨ ਕੀ ਕਹਿਣਾ ਚਾਹੁਣਗੇ ?

ਰਾਜਨੀਤਿਕ, ਧਾਰਮਿਕ, ਸਮਾਜਿਕ ਜਾਂ ਹੋਰ ਅੰਦੋਲਨ; ਪ੍ਰਸਿੱਧ ਡੇਰੇ ਜਾਂ ਧਰਮ-ਅਸਥਾਨ ਤੇ ਹੋਰ ਹਰ ਤਰ੍ਹਾਂ ਦੇ ਇਦਾਰੇ; ਜੰਗੀ ਕਾਰਨਾਮੇ ਤੇ ਲੜਾਈਆਂ, ਰਾਜੇ ਤੇ ਰਿਆਸਤਾਂ; ਨਹਿਰਾਂ, ਡਾਕ, ਤਾਰ ਤੇ ਟੈਲੀਫ਼ੋਨ; ਸੜਕਾਂ, ਖ਼ਾਸ ਕਰਕੇ ਪੁਰਾਣੇ ਵਪਾਰ-ਪੱਥ; ਪ੍ਰਬੰਧ ਸੇਵਾਵਾਂ; ਬਦਲਦੇ ਰਾਜ-ਪ੍ਰਬੰਧਾਂ ਵਿਚ ਪੰਜਾਬ; ਕਣਕ, ਕਪਾਹ, ਕਮਾਦ, ਆਲੂ, ਆਦਿ; ਵੱਡੇ ਉਦਯੋਗ ਤੇ ਦਸਤਕਾਰੀਆਂ; ਮੁੱਢਲੀ ਤੋਂ ਲੈ ਕੇ

ਯੂਨੀਵਰਸਿਟੀ ਤਕ ਦੀ ਵਿਦਿਆ ਤੇ ਵਿਦਿਆਲੇ; ਪ੍ਰਸਿੱਧ ਪਿੰਡ ਤੇ ਸ਼ਹਿਰ; ਥੇਹ ਤੇ ਖੰਡਰ; ਗੋਤਾਂ, ਜਾਤਾਂ ਤੇ ਕਬੀਲੇ; ਅਖ਼ਬਾਰਾਂ, ਪੱਤਰਕਾਰੀ; ਪੰਜਾਬ ਤੇ ਅਫ਼ਗਾਨਿਸਤਾਨ; ਪੰਜਾਬ ਤੇ ਈਰਾਨ; ਪੰਜਾਬ ਤੇ ਚੀਨ; ਪੰਜਾਬ ਤੇ ਨੇਪਾਲ; ਪੰਜਾਬ ਤੇ ਕਸ਼ਮੀਰ; ਪੰਜਾਬ ਤੇ ਹਿਮਾਚਲ; ਪੰਜਾਬ ਤੇ ਹਰਿਆਣਾ; ਪੰਜਾਬ ਤੇ ਸਿੰਧ; ਪੰਜਾਬ ਤੇ ਉੱਤਰ ਪ੍ਰਦੇਸ਼; ਪੰਜਾਬ ਤੇ ਰਾਜਸਥਾਨ; ਪੰਜਾਬ ਤੋਂ ਬਾਹਰ ਵੱਸਦੇ ਪੰਜਾਬੀ; ਪੰਜਾਬ ਤੋਂ ਬਾਹਰ ਪੰਜਾਬ ਦਾ ਕਲਚਰੀ ਪ੍ਰਭਾਵ; ਪੰਜਾਬ ਤੇ ਫ਼ਿਲਮ-ਜਗਤ; ਪੰਜਾਬ ਦਾ ਸੰਗੀਤ; ਉਪ-ਭਾਸ਼ਾਵਾਂ, ਲੋਕ-ਸਾਹਿੱਤ; ਵਹਿਮ-ਭਰਮ, ਕੱਪੜੇ, ਗਹਿਣੇ, ਭਾਂਡੇ, ਆਦਿ; ਪਿੰਡਾਂ, ਸ਼ਹਿਰਾਂ ਤੇ ਬੰਦਿਆਂ ਦੇ ਨਾਂ, ਨਦੀਆਂ ਨਾਲੇ; ਬਾਰਾਂ; ਆਦਿ।

ਜਦੋਂ ਇਸ ਤਰ੍ਹਾਂ ਵਰਤਮਾਨ ਰਾਜਚਾਰੇ, ਭਾਈਚਾਰੇ, ਅਰਥਚਾਰੇ ਤੇ ਧਰਮਚਾਰੇ ਨੂੰ ਇਤਿਹਾਸ ਦੇ ਨੁਕਤੇ ਤੋਂ ਸੰਭਾਲਣ ਦੀ ਇੱਛਾ ਨਾਲ, ਫਰੋਲਣਾ ਸ਼ੁਰੂ ਕਰਾਂਗੇ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਸਾਡੇ ਸਾਹਮਣੇ, ਇਤਿਹਾਸ ਬਣਾਉਣ ਵਾਲੇ ਬੰਦੇ ਤੁਰ ਫਿਰ ਰਹੇ ਹੋਣ ਤੇ ਅਸੀਂ ਉਨ੍ਹਾਂ ਨੂੰ ਚਿਤਰਾਂ, ਫ਼ਿਲਮਾਂ ਤੇ ਲਿਖਤਾਂ ਰਾਹੀਂ ਭਵਿੱਖ ਲਈ ਸੰਭਾਲਣ ਦੀ ਥਾਂ, ਅਣਗੌਲਿਆ ਰਹਿਣ ਦੇਈਏ ਜਾਂ ਇਸ ਸ਼੍ਰੇਣੀ ਦੇ ਜਿਹੜੇ ਲੋਕ ਬਿਲਕੁਲ ਅਣਗੌਲੇ ਹੀ ਗੁਜ਼ਰ ਚੁੱਕੇ ਹਨ, ਉਨ੍ਹਾਂ ਨੂੰ ਸੁਰਜੀਤ ਨਾ ਕਰਨਾ ਚਾਹੀਏ ? ਜਿਨ੍ਹਾਂ ਦਾ ਕੇਵਲ ਧਿਆਨ ਧਰ ਕੇ ਹੀ 'ਵਾਹਿਗੁਰੂ, ਵਾਹਿਗੁਰੂ' ਬੋਲਦੇ ਹਾਂ, ਉਹ ਨਿਰੋਲ ਸਮਸ਼ਟੀ ਰੂਪ ਵਿਚ ਹੀ ਨਹੀਂ, ਵਿਅਸ਼ਟੀ ਰੂਪ ਵਿਚ ਜਦੋਂ ਸਾਹਮਣੇ ਆ ਖੜੇ ਹੋਏ ਤਾਂ ਅਸੀਂ ਕਿੰਨੇ ਭਰੇ-ਭਰੇ ਲੱਗਾਂਗੇ ? ਚੀਨ-ਭਾਰਤ ਦੀ ਟੱਕਰ ਵੇਲੇ ਇਨ੍ਹਾਂ ਸਤਰਾਂ ਦੇ ਲੇਖਕ ਨੇ ਸਵਰਗੀ ਸ. ਪ੍ਰਤਾਪ ਸਿੰਘ ਕੈਰੋਂ ਨੂੰ ਇਕ ਸੁਝਾ ਦਿੱਤਾ ਸੀ ਕਿ ਹੁਣ ਜਦ ਤੁਸੀਂ ਲੋਕਾਂ ਵਿਚ ਇਕਦਮ ਵੀਰ-ਭਾਵ ਦਾ ਸੰਚਾਰ ਕਰਨਾ ਚਾਹੁੰਦੇ ਹੋ, ਤੁਹਾਨੂੰ ਚਾਹੀਦਾ ਹੈ ਪੰਜਾਬ ਵਿਚ ਹੋ ਚੁੱਕੇ ਉਸ ਮਹਾਨ ਤਜਰਬੇ ਵੱਲ ਧਿਆਨ ਦਿਓ, ਜਿਸ ਰਾਹੀਂ 'ਪਰਮ-ਪੁਰਖ' ਦੇ ਇਕ 'ਦਾਸ' ਨੇ ਗਿੱਦੜਾਂ ਤੋਂ ਸ਼ੇਰ ਬਣਾ ਦਿੱਤੇ ਸਨ। ਦੂਜੇ ਉਨ੍ਹਾਂ ਪੰਜਾਬੀ ਸ਼ੇਰਾਂ ਨੂੰ, ਜਿਨ੍ਹਾਂ ਦੇ ਕਾਰਨਾਮੇ ਸੁਣ ਸੁਣ ਕੇ ਹੁਣ ਤਕ ਡੌਲੇ ਫਰਕਦੇ ਹਨ, ਪਰ ਜਿਨ੍ਹਾਂ ਦੇ ਨਾਂ ਸਿੱਖਾਂ ਜਾਂ ਪੰਜਾਬੀਆਂ ਤੋਂ ਛੁੱਟ ਹੋਰ ਕਿਸੇ ਤਕ ਪਹੁੰਚੇ ਹੀ ਨਹੀਂ, ਇਸ ਮੌਕੇ ਉੱਤੇ ਰਾਸ਼ਟਰੀ ਆਸਣ ਉੱਤੇ ਪਹੁੰਚਾਉਣ ਦਾ ਕਾਹਲਾ ਪ੍ਰਬੰਧ ਕਰਨਾ ਚਾਹੀਦਾ ਹੈ, ਕਿਉਂਕਿ ਭਾਰਤ ਦੀ ਵੀਰ-ਮਾਲਾ ਕੋਈ ਬਹੁਤ ਵੱਡੀ ਨਹੀਂ ਹੈ ਤੇ ਸਾਡੇ ਜੋਧੇ, ਜੋ ਉਂਜ ਤਾਂ ਸੰਕੀਰਣਤਾ ਦਾ ਸ਼ਿਕਾਰ ਹੀ ਬਣੇ ਰਹਿਣਗੇ, ਇਸ ਵੇਲੇ ਆਦਰ-ਮਾਣ ਨਾਲ ਸਵੀਕਾਰ ਕਰ ਲਏ ਜਾਣਗੇ। ਇਸ ਚਿੱਠੀ ਦਾ ਲਾਭ ਇਹ ਹੋਇਆ ਕਿ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਇਹ ਯੋਜਨਾ ਸਿਰੇ ਚਾੜ੍ਹਨ ਲਈ ਧਨ ਦੇ ਦਿੱਤਾ ਗਿਆ। ਜਿਸ ਨਾਲ ਯੂਨੀਵਰਸਿਟੀ ਕੁੱਝ ਕਿਤਾਬਾਂ ਤਿਆਰ ਕਰਵਾ ਸਕੀ। ਲੇਖਕ ਦੀ ਕਿਤਾਬ *ਖ਼ੁਸ਼ਹਾਲ ਖ਼ਾਨ ਖ਼ਟਕ—ਜੀਵਨ ਤੇ ਰਚਨਾ* ਪੰਜਾਬੀ ਯੂਨੀਵਰਸਿਟੀ ਨੇ ਇਸੇ ਪ੍ਰੋਗਰਾਮ ਹੇਠ ਛਾਪੀ ਸੀ।

ਅਸਲੀ ਗੱਲ ਇਹ ਹੈ ਕਿ ਧਨ ਦੀ ਤੋਟ ਨਹੀਂ, ਪ੍ਰਕਾਸ਼ਨ ਜਾਂ ਸੰਭਾਲ ਦੀ ਵੀ ਕੋਈ ਵੱਡੀ ਸਮੱਸਿਆ ਨਹੀਂ ਹੈ; ਵੱਡੀ ਸਮੱਸਿਆ ਸਾਡੀ ਆਪਣੀ ਬੇਮੁਖਤਾ ਹੈ, ਵਰਨਾ ਕੋਈ ਵਜਹ ਨਹੀਂ ਕਿ ਸਾਡੇ ਪਾਸ ਗੁਰੂ ਨਾਨਕ ਦੇਵ ਵਰਗੀ ਮਹਾਨ ਹਸਤੀ ਦੀ ਇਕ ਵੀ ਹੱਥ-ਲਿਖਤ ਮੌਜੂਦ ਨ ਹੋਵੇ। ਅਸੀਂ ਕੰਘੇ, ਕਪੜੇ-ਲੀੜੇ, ਜੁੱਤੀਆਂ, ਪਲੰਘੀਰੀਆਂ ਤੇ ਸ਼ਸਤਰ ਤਾਂ ਸੰਭਾਲੇ ਹਨ, ਜੋ ਮਾੜੀ ਗੱਲ ਨਹੀਂ, ਪਰ ਲਿਖਤਾਂ ਸੰਭਾਲਣ ਵੱਲੋਂ ਜੋ ਅਵੇਸਲਾਪਨ ਵਿਖਾਇਆ ਹੈ, ਉਸ ਦੀ ਵਿਆਖਿਆ ਸਾਡੀ ਇਤਿਹਾਸ ਵੱਲੋਂ ਬੇਮੁਖਤਾ ਨਾਲ ਹੀ ਹੋ ਸਕਦੀ ਹੈ, ਹੋਰ ਕਿਸੇ ਤਰ੍ਹਾਂ ਨਹੀਂ। ਇਸ ਬੇਮੁਖਤਾ ਦਾ ਇਕ ਹੋਰ ਉਦਾਹਰਣ ਵੇਖੋ :

ਲੁਧਿਆਣੇ ਜ਼ਿਲੇ ਵਿਚ ਇਕ ਪਿੰਡ ਹੈ, 'ਹਠੂਰ'। ਸਭ ਤੋਂ ਪਹਿਲਾਂ ਸੁਰਗਵਾਸੀ ਸ. ਅਤਰ ਿੰਘ ਭਦੌੜੀਏ ਨੇ ਇਸ ਨਗਰ ਦੀ ਇਕ ਪੁਰਾਣੀ ਇਮਾਰਤ (ਰਾਏ ਫ਼ੀਰੋਜ਼ ਦੇ ਮਕਬਰੇ) ਦੀਆਂ ਕੰਧਾਂ ਉੱਤੇ ਗੁਰੂ ਨਾਨਕ ਦੇਵ ਦੇ ਜਨਮ ਤੋਂ ਪਹਿਲਾਂ ਦੀਆਂ ਕੁਝ ਸੰਨ-ਸੰਮਤ ਵਾਲੀਆਂ ਲਿਖਤਾਂ ਵੱਲ ਧਿਆਨ ਦਿਵਾਇਆ, ਜਿਨ੍ਹਾਂ ਤੋਂ ਸਾਬਤ ਹੁੰਦਾ ਸੀ ਕਿ ਗੁਰਮੁਖੀ ਅੱਖਰਾਂ ਦਾ ਇਤਿਹਾਸ ਗੁਰੂ ਜੀ ਤੋਂ ਪਿਛਾਂਹ ਜਾਂਦਾ ਹੈ। ਸਰਦਾਰ ਗੁਰਬਖ਼ਸ਼ ਸਿੰਘ (ਜੀ.ਬੀ. ਸਿੰਘ) ਨੇ ਵੀ ਇਹ ਲਿਖਤਾਂ ਉਥੇ ਜਾ ਕੇ ਉਤਾਰੀਆਂ ਤੇ ਸ. ਅਤਰ ਸਿੰਘ ਦੀ ਪ੍ਰੋੜ੍ਹਤਾ ਕੀਤੀ। ਜਦੋਂ ਮੈਂ ਓਥੇ ਗਿਆ ਤਾਂ ਮਕਬਰੇ ਦਾ ਬਾਹਰਲਾ ਬਰਾਂਡਾ ਢਹਿ ਚੁੱਕਾ ਸੀ, ਛੱਤ ਦਾ ਨਾਂ ਨਿਸ਼ਾਨ ਨਹੀਂ ਸੀ। ਕੰਧਾਂ ਜ਼ਰੂਰ ਖੜੀਆਂ ਸਨ, ਪਰ ਉਨ੍ਹਾਂ ਦਾ ਪਲਸਤਰ, ਜਿਨ੍ਹਾਂ ਉੱਤੇ ਉਹ ਅਨਮੋਲ ਲਿਖਤਾਂ ਅੰਕਿਤ ਸਨ, ਮੀਂਹ ਕਣੀ ਨੇ ਖਾ ਲਿਆ ਹੋਇਆ ਸੀ। ਕੇਵਲ ਮਹਿਰਾਬਾਂ ਦੇ ਥੱਲੇ ਕਰ ਕੇ, ਜਿੱਥੇ ਮੀਂਹ ਦੀ ਮਾਰ ਨਹੀਂ ਸੀ ਹੋਈ, ਕੁੱਝ ਮੱਧਮ ਲਿਖਤਾਂ ਸੁਰੱਖਿਅਤ ਸਨ ਤੇ ਜੋ ਜੋ ਹੱਥ ਨਾਲ ਟ੍ਰੇਸ ਹੋ ਸਕੀਆਂ, ਉਹ ਮੈਂ ਕਰ ਲਈਆਂ। ਇਹ ਸਪਸ਼ਟ ਸੀ ਕਿ ਇਹ ਕੰਧਾਂ ਬਹੁਤੀ ਦੇਰ ਖੜੀਆਂ ਨਹੀਂ ਰਹਿ ਸਕਦੀਆਂ। ਇਨ੍ਹਾਂ ਲਿਖਤਾਂ ਦੀ ਸੰਭਾਲ ਲਈ ਮੈਂ ਦੇਸ ਦੇ ਪੁਰਾਤਤ੍ਵ ਵਿਭਾਗ ਦੇ ਜਾਇੰਟ ਡਾਇਰੈਕਟਰ ਡਾ. ਬਹਾਦਰ ਚੰਦ ਛਾਬੜਾ ਨੂੰ ਲਿਖਿਆ ਤੇ ਦਿੱਲੀ ਵਿਚ ਆਪ ਜਾ ਕੇ ਵੀ ਉਨ੍ਹਾਂ ਨੂੰ ਮਿਲਿਆ। ਉਹ ਉਚੇਚਾ ਟੂਰ ਬਣਾ ਕੇ ਆਏ ਤੇ ਮੈਨੂੰ ਨਾਲ ਲੈ ਕੇ ਹਠੂਰ ਤੇ ਹੋਰ ਕਈ ਥੇਹਾਂ ਦਾ ਦੌਰਾ ਕੀਤਾ। ਲੇਜ਼ਰ ਕੈਮਰੇ ਨਾਲ, ਡਾ. ਛਾਬੜਾ ਦੇ ਨਾਲ ਆਏ ਫ਼ੋਟੋਗ੍ਰਾਫ਼ਰ ਨੇ ਹਠੂਰੀ ਲਿਖਤਾਂ ਦੀਆਂ ਕਈ ਫ਼ੋਟੋਆਂ ਲਈਆਂ, ਪਰ ਮੈਨੂੰ ਨਹੀਂ ਪਤਾ ਉਨ੍ਹਾਂ ਦੀ ਵਰਤੋਂ ਵਿਭਾਗ ਕਿਸੇ ਤਰ੍ਹਾਂ ਕਰ ਵੀ ਸਕਿਆ ਕਿ ਸਰਕਾਰੀ ਡੱਬਿਆਂ ਵਿਚ ਪਈਆਂ ਫ਼ਿਲਮਾਂ ਬੇਕਾਰ ਹੋ ਗਈਆਂ। ਮੈਂ ਸ. ਪ੍ਰਤਾਪ ਸਿੰਘ ਕੈਰੋਂ ਨੂੰ ਲਿਖਿਆ ਕਿ ਇਸ ਬਚੀ-ਖੁਚੀ ਪਰ ਅਦੁੱਤੀ ਯਾਦਗਾਰ ਨੂੰ ਪੰਜਾਬ ਰਾਜ ਦੇ ਪੁਰਾਤਤ੍ਵ ਵਿਭਾਗ ਵੱਲੋਂ ਸੰਭਾਲਣ ਦਾ ਪ੍ਰਬੰਧ ਕੀਤਾ ਜਾਵੇ। ਉਨ੍ਹਾਂ ਨੇ ਮੇਰੀ ਚਿੱਠੀ ਆਰਕਾਈਵਜ਼ ਵਿਭਾਗ, ਪਟਿਆਲਾ ਦੇ ਡਾਇਰੈਕਟਰ ਵੱਲ ਭੇਜ ਦਿੱਤੀ, ਅਰਥਾਤ ਸਾਰੀ ਗੱਲ ਖੂਹ ਵਿਚ ਸੁੱਟ ਦਿੱਤੀ। ਅੱਜ ਓਥੇ ਕੋਈ ਲਿਖਤ ਨਹੀਂ ਹੈ ਤੇ ਗੁਰਮੁਖੀ ਦੀ ਪ੍ਰਾਚੀਨਤਾ ਦਾ ਇੱਕੋ ਇਕ ਸਬੂਤ ਜੋ ਸੰਭਾਲਿਆ ਜਾ ਸਕਦਾ ਸੀ, ਸਦਾ ਲਈ ਗੂੰਗੇ ਬੋਲੇ ਸਮੇਂ ਦੀ ਬਲੀ ਚੜ੍ਹ ਗਿਆ ਹੈ।

ਪੰਜਾਬ ਵਿਚ ਇਕ ਹੋਰ ਵੰਨਗੀ ਦੀ ਬੜੀ ਕੀਮਤੀ ਇਤਿਹਾਸਿਕ ਯਾਦਗਾਰ ਸੀ 'ਗੁਰੂ ਹਰਿ ਸਹਾਏ ਵਾਲੀ ਪੋਥੀ'। ਫ਼ੀਰੋਜ਼ਪੁਰ ਤੋਂ ਫ਼ਾਜ਼ਿਲਕਾ ਜਾਣ ਵਾਲੀ ਲਾਈਨ ਉੱਤੇ 'ਗੁਰੂ ਹਰਿ ਸਹਾਏ' ਇਕ ਸਟੇਸ਼ਨ ਹੈ। ਏਥੋਂ ਦੇ ਸੋਢੀ ਖ਼ਾਨਦਾਨ ਪਾਸ ਇਕ ਪੋਥੀ ਸੁਰੱਖਿਅਤ ਸੀ, ਜੋ ਆਪਣੀ ਪੁਰਾਤਨਤਾ ਕਰਕੇ ਬੇਅੰਤ ਧਾਰਮਿਕ, ਸਾਹਿੱਤਿਕ ਤੇ ਸਭਿਆਚਾਰਕ ਅਹਿਮੀਅਤ ਦੀ ਮਾਲਕ ਸੀ। ਸੋਢੀਆਂ ਨੇ ਪੋਥੀ ਨੂੰ ਥਾਂ-ਪਰ-ਥਾਂ ਲਿਜਾ ਲਿਜਾ ਕੇ ਚੜ੍ਹਾਵਾ ਉਗਰਾਹੁਣ ਦਾ ਕੰਮ ਸ਼ੁਰੂ ਕਰ ਲਿਆ। ਪੋਥੀ ਵਾਲੀ ਟਰੰਕੀ ਵਿਚ ਕੁੱਝ ਹੋਰ ਵਸਤਾਂ ਵੀ ਸਨ। ਇਕ ਵਾਰੀ ਸੋਢੀ ਸਾਹਿਬ ਉਗਰਾਹੀ ਕਰ ਕੇ ਗੱਡੀ ਰਾਹੀਂ ਆਪਣੇ ਟਿਕਾਣੇ ਵੱਲ ਮੁੜ ਰਹੇ ਸਨ ਤਾਂ ਕਿਸੇ ਨੇ ਰਾਤ ਵੇਲੇ, ਮਾਲਕਾਂ ਦੇ ਸੁੱਤਿਆਂ, ਪੋਥੀ ਵਾਲੀ ਟਰੰਕੀ ਖਿਸਕਾ ਲਈ। ਨਰਵਾਣੇ ਦੇ ਸਟੇਸ਼ਨ ਉੱਤੇ ਪਤਾ ਲੱਗਾ ਤਾਂ ਰੇਲਵੇ ਪੁਲਿਸ ਕੋਲ ਰਪਟ ਲਿਖਵਾਈ ਗਈ, ਪਰ ਪੋਥੀ-ਚੋਰ ਦਾ ਕੁੱਝ ਪਤਾ ਨਾ ਲੱਗਿਆ। ਓਦੋਂ ਵੀ ਮੈਂ ਪੋਥੀ ਦੀ ਅਹਿਮੀਅਤ ਜਤਾ ਕੇ ਇੰਸਪੈਕਟਰ ਜਨਰਲ ਰੇਲਵੇ ਪੁਲਿਸ, ਪੰਜਾਬ ਦੇ ਮੁਖ ਮੰਤਰੀ, ਭਾਰਤ ਸਰਕਾਰ ਦੇ ਗ੍ਰਿਹ ਵਿਭਾਗ ਦੇ ਮੰਤਰੀ ਨੂੰ ਲਿਖਿਆ ਕਿ ਇਸ ਪੋਥੀ ਦੀ ਚੋਰੀ ਨੂੰ ਮਾਮੂਲੀ ਚੋਰੀ ਨਾ ਸਮਝ ਕੇ ਇਕ ਕੌਮੀ ਖ਼ਜ਼ਾਨੇ ਦੀ ਚੋਰੀ ਮੰਨਿਆ ਜਾਏ ਤੇ ਵਿਸ਼ੇਸ਼ ਉਚੇਚ ਨਾਲ, ਕੌਮੀ ਪੱਧਰ ਉੱਤੇ, ਇਸ ਦੀ ਪੜਤਾਲ

ਦਾ ਕੰਮ ਆਰੰਭਿਆ ਜਾਏ, ਪਰ ਜਿਵੇਂ ਉਰਦੂ ਵਾਲੇ ਕਹਿੰਦੇ ਹਨ, ਏਸ ਨੱਕਾਰਖ਼ਾਨੇ ਵਿਚ ਤੂਤੀ ਦੀ ਕੌਣ ਸੁਣਦਾ ਹੈ ? ਇਕ ਅਦੁੱਤੀ ਇਤਿਹਾਸਿਕ ਵਸਤ ਸਾਡੇ ਹੱਥੋਂ ਸਦਾ ਲਈ ਖੁੱਸ ਚੁੱਕੀ ਹੈ।

ਦੁਨੀਆ ਦੀ ਕਿਹੜੀ ਇਤਿਹਾਸ-ਮੁਖੀ ਕੌਮ ਆਪਣੇ ਕਲਚਰ ਵੱਲੋਂ ਇਸ ਤਰ੍ਹਾਂ ਦੀ ਬੇਮੁਖਤਾ ਵਿਖਾ ਸਕਦੀ ਹੈ ?

ਉਪਰੋਕਤ ਮਿਸਾਲਾਂ ਕੇਵਲ ਨਮੂਨੇ-ਮਾਤਰ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਅਸੀਂ ਆਪਣੀ ਉਜੱਡ ਅਣਗਹਿਲੀ ਕਰਕੇ ਆਪਣੇ ਭੂਤ ਤੇ ਵਰਤਮਾਨ ਦੇ ਸਿਹਤਮੰਦ ਅੰਸ਼ਾਂ ਨੂੰ, ਜਿਨ੍ਹਾਂ ਦਾ ਸਾਡੇ ਭਵਿੱਖ ਵਿਚ ਸੰਚਾਰ ਹੋਣਾ ਚਾਹੀਦਾ ਸੀ, ਨਸ਼ਟ ਹੋਣ ਦੀ ਆਗਿਆ ਦਿੱਤੀ ਹੈ, ਬਲਕਿ ਦੇਈ ਜਾ ਰਹੇ ਹਾਂ। ਅਸੀਂ ਕੌਮੀ, ਰਾਸ਼ਟਰੀ, ਬਲਕਿ ਅੰਤਰ-ਰਾਸ਼ਟਰੀ ਦੋਸ਼ੀ ਹਾਂ ਕਿਉਂਕਿ ਅਸੀਂ ਇਤਿਹਾਸ ਦਾ ਤੇ ਸਭਿਆਚਾਰ ਦਾ ਘਾਤ ਕਰਦੇ ਆ ਰਹੇ ਹਾਂ।

ਪੁਰਾਣੇ ਘਾਤ ਦੇ ਧੋਣੇ ਆਪੇ ਧੋਤੇ ਜਾਣਗੇ, ਜੇ ਅਸੀਂ ਸਾਰੇ ਹੁਣ ਵੀ ਇਤਿਹਾਸਮੁਖੀ ਬਣ ਜਾਈਏ।

# ਖ਼ੁਸ਼ੀ ਤੇ ਗ਼ਮੀ ਦੇ ਗੀਤ *

ਖ਼ੁਸ਼ੀ ਤੇ ਗ਼ਮੀ ਦੇ ਦੋਵੇਂ ਵੇਲੇ ਅਜਿਹੇ ਹੁੰਦੇ ਹਨ ਕਿ ਸੰਵੇਦਨਸ਼ੀਲ ਮਨੁੱਖ ਦੇ ਭਾਵ, ਆਪ-ਮੁਹਾਰੇ, ਤਾਲ-ਬੱਧ ਬੋਲੀ ਦਾ ਰੂਪ ਧਾਰਨ ਲੱਗ ਪੈਂਦੇ ਹਨ। ਜਨਮ, ਵਿਆਹ ਤੇ ਮੌਤ, ਇਹ ਤਿੰਨੇ ਇਨਸਾਨੀ ਜੀਵਨ ਦੀਆਂ ਬੜੀਆਂ ਅਹਿਮ ਘਟਨਾਵਾਂ ਹਨ ਤੇ ਸਾਡੀ ਖ਼ੁਸ਼ੀ ਤੇ ਗ਼ਮੀ ਦਾ ਬੜਾ ਵੱਡਾ ਭਾਗ, ਇਨ੍ਹਾਂ ਘਟਨਾਵਾਂ ਦੁਆਲੇ ਹੀ ਭਉਂਦਾ ਰਹਿੰਦਾ ਹੈ। ਜਿਨ੍ਹਾਂ ਪੰਜਾਬੀ ਗੀਤਾਂ ਵਿੱਚੋਂ ਖ਼ੁਸ਼ੀ ਜਾਂ ਗ਼ਮੀ ਚੋ-ਚੋ ਪੈਂਦੀ ਹੈ, ਉਹ ਬਹੁਤ ਕਰਕੇ ਇਨ੍ਹਾਂ ਤਿੰਨਾਂ ਘਟਨਾਵਾਂ ਨਾਲ ਹੀ ਜੁੜੇ ਹੁੰਦੇ ਹਨ। ਜਿਵੇਂ, ਜਨਮ ਵੇਲੇ 'ਵਧਾਵੇ' ਜਾਂ ਵਧਾਈ ਦੇ ਗੀਤ, ਵਿਆਹ ਵੇਲੇ 'ਘੋੜੀਆਂ', 'ਸੁਹਾਗ', 'ਸਿੱਠਣੀਆਂ' ਤੇ 'ਲਾਵਾਂ' ਅਤੇ ਮੌਤ ਵੇਲੇ 'ਵੈਣ' ਤੇ 'ਅਲਾਹੁਣੀਆਂ'। ਲੋਕ-ਗੀਤਾਂ ਦਾ ਸੰਬੰਧ ਵਿਸ਼ੇ ਜਾਂ ਮਜ਼ਮੂਨ ਨਾਲ ਵੱਧ ਤੇ ਰੂਪ ਜਾਂ ਤੋਲ ਨਾਲ ਘੱਟ ਹੁੰਦਾ ਹੈ। ਦੂਜੇ ਸ਼ਬਦਾਂ ਵਿਚ, ਇਉਂ ਨਹੀਂ ਹੁੰਦਾ ਕਿ ਕੋਈ ਖ਼ੁਸ਼ੀ ਦਾ ਗੀਤ, ਕਿਸੇ ਖ਼ਾਸ ਛੰਦ ਵਿਚ ਤੇ ਗ਼ਮੀ ਦਾ ਕਿਸੇ ਹੋਰ ਖ਼ਾਸ ਛੰਦ ਵਿਚ ਹੀ ਰਚਿਆ ਮਿਲਦਾ ਹੋਵੇ। ਛੰਦਾਂ ਦੀਆਂ ਸੈਂਕੜੇ ਵੰਨਗੀਆਂ ਮਿਲਦੀਆਂ ਹਨ, ਪਰ ਇਸ ਵਾਰਤਾ ਨੂੰ ਗੀਤਾਂ ਦਿਆਂ ਵਿਸ਼ਿਆਂ ਤਕ ਹੀ ਸੀਮਿਤ ਰੱਖਿਆ ਗਿਆ ਹੈ।

ਕੁੜੀ ਦੇ ਜੰਮਣ ਉੱਤੇ ਤਾਂ ਕੋਈ ਖ਼ਾਸ ਉਚੇਚ ਨਹੀਂ ਕੀਤਾ ਜਾਂਦਾ ਪਰ ਮੁੰਡੇ ਦੇ ਜੰਮਣ ਉੱਤੇ ਵਧਾਈ ਦੇ ਗੀਤ ਗਾਏ ਜਾਂਦੇ ਹਨ, ਜਿਨ੍ਹਾਂ ਨੂੰ ਆਮ ਬੋਲੀ ਵਿਚ 'ਘੋੜੀਆਂ' ਕਿਹਾ ਜਾਂਦਾ ਹੈ। ਅਸਲ ਵਿਚ, 'ਘੋੜੀ' ਵਿਆਹ ਵੇਲੇ ਦਾ ਗੀਤ ਹੈ। ਇਕ ਨਾਇਣ ਦੇ ਕਹੇ ਅਨੁਸਾਰ, 'ਮੁੰਡੇ ਤਾਂ ਜੰਮਦੇ ਹੀ ਲਾੜੇ ਹੁੰਦੇ ਹੋਏ', ਸੋ ਉਨ੍ਹਾਂ ਦੀ ਖ਼ੁਸ਼ੀ ਵਿਚ ਗਾਏ ਜਾਣ ਵਾਲੇ ਗੀਤਾਂ ਦੇ ਅੰਦਰ ਲਾੜੇ ਬਣਨ ਅਤੇ ਲਾੜੀ ਨੂੰ ਵਿਆਹ ਕੇ ਲਿਆਉਣ ਦਾ ਇਸ਼ਾਰਾ ਮੌਜੂਦ ਹੋਣਾ ਹੀ ਚਾਹੀਦਾ ਹੈ। ਇਹ ਅਗਲਾ ਗੀਤ ਵਧਾਈ ਦਾ ਹੈ ਤੇ ਮੁੰਡੇ ਦੇ ਜੰਮਣ ਉੱਤੇ ਗਾਇਆ ਜਾਂਦਾ ਹੈ। ਇਸ ਗੀਤ ਵਿਚ ਬੱਚੇ ਦੇ ਪੈਦਾ ਹੋਣ ਦਾ ਜ਼ਿਕਰ ਹੈ ਅਤੇ ਦਾਈ ਨਾਲ ਕੀਤੇ ਮਜ਼ਾਕ ਰਾਹੀਂ ਉਸ ਭਰਵੀਂ ਖ਼ੁਸ਼ੀ ਦਾ ਵੀ, ਜਿਹੜੀ ਪੁੱਤਰ-ਅਭਿਲਾਖੀਆਂ ਦੇ ਦਿਲਾਂ ਵਿਚ ਐਸੇ ਮੌਕੇ ਉੱਤੇ ਭਰੀ ਹੁੰਦੀ ਹੈ:

ਲਾਲਾ, ਕੋਠੇ ਦੇ ਉੱਪਰ ਕੋਟ ਕਿਨ ਉਸਾਰਿਆ ?  
ਕੋਠੇ ਦੇ ਉੱਪਰ ਕੋਟ ਕਿ ਰਾਮ ਉਸਾਰਿਆ।

ਬਾਗ਼ ਦੇ ਉੱਪਰ ਬਾਗ਼, ਮਾਲੀ ਚੰਬਾ ਲਾਇਆ।  
ਪੁੱਤ ਦੇ ਉੱਪਰ ਪੁੱਤ ਸੁਹਾਗਣ ਜਾਇਆ।

---

* ਆਲ ਇੰਡੀਆ ਰੇਡੀਓ, ਲਾਹੌਰ ਤੋਂ 1945 ਵਿਚ ਪ੍ਰਸਾਰਿਤ ਹੋਈ ਵਾਰਤਾ।

ਮਾਈ ਨੂੰ ਸੱਦ ਲਿਆਓ;
ਨਾਜੋ ਤੇਰਾ ਕੀ ਨੀ ਦੁਖੇ ?
ਦਾਈ ਨੂੰ ਸੱਦ ਲਿਆਓ, ਕਲੇਜੇ ਦਰਦ ਹੋਵੇ।
ਆਪ ਘੋੜੇ ਅਸਵਾਰ, ਪਿੱਛੇ ਚੀਰੇਦਾਰ,
ਅੱਗੇ ਦੋ ਨਫ਼ਰ ਹੋਏ।
ਪੁੱਛਦਾ ਨਗਰ ਬਜ਼ਾਰ,
ਮਾਈ ਦਾਈ ਕਿਹੜਾ ਘਰੇ ?

ਅੰਗਣ ਚੰਬੇ ਦਾ ਬੂਟ,
ਖੇਲੰਦੜਾ ਪੂਤ,
ਦਾਈ ਮਾਈ ਏਹੋ ਘਰੇ!

ਜੇ ਘਰ ਜੰਮੇਗਾ ਪੂਤ,
ਦਾਈ ਮਾਈ ਕੀ ਜੀ ਮਿਲੇ

ਪੰਜ ਰੁਪਈਏ ਰੋਕ, ਸਿਰ ਨੂੰ ਚੌਂਕ,
ਦਾਈ ਮਾਈ ਏਹੋ ਮਿਲੇ।

ਆਪ ਘੋੜੇ ਅਸਵਾਰ,
ਦਾਈ ਮਾਈ ਦਰਵਜੇ,
ਨੌਬਤ ਵੱਜੇ, ਬੜੇ ਬੜੇ ਸ਼ਗਨ ਹੋਏ।

ਜ਼ੱਚਾ ਰਾਣੀ। ਆ ਪਲੰਘ 'ਤੇ ਲੇਟ,
ਮਲਾਂ ਤੇਰਾ ਪੇਟ,
ਹੌਲਾ ਤੇਰਾ ਪੇਟ ਹੋਵੇ।

ਜ਼ੱਚਾ ਰਾਣੀ, ਸੱਦ ਤੂੰ ਆਪਣਾ ਢੋਲ,
ਕਰੇ ਪੂਰਾ ਬੋਲ,
ਦਾਈ ਮਾਈ ਵਿਦਿਆ ਕਰੋ।

ਦਾਦੀ ਨੀ, ਪੁੱਤ ਦਿੱਤਾ ਕਰਤਾਰ,
ਜਾਇਆ ਮੇਰੀ ਨਾਰ,
ਤੁਸਾਂ ਸਾਡਾ ਕੀ ਜੀ ਕੀਤਾ ?

ਪੰਜ ਰੁਪਈਏ ਰੋਕ, ਨਗਾਰੇ ਦੀ ਚੋਟ,
ਦਾਈ ਮਾਈ ਵਿਦਿਆ ਕਰੋ।

ਗੀਤਾਂ ਦੀ ਅਸਲ ਭਰਮਾਰ ਵਿਆਹ ਵੇਲੇ ਪੈਂਦੀ ਹੈ, ਕੀ ਗਿਣਤੀ ਦੇ ਲਿਹਾਜ਼ ਨਾਲ ਤੇ ਕੀ ਵੰਨਗੀਆਂ ਵਜੋਂ। ਵਿਆਹ ਤੋਂ ਕਿੰਨਾ ਕਿੰਨਾ ਚਿਰ ਪਹਿਲਾਂ, ਵਿਆਹ ਵਾਲੇ ਘਰ ਗੀਤ ਗਾਉਣ ਵਾਸਤੇ, ਗੁਆਂਢ-ਮਹੱਲੇ ਦੀਆਂ ਕੁੜੀਆਂ-ਚਿੜੀਆਂ ਆ ਇਕੱਠੀਆਂ ਹੁੰਦੀਆਂ ਹਨ। ਪਿੜ ਵਿਚ ਹਰ ਕਿਸੇ ਨੂੰ ਗੀਤ ਸ਼ੁਰੂ ਕਰਨ ਦੀ ਖੁੱਲ੍ਹ ਹੁੰਦੀ ਹੈ ਅਤੇ ਸਾਰੀਆਂ ਇਕ ਦੂਜੇ ਤੋਂ ਵਧ ਕੇ ਹਿੱਸਾ ਪਾਉਂਦੀਆਂ ਹਨ। ਉਨ੍ਹਾਂ ਦੀਆਂ ਉੱਚੀਆਂ ਸੁਰੀਲੀਆਂ ਸੁਰਾਂ ਵਿੱਚੋਂ

ਖ਼ੁਸ਼ੀ ਡੁੱਲ੍ਹ ਡੁੱਲ੍ਹ ਪੈਂਦੀ ਹੈ। ਜਿਸ ਵੇਲੇ ਲਾੜਾ ਆਪਣੇ ਪਿੰਡ ਵਿਚ ਘੋੜੀ ਉੱਤੇ ਚੜ੍ਹਦਾ ਹੈ ਤਾਂ ਭੈਣਾਂ ਉਸ ਦੀ ਘੋੜੀ ਦੀਆਂ ਵਾਗਾਂ ਗੁੰਦਦੀਆਂ ਹਨ ਅਤੇ ਨਾਲ ਨਾਲ ਘੋੜੀਆਂ ਗਾਉਂਦੀਆਂ ਹਨ। ਭਰਾ ਨੂੰ ਲਾੜਾ ਬਣੇ, ਘੋੜੀ ਉੱਤੇ ਚੜ੍ਹਿਆ ਵੇਖਣਾ, ਭੈਣ ਦੀ ਵੱਡੀ ਸੱਧਰ ਹੁੰਦੀ ਹੈ, ਸੋ ਉਸ ਵੇਲੇ ਖ਼ਾਸ ਕਰ ਕੇ ਤੇ ਵਿਆਹ ਦੇ ਸਾਰੇ ਸਮੇਂ ਵਿਚ ਆਮ ਕਰ ਕੇ, ਭੈਣਾਂ-ਭਰਜਾਈਆਂ ਇਨ੍ਹਾਂ ਸੁੰਦਰ ਗੀਤਾਂ ਰਾਹੀਂ ਆਪਣੇ ਮਨ ਦਾ ਚਾਉ ਜ਼ਾਹਰ ਕਰਦੀਆਂ ਹਨ। ਘੋੜੀ ਦੀ ਇਕ ਮਿਸਾਲ :

ਹਰਿਆ, ਨੀ ਮਾਲਣੇ! ਹਰਿਆ, ਨੀ ਭੈਣੇ।
ਹਰਿਆ ਤਾਂ ਭਾਗੀਂ ਭਰਿਆ।
ਜਿਸ ਦਿਹਾੜੇ ਮੇਰਾ ਹਰਿਆ ਨੀ ਜੰਮਿਆ,
ਸੋਈਓ ਦਿਹਾੜਾ ਭਾਗੀਂ ਭਰਿਆ, ਨੀ ਹਾਂ...

ਜੰਮਦਿਆਂ ਹਰਿਆ ਲੁੱਗੜ ਵਲ੍ਹੇਟਿਆ,
ਕੁੱਛੜ ਦਿੱਤਾ ਇਨ੍ਹਾਂ ਦਾਈਆਂ।
ਨ੍ਹਾਤਾ ਤੇ ਧੋਤਾ, ਹਰਿਆ, ਪੱਟ ਵਲ੍ਹੇਟਿਆ,
ਕੁੱਛੜ ਦਿੱਤਾ ਇਨ੍ਹਾਂ ਮਾਈਆਂ, ਨੀ ਹਾਂ...

ਕੀ ਕੁਝ ਦੇਵਾਂ ਇਨ੍ਹਾਂ ਦਾਈਆਂ ਤੇ ਮਾਈਆਂ?
ਕੀ ਕੁਝ ਦੇਵਾਂ ਇਨ੍ਹਾਂ ਸੱਕੀਆਂ ਭੈਣਾਂ?
ਪੰਜ ਰੁਪਈਏ ਇਨ੍ਹਾਂ ਦਾਈਆਂ ਤੇ ਮਾਈਆਂ,
ਪੱਟ ਦਾ ਤੇਵਰ, ਇਨ੍ਹਾਂ ਸੱਕੀਆਂ ਭੈਣਾਂ, ਨੀ ਹਾਂ...

ਪੁੱਛਦੀ-ਪੁਛੰਦੀ ਮਾਲਣ ਨਗਰੀ ਜੇ ਆਈ,
ਸ਼ਾਦੀ ਵਾਲਾ ਘਰ ਕਿਹੜਾ?
ਹਸਤ ਝੂਲੇ ਦਰਬਾਰੇ, ਨੀ ਹਾਂ...

ਨੀ ਆ ਮੇਰੀ ਮਾਲਣ, ਬੈਠ ਗ਼ਲੀਚੇ,
ਕਰ ਕੋਈ ਸੇਹਰੇ ਦਾ ਮੁੱਲ।
ਇਕ ਲੱਖ ਮਰੂਆ, ਦੋ ਲੱਖ ਕਲੀਆਂ,
ਤ੍ਰੈ ਲੱਖ ਸਿਹਰੇ ਦਾ ਮੁੱਲ, ਨੀ ਹਾਂ...

ਤੂੰ ਬੰਨ੍ਹ ਸਿਹਰਾ ਮੇਰੇ (ਫ਼ਲਾਣੇ) ਦਿਆ ਬਾਬਲਾ!
ਤੂੰ ਬੰਨ੍ਹ ਪੁੱਤਰ ਦੇ ਮੱਥੇ, ਨੀ ਹਾਂ...

ਲਾੜੀ ਦੇ ਘਰ ਵਿਚ ਵਿਆਹ ਦੀ ਖ਼ੁਸ਼ੀ ਮਨਾਈ ਜਾਂਦੀ ਹੈ ਅਤੇ ਇਸ ਖ਼ੁਸ਼ੀ ਦਾ ਇਜ਼ਹਾਰ, ਉਸੇ ਤਰ੍ਹਾਂ ਗੀਤਾਂ ਰਾਹੀਂ ਹੀ ਹੁੰਦਾ ਹੈ, ਜਿਨ੍ਹਾਂ ਨੂੰ 'ਸੁਹਾਗ' ਕਿਹਾ ਜਾਂਦਾ ਹੈ। ਇਨ੍ਹਾਂ ਗੀਤਾਂ ਵਿਚ ਪੰਜਾਬ ਦੀ ਸੁਲੱਗ ਸ਼ਰਮਾਕਲ ਆਪਣੇ ਸੱਕਿਆਂ ਅੱਗੇ ਵਰ-ਘਰ ਭਾਲਣ ਦੀ ਅਰਜ਼ੋਈ ਕਰਦੀ ਦਿੱਸਦੀ ਹੈ, ਆਪਣੇ ਘਰ ਤੋਂ ਸਦਾ ਲਈ ਵਿੱਛੜ ਜਾਣ ਦਾ ਸੱਲ ਉਸ ਦੀ ਜਾਨ ਸੁਕਾਉਂਦਾ ਹੈ, ਪਰ ਵਿਚ ਵਿਚ, ਹੋਣ ਵਾਲੇ ਬੱਚਿਆਂ ਦੇ ਪਿਉ ਨੂੰ ਮਿਲਣ ਦਾ ਚਾਅ ਮਨ ਨੂੰ ਹੁਲਾਰੇ ਦੇਂਦਾ ਨਜ਼ਰ ਪੈਂਦਾ ਹੈ। ਵੇਖੋ, ਇਸ ਸੁਹਾਗ ਵਿਚ ਕਿੰਨੇ ਤਰਲੇ ਲੈਂਦੀ ਹੈ, ਆਪਣੇ ਬਾਬਲ ਦੇ ਘਰ ਟਿਕੇ ਰਹਿਣ ਲਈ :

ਅਸੀਂ ਚਿੜੀਆਂ ਦਾ ਛਾਬਾ ਵੇ,
ਬਾਬਲ! ਅਸੀਂ ਉੱਡ ਜਾਣਾ!

ਤੇਰੇ ਮਹਿਲਾਂ ਦੇ ਵਿਚ ਵਿਚ ਵੇ,
ਬਾਬਲ! ਸਾਨੂੰ ਪਿਆਸ ਲੱਗੀ।

ਜਾਈਏ! ਖੂਹ ਪੁਟਾ ਦੇਸਾਂ ਨੀ,
ਜਾਈਏ! ਘਰ ਜਾ ਆਪਣੇ।
ਅਸੀਂ ਚਿੜੀਆਂ ਦਾ ਛਾਬਾ ਵੇ...

ਤੇਰੇ ਮਹਿਲਾਂ ਦੇ ਵਿਚ ਵਿਚ ਵੇ......
ਬਾਬਲ! ਸਾਨੂੰ ਭੁੱਖ ਲੱਗੀ।

ਜਾਈਏ! ਲੱਡੂਆਂ ਥਾਲ ਭਰਾ ਦੇਸਾਂ ਨੀ,
ਜਾਈਏ! ਘਰ ਜਾਹ ਆਪਣੇ।
ਅਸੀਂ ਚਿੜੀਆਂ ਦਾ ਛਾਬਾ ਵੇ...

ਤੇਰੇ ਮਹਿਲਾਂ ਦੇ ਵਿਚ ਵਿਚ ਵੇ।
ਬਾਬਲ! ਡੋਲਾ ਅਟਕ ਗਿਆ।

ਮਹਿਲੋਂ ਇੱਟ ਪੁਟਾ ਦੇਸਾਂ ਨੀ,
ਜਾਈਏ! ਘਰ ਜਾਹ ਆਪਣੇ।

ਅਸੀਂ ਚਿੜੀਆਂ ਦਾ ਛਾਬਾ ਵੇ...

ਇਕ ਹੋਰ 'ਸੁਹਾਗ' ਵਿਚ ਕੁੜੀ ਆਪਣੇ ਦਿਲ ਦੀ ਸਾਂਭ ਸਾਂਭ ਰੱਖੀ ਰੀਝ ਨੂੰ ਬਾਬਲ ਦੇ ਸਾਹਮਣੇ ਇਸ ਤਰ੍ਹਾਂ ਬੇਪੜਦ ਕਰਦੀ ਹੈ:

ਬੇਟੀ! ਚੰਦਨ ਦੇ ਉਹਲੇ ਉਹਲੇ ਕਿਉਂ ਖੜੀ?

ਮੈਂ ਤਾਂ ਖੜੀ ਸਾਂ ਬਾਬਲ ਜੀ ਦੇ ਪਾਸ,
ਕਰਾਂ ਅਰਦਾਸ,
ਬਾਬਲ ਵਰ ਲੋੜੀਏ।

ਜਾਈਏ! ਕਿਹੋ ਜਿਹਾ ਵਰ ਲੋੜੀਏ?
ਨੀ ਧੀਏ! ਕਿਹੋ ਜਿਹਾ ਵਰ ਲੋੜੀਏ?

ਬਾਬਲ! ਜਿਉਂ ਤਾਰਿਆਂ ਵਿੱਚੋਂ ਚੰਨ,
ਚੰਨਾਂ ਵਿੱਚੋਂ ਕਾਨ੍ਹ,
ਕਨ੍ਹਈਆ ਵਰ ਲੋੜੀਏ।

ਹੁਣ ਜਦੋਂ ਵਿਆਹੁਤਾ ਜੀਵਨ ਉਸ ਨੂੰ ਟਲਦਾ ਮਲੂਮ ਨਹੀਂ ਹੁੰਦਾ ਤਾਂ ਫੇਰ ਖੁੱਲ੍ਹ ਕੇ ਆਪਣੇ ਸੁਖ ਦੇ ਸਾਧਨਾਂ ਦੀ ਮੰਗ ਕਰਦੀ ਹੈ:

ਦੇਈਂ ਵੇ ਬਾਬਲਾ! ਓਸ ਘਰੇ
ਜਿੱਥੇ ਸੱਸ ਦੇ ਬਾਹਲੜੇ ਪੁੱਤ।
ਇਕ ਮੰਗੀਏ, ਇਕ ਵਿਆਹੀਏ
ਵੇ ਮੈਂ ਸ਼ਾਦੀਆਂ ਵੇਖਾਂ ਨਿੱਤ।

ਦੇਵੀਂ ਵੇ ਬਾਬਲਾ! ਓਸ ਘਰੇ
ਜਿੱਥੇ ਬੂਰੀਆਂ ਝੋਟੀਆਂ ਸੱਠ।
ਇਕ ਰਿੜਕਾਂ, ਇੱਕ ਜਮਾਇਸਾਂ,
ਵੇ ਮੇਰਾ ਚਾਟੀਆਂ ਦੇ ਵਿਚ ਹੱਥ!

ਦੇਵੀਂ ਵੇ ਬਾਬਲਾ! ਓਸ ਘਰੇ,
ਜਿੱਥੇ ਦਰਜ਼ੀ ਸੀਵੇ ਪੱਟ।
ਇਕ ਪਾਵਾਂ, ਇਕ ਟੰਗਣੇ,
ਵੇ ਮੇਰਾ ਵਿਚ ਸੰਦੂਕਾਂ ਦੇ ਹੱਥ।

ਦੇਵੀਂ ਵੇ ਬਾਬਲਾ! ਓਸ ਘਰੇ
ਜਿੱਥੇ ਘਾੜ ਘੜੇ ਸੁਨਿਆਰ।
ਇਕ ਪਾਵਾਂ, ਦੂਜਾ ਡੱਬੜੇ,
ਵੇ ਮੇਰਾ ਡੱਬਿਆਂ ਦੇ ਵਿਚ ਹੱਥ।

ਵਿਆਹ ਨਾਲ ਸੰਬੰਧ ਰੱਖਣ ਵਾਲੇ ਜਿੰਨੇ ਰਸਮ ਰਿਵਾਜ ਹੁੰਦੇ ਹਨ, ਉਨ੍ਹਾਂ ਸਾਰਿਆਂ ਵਾਸਤੇ ਖ਼ਾਸ-ਖ਼ਾਸ ਗੀਤ ਬਣੇ ਹੁੰਦੇ ਹਨ, ਜਿਵੇਂ ਪਾਣੀ ਵਾਰ ਕੇ ਪੀਣ ਵੇਲੇ, ਖੱਟ ਵੇਲੇ, ਖਾਰੇ ਵੇਲੇ, ਦਾਜ ਵੇਲੇ, ਡੋਲੀ ਤੋਰਨ ਵੇਲੇ—ਹਰ ਮੌਕੇ ਦੇ ਵੱਖੋ-ਵੱਖਰੇ ਢੁਕਵੇਂ ਗੀਤ ਹੁੰਦੇ ਹਨ ਪਰ ਇਨ੍ਹਾਂ ਸਾਰਿਆਂ ਦੇ ਵਿਸਤਾਰ ਵਿਚ ਜਾਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ, ਇਸ ਲਈ ਅਸੀਂ ਕੇਵਲ ਸਿੱਠਣੀਆਂ ਦਾ ਜ਼ਿਕਰ ਹੀ ਕਰਦੇ ਹਾਂ। ਮੁੰਡੇ ਵਾਲੇ ਜਿਸ ਵੇਲੇ ਕੁੜਮਾਂ ਦੇ ਘਰ ਪਹੁੰਚ ਕੇ ਰੋਟੀ ਖਾਣ ਬੈਠਦੇ ਹਨ ਤਾਂ ਆਲੇ-ਦੁਆਲੇ ਬੁੱਢੀਆਂ-ਨੱਢੀਆਂ ਆ ਇਕੱਠੀਆਂ ਹੁੰਦੀਆਂ ਹਨ। ਹੌਲੀ-ਹੌਲੀ, ਹਾਸੇ ਮਖ਼ੌਲ ਦੀਆਂ ਗੱਲਾਂ ਸ਼ੁਰੂ ਕਰਦੀਆਂ ਹਨ, ਕਦੀ ਲਾੜੇ ਉੱਤੇ ਟਕੋਰ, ਕਦੀ ਉਸ ਦੇ ਪਿਓ ਨਾਲ ਮਸ਼ਕਰੀ, ਕਦੀ ਕਿਸੇ ਢਿੱਡਲ ਜਾਂਞੀ ਨਾਲ ਛੇੜਖ਼ਾਨੀ। ਵਿੱਚੋਂ ਜਿਹੇ, ਕੋਈ ਕੁੜੀ ਇਕ ਸਿੱਠਣੀ ਸ਼ੁਰੂ ਕਰ ਦੇਂਦੀ ਹੈ, ਜਿਸ ਵਿਚ ਜਾਂਞੀਆਂ ਜਾਂ ਕੁੜਮਾਂ ਦੀ ਕੰਜੂਸੀ ਜਾਂ ਝੂਠੇ ਦਿਖਾਵੇ, ਆਦਿ ਦਾ ਮੌਜੂ ਉਡਾਇਆ ਹੁੰਦਾ ਹੈ। ਇਹ ਸਿੱਠਣੀਆਂ ਬੜੀਆਂ ਮਿੱਠੀਆਂ ਚੀਜ਼ਾਂ ਸਨ ਪਰ ਬਹੁਤ ਵਾਰੀ ਇਤਨਾ ਗੰਦ ਬਕਿਆ ਜਾਂਦਾ ਹੈ ਕਿ ਰਹੇ ਰੱਬ ਦਾ ਨਾਂ। ਖ਼ਬਰੇ ਇਸੇ ਕਰਕੇ ਸੁਧਾਰਕਾਂ ਨੇ ਸਿੱਠਣੀਆਂ ਦੀ ਸੰਘੀ ਘੁੱਟ ਛੱਡੀ ਹੈ। ਸਿੱਠਣੀਆਂ ਕੁੱਝ ਇਸ ਤਰ੍ਹਾਂ ਹੁੰਦੀਆਂ ਹਨ:

ਸਾਡੇ ਤਾਂ ਵਿਹੜੇ ਮੁੱਢ ਮਕਈ ਦਾ,
ਦਾਣੇ ਤਾਂ ਮੰਗਦਾ ਉੱਧਲ ਗਈ ਦਾ,
ਭੱਠੀ ਤੇ ਤਪਦੀ ਨਹੀਂ,
ਭੱਠੀ ਤੇ ਤਪਦੀ ਨਹੀਂ, ਨਿਲੱਜਿਓ!
ਲੱਜ ਤੁਹਾਨੂੰ ਨਹੀਂ।

ਸਾਡੇ ਤਾਂ ਵਿਹੜੇ ਤਾਣਾ ਤਣੀਂਦਾ,
ਲਾੜੇ ਦਾ ਪਿਉ ਕਾਣਾ ਸੁਣੀਂਦਾ,
ਐਨਕ ਲਾਉਣੀ ਪਈ,
ਐਨਕ ਲਾਉਣੀ ਪਈ ਨਿਲੱਜਿਓ।
ਲੱਜ ਤੁਹਾਨੂੰ ਨਹੀਂ।

ਕੁੜੀ ਤਾਂ ਸਾਡੀ ਤਿੱਲੇ ਦੀ ਤਾਰ ਏ।
ਮੁੰਡਾ ਤਾਂ ਦਿੱਸਦਾ ਕੋਈ ਘੁਮਿਆਰ ਏ।
ਜੋੜੀ ਤਾਂ ਫੱਬਦੀ ਨਹੀਂ।
ਭੈੜੇ ਭੈੜੇ ਤੁਸੀਂ ਕਰਦੇ ਓ ਕਾਰੇ,
ਇਨ੍ਹੀਂ ਕਰਤੂਤੀਂ ਸਭੇ, ਰਹੇ ਓ ਕੁਆਰੇ।
ਕਰਤੂਤ ਤੇ ਛੁਪਦੀ ਨਹੀਂ, ਨਿਲੱਜਿਓ।
ਲੱਜ ਤੁਹਾਨੂੰ ਨਹੀਂ।

ਲੋਕਾਂ ਦੇ ਬੂਹੇ ਤੁਸਾਂ ਮੱਥੇ ਘਸਾਏ,
ਗਹਿਣੇ ਤੇ ਕੱਪੜੇ ਤੁਸੀਂ ਮੰਗ ਲਿਆਏ।
ਨਾਂਹ ਹੀ ਪਾਉਂਦੇ ਸਹੀ, ਨਿਲੱਜਿਓ।
ਲੱਜ ਤੁਹਾਨੂੰ ਨਹੀਂ।

ਪੈਸਾ ਪੈਸਾ ਸਾਡੇ ਪਿੰਡ ਦਿਓ ਪਾਓ,
ਲਾੜੇ ਜੋਗਾ ਤੁਸੀਂ ਵਾਜਾ ਮੰਗਾਓ।
ਏਨ੍ਹਾਂ ਤੇ ਜੁੜਿਆ ਨਹੀਂ, ਨਿਲੱਜਿਓ।
ਲੱਜ ਤੁਹਾਨੂੰ ਨਹੀਂ।

ਹੁਣ ਕੁੱਝ ਮਾਤਮੀ ਗੀਤਾਂ ਬਾਰੇ। ਜਦੋਂ ਕੋਈ ਮਰਗ ਹੋ ਜਾਵੇ ਜਾਂ ਕਿਸੇ ਦੀ ਮਰਗ ਦਾ ਦਿਨ ਮਨਾਣਾ ਹੋਵੇ ਤਾਂ ਵੈਣ ਪਾਏ ਜਾਂਦੇ ਹਨ। ਉੱਚੀਆਂ, ਦਿਲ-ਚੀਰਵੀਆਂ ਸੁਰਾਂ ਵਿਚ ਕੀਤੇ ਦਰਦਨਾਕ ਵਿਰਲਾਪ ਨੂੰ 'ਵੈਣ' ਆਖੀਦਾ ਹੈ। 'ਵੈਣ' ਲਫ਼ਜ਼ ਨਾਲ ਜਜ਼ਬੇ ਦੀ ਅਸਲੀਅਤ ਤੇ ਦਰਦ ਦੀ ਡੂੰਘਿਆਈ ਅਣਟੁੱਟ ਤੌਰ ਉੱਤੇ ਸੰਬੰਧਿਤ ਹੈ। ਸ਼ਾਹ ਮੁਹੰਮਦ ਕਹਿੰਦਾ ਹੈ :

ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ,
ਜਦੋਂ ਹੋਣ ਪੰਜਾਬਣਾਂ ਰੰਡੀਆਂ ਨੀ।

ਮਰਨ ਵਾਲੇ ਦੇ ਨਜ਼ਦੀਕੀ ਸੰਬੰਧੀ ਵੇਲੇ ਸਿਰ ਨਾ ਪੁੱਜ ਸਕੇ ਹੋਣ ਤਾਂ ਜਿਸ ਵੇਲੇ ਉਹ ਪਹੁੰਚਣ, ਓਸੇ ਵੇਲੇ ਤੀਵੀਂਆਂ ਗਲੇ ਮਿਲ ਕੇ ਫੁੱਟ ਫੁੱਟ ਕੇ ਰੋਂਦੀਆਂ ਹਨ ਅਤੇ ਮਰਨ ਵਾਲੇ ਦੀਆਂ ਖ਼ੂਬੀਆਂ, ਉਸ ਦੀ ਜ਼ਿੰਦਗੀ ਦੀਆਂ ਬਰਕਤਾਂ ਅਤੇ ਉਸ ਦੀ ਮੌਤ ਨਾਲ ਆ ਪਈਆਂ ਸਖ਼ਤੀਆਂ ਯਾਦ ਕਰਦੀਆਂ ਹਨ। ਜਿਹੜੀਆਂ, ਨੇੜੇ ਦੀ ਸਕੀਰੀ ਵਾਲੀਆਂ, ਵੇਲੇ ਸਿਰ ਪੁਜ ਜਾਣ, ਉਨ੍ਹਾਂ ਵਿੱਚੋਂ ਕਈ ਮਰਨ ਵਾਲੇ ਦੇ ਘਰ ਦੀਆਂ ਤੀਵੀਂਆਂ ਨੂੰ ਗਲੇ ਮਿਲ ਕੇ ਕੀਰਨੇ ਪਾਉਂਦੀਆਂ ਹਨ। ਗਲੀ-ਮਹੱਲੇ ਦੀਆਂ ਹਮਦਰਦਣਾਂ ਦੇ ਬੈਠਣ ਲਈ ਇਕ ਸਫ਼ ਵਿਛਾ ਦਿੱਤੀ ਜਾਂਦੀ ਹੈ ਤੇ ਇਕ ਦਾਇਰੇ ਵਿਚ ਬਹਿ ਕੇ ਸਾਰੀਆਂ ਵੈਣ ਪਾਂਦੀਆਂ, ਰੋਂਦੀਆਂ

ਤੇ ਪਿੱਟਦੀਆਂ ਹਨ। ਇਨ੍ਹਾਂ ਵੈਣਾਂ ਦਾ ਵਿਸ਼ਾ ਮਰਨ ਵਾਲੇ ਦੀ ਉਮਰ ਅਨੁਸਾਰ, ਵੱਖਰਾ ਵੱਖਰਾ ਹੁੰਦਾ ਹੈ। ਜੇ ਦੁੱਧ ਪੀਂਦਾ ਬੱਚਾ ਮਰ ਜਾਏ ਤਾਂ ਇਸ ਤਰ੍ਹਾਂ ਦਾ ਵੈਣ ਪੈਂਦਾ ਹੈ, ਭੈਣ ਵੱਲੋਂ :

ਪੱਟੀ ਭੈਣ ਵੇ ਭਾਈ
ਤੇਰੀਆਂ ਚਿੱਕੜ ਵਿਚ ਪਥੱਲੀਆਂ
ਤੇਰਾ ਕੁੰਮਿਆਂ ਨਾਲ ਵਪਾਰ
ਤੈਨੂੰ ਤਾਪ ਇਰਾਦੇ ਦਾ ਚੜ੍ਹ ਗਿਆ
ਤੇਰਾ ਲੱਥਾ ਈ ਚੌਂਕੇ ਵਿਚਕਾਰ
ਪੱਟੀ ਭੈਣ ਵੇ ਭਾਈ!

ਤੇਰੇ ਹੱਥ ਵਿਚ ਰਹੀਆਂ ਕੌਡੀਆਂ
ਤੈਨੂੰ ਖੇਡਦੇ ਨੂੰ ਬਾਜ਼ ਪਿਆ
ਤੇਰੀ ਮੱਚੀ ਖੇਡ ਰਹੀ...ਆਦਿ।

ਜੇ ਕੋਈ ਔਂਤਰੀ ਜਾਂ ਬੇ-ਔਲਾਦ ਮਰ ਜਾਏ ਤਾਂ ਉਸ ਦੇ ਵੈਣ ਇਉਂ ਹੁੰਦੇ ਹਨ :

ਕੂੜ ਆਈਏ, ਕੂੜ ਟੁਰ ਪਈਏ
ਕੂੜਾ ਦੁਨੀਆ ਤੇ ਪੰਧ ਕੀਤੋਈ,
ਤੇਰਾ ਪੁੱਤਰਾਂ ਬਾਝ ਨਹੀਂ ਨਾਂ, ਭੈਣਾਂ!
ਪੱਟੀ ਭੈਣ, ਨੀ ਭੈਣਾਂ!...ਵਗ਼ੈਰਾ, ਵਗ਼ੈਰਾ।

ਇਕ ਦੋ ਬੱਚਿਆਂ ਦਾ ਪਿਉ, ਜਵਾਨ ਉਮਰ ਵਿਚ ਗੁਜ਼ਰ ਜਾਏ ਤਾਂ ਧੀ ਇਸ ਤਰ੍ਹਾਂ ਵੈਣ ਪਾਉਂਦੀ ਹੈ :

ਪੱਟੀ ਧੀ ਵੇ ਪੇਈਆ।
ਰੱਸਾ ਚਾ ਟੁੱਟਾ ਜਹਾਜ਼ ਦਾ,
ਨਿੱਕੜਿਆਂ ਦੇ ਛੱਡਣ ਵਾਲਿਆ!
ਸਾਡੀ ਬੇੜੀ ਗਈ ਡੁਲਾ—ਵੇ ਪੇਈਆ!
ਧੋਬੀ ਪਿਆ ਧੋਵੇ ਤੁਹਾਡੇ ਕੱਪੜੇ,
ਤੁਹਾਡੀ ਮਾਲਣ ਲਿਆਈ ਫੁੱਲ—ਵੇ ਪੇਈਆ!
ਪੁੱਤਰ ਨੂੰ ਚਾੜ੍ਹੀਂ ਤੂੰ ਘੋੜੀਆਂ,
ਜਵਾਨੀ ਦੀਆਂ ਛੱਡੀਆਂ ਲਗਰਾਂ ਵਾਲਿਆ!
ਤੇਰੀ ਨੂੰਹ ਪਈ ਮੰਗੇ ਸੁਭਾਅ—ਵੇ ਪੇਈਆ!
ਪੱਟੀ ਧੀ, ਵੇ ਪੇਈਆ!

ਜੇ ਜਵਾਨ ਉਮਰ ਵਿਚ ਮਾਂ ਨਾ ਰਹੇ ਤਾਂ ਧੀ ਵੱਲੋਂ ਇਸ ਤਰ੍ਹਾਂ ਦੇ ਵੈਣ ਪੈਂਦੇ ਹਨ :

ਪੱਟੀ ਧੀ ਨੀ ਅੰਮਾਂ!
ਆਪਣੀ ਮਾਂ ਤੇ ਧੀਆਂ ਦੀ ਦੋਸਤੀ
ਟੁੱਟੀ ਹਈ ਕਹਿਰਾਂ ਦੇ ਨਾਲ, ਨੀ ਅੰਮਾਂ!
ਪੱਟੀ ਧੀ, ਨੀ ਅੰਮਾਂ!

ਲਿਖ ਕੇ ਘੱਲਾਂ ਮੈਂ ਕਾਗਤੀ
ਕੋਈ ਸੂਲਾਂ ਅੱਖਰ ਪਾ, ਨੀ ਅੰਮਾਂ!
ਪੱਟੀ ਧੀ, ਨੀ ਅੰਮਾਂ!

ਸਾਵਣ ਪਿਆ ਵੱਸੇ ਰੁੱਤ ਆਪਣੀ,
ਮੈਨੂੰ ਤੁਸੀਂ ਪਏ ਵੱਸੋ ਦਿਨ-ਰਾਤ, ਅੰਮਾਂ!
ਪੱਟੀ ਧੀ, ਨੀ ਅੰਮਾਂ!

ਇਸ ਤਰ੍ਹਾਂ, ਹਰ ਮਰਨ ਵਾਲੇ ਦੇ ਵੱਖਰੇ ਵੱਖਰੇ ਢੁੱਕਵੇਂ ਵੈਣ ਹੁੰਦੇ ਹਨ। ਇਨ੍ਹਾਂ ਵਿੱਚੋਂ ਜਵਾਨਾਂ ਦੀ ਮੌਤ ਉੱਤੇ ਪਾਏ ਵੈਣ ਏਨੇ ਦਰਦਨਾਕ ਹੁੰਦੇ ਹਨ ਕਿ ਰਾਹ ਜਾਂਦਿਆਂ ਦੇ ਅੱਥਰੂ ਵਹਿ ਤੁਰਦੇ ਹਨ ਅਤੇ ਇਉਂ ਮਲੂਮ ਹੋਣ ਲੱਗ ਪੈਂਦਾ ਹੈ ਕਿ ਧਰਤੀ ਦਾ ਸੀਨਾ ਪਾਟਾ ਕਿ ਪਾਟਾ। ਬੁੱਢਿਆਂ ਦੀ ਮੌਤ ਉੱਤੇ ਠੱਠਾ-ਮਖ਼ੌਲ, ਨੱਚਣ-ਕੁੱਦਣ ਹੁੰਦਾ ਹੈ ਅਤੇ ਆਂਢੀ-ਗੁਆਂਢੀ ਵੀ ਵੈਣਾਂ ਵਿਚ ਹਾਸਾ-ਮਖ਼ੌਲ ਕਰਨੋਂ ਘੱਟ ਨਹੀਂ ਕਰਦੇ।

ਸੋਗ ਵੇਲੇ ਦਾ ਇਕ ਹੋਰ ਗੀਤ ਹੁੰਦਾ ਹੈ 'ਅਲਾਹੁਣੀ'। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਇਸ ਦਾ ਅਰਥ ਹੈ "ਸ਼ਲਾਘਾ ਦੀ ਕਵਿਤਾ—ਉਹ ਗੀਤ ਜਿਸ ਵਿਚ ਕਿਸੇ ਦੇ ਗੁਣ ਗਾਏ ਜਾਣ, ਖ਼ਾਸ ਕਰਕੇ ਮੋਏ ਪ੍ਰਾਣੀ ਦੇ ਗੁਣ ਕਰਮ ਕਹਿ ਕੇ ਜੋ ਗੀਤ ਗਾਇਆ ਜਾਂਦਾ ਹੈ, ਉਸ ਦਾ ਨਾਂ ਅਲਾਹੁਣੀ ਹੈ।" ਅਲਾਹੁਣੀਆਂ ਗਾਉਣ ਵੇਲੇ ਮਿਰਾਸਣ ਜਾਂ ਨਾਇਣ ਦਾ ਹੋਣਾ ਜ਼ਰੂਰੀ ਹੁੰਦਾ ਹੈ। ਉਹ ਵਿਚਕਾਰ ਬਹਿੰਦੀ ਜਾਂ ਖੜੋਂਦੀ ਹੈ ਤੇ ਬਾਕੀ ਸਾਰੀਆਂ ਤੀਵੀਂਆਂ ਉਹਦੇ ਦੁਆਲੇ ਇਕ ਚੱਕਰ ਬੰਨ੍ਹ ਕੇ ਖੜੋ ਜਾਂਦੀਆਂ ਹਨ ਅਤੇ ਆਪਣੀਆਂ ਚੁੰਨੀਆਂ ਲੱਕ ਦੁਆਲੇ ਬੰਨ੍ਹ ਲੈਂਦੀਆਂ ਹਨ। ਨਾਇਣ, ਹੌਲੀ-ਹੌਲੀ ਛਾਤੀ ਤੇ ਪੱਟਾਂ ਨੂੰ ਦੁਹੱਥੜ ਮਾਰਦੀ ਹੋਈ ਗਾਉਂਦੀ ਹੈ। ਬਾਕੀ ਦੀਆਂ ਪਿੱਛੇ-ਪਿੱਛੇ ਰਲ ਕੇ ਇਕ ਖ਼ਾਸ ਸਤਰ ਦੁਹਰਾਈ ਜਾਂਦੀਆਂ ਹਨ। ਜਿਉਂ ਜਿਉਂ ਨਾਇਣ ਆਪਣੀ ਸੁਰ ਤਾਲ ਨੂੰ ਤੇਜ਼ ਤੇ ਜੋਸ਼ੀਲਾ ਕਰਦੀ ਹੈ, ਤਿਉਂ ਤਿਉਂ ਬਾਕੀ ਦੀਆਂ ਵੀ ਜ਼ੋਰ ਜ਼ੋਰ ਦੀ ਦੁਹੱਥੜ ਪਿੱਟਦੀਆਂ ਅਤੇ 'ਹਾਏ ਹਾਏ' ਦੀ ਕੂਕ ਬੁਲੰਦ ਕਰਦੀਆਂ ਹਨ। ਮਿਸਾਲ ਦੇ ਤੌਰ ਉੱਤੇ, ਜੇ ਕੋਈ ਜਵਾਨ ਮਰ ਗਿਆ ਹੋਵੇ ਤਾਂ ਮਿਰਾਸਣ ਅਲਾਹੁਣੀ ਦੇਂਦੀ ਹੈ:

ਮੱਸ ਅਜੇ ਨਾ ਫੁੱਟੀ, ਸ਼ੇਰ ਸਰੂ ਜਿਹਾ।

ਬਾਕੀ ਦੀਆਂ ਸੱਭੇ ਬੋਲ ਉੱਠਦੀਆਂ ਹਨ:

ਹਾਇਆ! ਸ਼ੇਰ ਸਰੂ ਜਿਹਾ।

ਮਿਰਾਸਣ ਫੇਰ ਕਹਿੰਦੀ ਹੈ:

ਲੁੱਟੀ ਵੇ, ਮੈਂ ਲੁੱਟੀ, ਸ਼ੇਰ ਸਰੂ ਜਿਹਾ।

ਬਾਕੀ ਦੀਆਂ ਸਾਰੀਆਂ ਉਹ ਤੁਕ 'ਹਾਇਆ! ਸ਼ੇਰ ਸਰੂ ਜਿਹਾ' ਕਹਿੰਦੀਆਂ ਤੇ ਧੜਾ-ਧੜ ਪਿੱਟਦੀਆਂ ਹਨ। ਇਹ ਅਲਾਹੁਣੀ ਏਸੇ ਤੋਰ ਅੱਗੇ ਤੁਰੀ ਜਾਂਦੀ ਹੈ:

ਰੋਵੇ ਚੂੜੇ ਵਾਲੀ, ਸ਼ੇਰ ਸਰੂ ਜਿਹਾ।
ਹਾਇਆ! ਸ਼ੇਰ ਸਰੂ ਜਿਹਾ।
ਮੇਰਾ ਚੂੜਾ ਓਸੇ ਲਾਲੀ, ਸ਼ੇਰ ਸਰੂ ਜਿਹਾ।
ਹਾਇਆ! ਸ਼ੇਰ ਸਰੂ ਜਿਹਾ।

ਕਵੀਆਂ ਨੂੰ ਆਪਣੀ ਕਲਾ ਤੇ ਕਲਪਣਾ ਦੇ ਵਿਖਾਲੇ ਲਈ ਖਟ-ਰਿਤੂ ਨਾਲੋਂ ਦੂਣੀ ਮੋਕਲੀ ਥਾਂ ਮਿਲ ਗਈ; ਦੂਜੀ, ਬਾਰਾਂ ਮਾਸੇ ਦੇ ਨਵੇਂ ਰੂਪ ਦੀ ਉਪਜ ਉਸ ਸਮੇਂ ਦੇ ਆਸ-ਪਾਸ ਹੋਈ, ਜਦੋਂ ਭਾਰਤ ਦੇ ਉੱਤਰ-ਪੱਛਮੀ ਖੰਡ ਵਿਚ, ਅਰਬੀ-ਈਰਾਨੀ ਇਸਲਾਮ ਧਰਮ, ਆਪਣੇ ਪ੍ਰਵੇਸ਼ ਤੋਂ ਪੂਰਬਲੇ ਤੇ ਮਗਰਲੇ ਸਮੇਂ ਦੇ ਵਿਚਕਾਰ ਫਾਨੇ ਵਾਂਗ ਆ ਠੁੱਕਿਆ ਸੀ, ਜਿਸ ਦੇ ਫਲਸਰੂਪ ਇਸ ਖੰਡ ਦਾ, ਆਪਣੀਆਂ ਅਨੇਕ ਪੁਰਾਣੀਆਂ ਰੂੜ੍ਹੀਆਂ ਨਾਲ ਬਹੁਤਾ ਨਿਕਟਵਰਤੀ ਸੰਪਰਕ ਨਾ ਰਹਿ ਸਕਿਆ। ਖਟ-ਰਿਤੂ, ਉਸ ਵੇਲੇ ਦੀ ਉਪੇਖਿਆ ਦਾ ਸ਼ਿਕਾਰ ਹੋਣ ਵਾਲੀਆਂ ਸਾਹਿੱਤਿਕ ਪਰੰਪਰਾਵਾਂ ਵਿੱਚੋਂ ਇਕ ਸੀ। ਬਾਰਾਂ-ਮਾਹਾ, ਰੁੱਤ-ਵਰਣਨ ਤੋਂ ਕੇਵਲ ਇਸੇ ਗੱਲ ਵਿਚ ਭਿੰਨ ਸੀ ਕਿ ਉਸ ਵਿਚ ਛੇ ਰੁੱਤਾਂ ਦੇ ਵੇਰਵੇ ਦੀ ਥਾਂ ਬਾਰਾਂ ਮਹੀਨਿਆਂ ਦਾ ਜ਼ਿਕਰ ਹੁੰਦਾ ਸੀ। ਬਾਕੀ ਗੱਲਾਂ ਵਿਚ ਇਹ ਦੋਵੇਂ ਰੂਪ ਬਿਲਕੁਲ ਸਮਾਨ ਹੁੰਦੇ ਸਨ—ਉਹੀ ਪ੍ਰਕਿਰਤੀ-ਵਰਣਨ, ਉਹੀ ਬਿਰਹੋਂ ਦੀ ਬਿਹਬਲਤਾ ਤੇ ਅੰਤ ਵਿਚ ਉਹੀ ਸੰਜੋਗ।

ਹਿੰਦੀ, ਉਰਦੂ ਤੇ ਪੰਜਾਬੀ ਦੇ ਵਿਦਵਾਨਾਂ ਨੇ ਬਾਰਾਂ-ਮਾਹੇ ਵਾਲੇ ਕਾਵਿ-ਰੂਪ ਦੇ ਲੱਛਣਾਂ ਦੀ ਚਰਚਾ ਇਨ੍ਹਾਂ ਸ਼ਬਦਾਂ ਵਿਚ ਕੀਤੀ ਹੈ :

(ੳ) ਵਹ ਪਦਯ ਯਾ ਗੀਤ ਜਿਸ ਮੇਂ ਬਾਰਹ ਮਹੀਨੋਂ ਕੀ ਪ੍ਰਾਕ੍ਰਿਤਿਕ ਵਿਸ਼ੇਸ਼ਤਾਓਂ ਕਾ ਵਰਣਨ ਕਿਸੀ ਵਿਰਹੀ ਯਾ ਵਿਰਹਿਨੀ ਕੇ ਮੂੰਹ ਸੇ ਕਰਾਯਾ ਗਯਾ ਹੋ।

*(ਹਿੰਦੀ ਸ਼ਬਦ-ਸਾਗਰ, ਸਫ਼ਾ 3463)*

(ਅ) ਵੁਹ ਨਜ਼ਮ ਜਿਸ ਮੇਂ ਹਿੰਦੀ ਕੇ ਬਾਰਹ ਮਹੀਨੋਂ ਕੀ ਤਕਲੀਫ਼ ਔਰ ਕੈਫ਼ੀਅਤ, ਫ਼ਿਰਾਕ-ਜ਼ਦਹ ਔਰਤ ਕੀ ਤਰਫ਼ ਸੇ ਬਿਆਨ ਕੀ ਜਾਤੀ ਹੈ।

*(ਫ਼ਰਹੰਗਿ-ਆਸਿਫ਼ੀਅਹ, ਜਿਲਦ ਪਹਿਲੀ, ਸਫ਼ਾ 350)*

(ੲ) ਉਹ ਕਾਵਯ ਜਿਸ ਵਿਚ ਬਾਰਾਂ ਮਹੀਨਿਆਂ ਦਾ ਵਰਣਨ ਹੋਵੇ।

*(ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਜਿਲਦ 4, ਸਫ਼ਾ 2560)*

(ਸ) ਪ੍ਰਕ੍ਰਿਤਿ-ਵਰਣਨ ਮੇਂ ਅਧਿਕਾਂਸ਼ਤਹ ਸਮਸਤ ਗੀਤਿ-ਕਾਲੀਨ ਕਵਿਯੋਂ ਨੇ ਵਿਯੋਗ ਮੇਂ ਬਾਰਹ ਮਾਸਾ ਔਰ ਸੰਯੋਗ ਮੇਂ ਸ਼ਟ-ਰਿਤੁ ਕਾ ਉੱਲੇਖ ਕਿਯਾ ਹੈ।

*(ਹਿੰਦੀ ਕਾਵਯ ਮੇਂ ਪ੍ਰਕ੍ਰਿਤਿ-ਚਿਤ੍ਰਣ; ਕਿਰਣ ਕੁਮਾਰੀ ਗੁਪਤ, ਹਿੰਦੀ ਸਾਹਿਤਯ ਸੰਮੇਲਨ, ਪ੍ਰਯਾਗ, ਸੰ: 2006 ਬਿ.)*

---

☛ ਮਹੀਨੇ ਦੀ ਖ਼ੁਸ਼ਗਵਾਰੀ ਦਾ ਜ਼ਿਕਰ ਕਰ ਕੇ ਸ਼ਰਾਬ ਦੀ ਦਾਅਵਤ ਦੇਂਦਾ ਹੈ" (ਸ਼ੈਰਾਨੀ, ਸਫ਼ਾ 61)।

ਇਹ ਰੰਗ ਦੇਸੀ ਭਾਸ਼ਾਵਾਂ ਦੇ ਬਾਰਾਂ ਮਾਹਿਆਂ ਵਿਚ ਨਹੀਂ ਮਿਲਦਾ, ਇਸ ਲਈ ਮਸਊਦ ਦੇ ਬਾਰਾਂ ਮਾਹੇ ਨੂੰ ਦੇਸੀ ਰੂਪ ਉੱਤੇ ਫ਼ਾਰਸੀ ਸ਼ਾਇਰੀ ਦਾ ਵੱਟਣਾ ਮਲਣ ਦਾ ਇਕ ਉਦਾਹਰਣ ਸਮਝਣਾ ਚਾਹੀਦਾ ਹੈ।

(ੲ) ਸ਼ੈਰਾਨੀ ਸਾਹਿਬ ਦਾ ਖ਼ਿਆਲ ਸੀ ਕਿ ਹਿੰਦੀ ਵਿਚ ਸਭ ਤੋਂ ਪੁਰਾਣਾ ਬਾਰਾਂ ਮਾਹਾ ਕਬੀਰ ਜੀ ਨਾਲ ਸੰਬੰਧਿਤ ਹੈ, ਪਰ ਬਾਰਾਂ ਮਾਹੇ ਦਾ ਇਤਿਹਾਸ ਕਬੀਰ ਜੀ ਤੋਂ ਕਾਫ਼ੀ ਪਿਛਾਂਹ ਜਾਂਦਾ ਹੈ। ਸ੍ਰੀ ਅਗਰ ਚੰਦ ਨਾਹਟਾ ਆਪਣੇ ਇਕ ਲੇਖ 'ਪ੍ਰਾਚੀਨ ਭਾਸ਼ਾ ਕਾਵਯੋਂ ਕੀ ਵਿਵਿਧ ਸੰਗਿਆਏਂ" ਵਿਚ ਦੱਸਦੇ ਹਨ : "ਉਪਲਬਧ ਬਾਰਹ ਮਾਸੋਂ ਮੇਂ ਸਬ ਸੇ ਪ੍ਰਾਚੀਨ 'ਜਿਨ ਧਰਮ ਸੂਰੀ ਬਾਰਹ ਨਾਉਂ'...ਯਹ ਤੇਰ੍ਹਵੀਂ ਸ਼ਤਾਬਦਿ ਕੀ ਰਚਨਾ ਹੈ"...

(ਸ) ਮਸਊਦ ਲਾਹੌਰ ਦਾ ਜੰਮ-ਪਲ ਸੀ ਤੇ ਦੇਸੀ ਸਾਹਿੱਤ ਤੋਂ ਜਾਣੂ ਸੀ। ਪੰਜਾਬ ਦੀ ਉਸ ਵੇਲੇ ਦੀ ਬੋਲੀ ਵਿਚ ਇਸ ਕਵੀ ਦੀ ਰਚਨਾ ਦੀਆਂ ਸੋਆਂ ਸਾਡੇ ਤਕ ਪਹੁੰਚੀਆਂ ਹਨ। ਇਹ ਗੱਲ ਵੀ ਸਾਡਾ ਪੱਖ ਪੂਰਦੀ ਹੈ।

(ਹ) ਬਾਰਹ ਮਹੀਨੋਂ ਕੇ ਰਿਤੁ-ਪਰਿਵਰਤਨ, ਏਵੰ ਵਿਰਹ-ਭਾਵ ਕੋ ਵਯਕਤ ਕਰਨੇ ਵਾਲੀ ਰਚਨਾਓਂ ਕਾ ਨਾਮ ਬਾਰਹ-ਮਾਸਾ ਹੈ।

*(ਸ੍ਰੀ ਅਗਰ ਚੰਦ ਨਾਹਟਾ, ਪਿਛਲੇ ਫ਼ੁਟ-ਨੋਟ ਵਿਚ ਦੱਸੇ ਲੇਖ ਵਿੱਚੋਂ)*

(ਕ) ਬਾਰਹ ਮਾਸਾ ਕੀ ਪਰੰਪਰਾ ਰਸ-ਸਿੱਧਾਂਤ ਮੇਂ ਉੱਦੀਪਨ ਕੇ ਅੰਤਰਗਤ ਆਤੀ ਹੈ।

*(ਪ੍ਰੋ. ਗੁਲਾਬ ਰਾਯ, 'ਮਲਿਕ ਮੁਹੰਮਦ ਜਾਯਸੀ' ਵਾਲੇ ਲੇਖ ਵਿਚ)*

ਇਨ੍ਹਾਂ ਵਿਦਵਾਨਾਂ ਵੱਲੋਂ ਦਿੱਤੀਆਂ ਗਈਆਂ ਪਰਿਭਾਸ਼ਾਵਾਂ, ਬਾਰਾਂ ਮਹੀਨਿਆਂ ਦੇ ਰੂਪਕ ਚੌਖਟੇ ਵਿਚ, ਆਦਰਸ਼ਕ ਬਾਰਾਂ ਮਾਹੇ ਦੇ ਵਿਸ਼ੇ-ਵਸਤੂ, ਬਲਕਿ ਸ਼ੈਲੀ ਤਕ ਹੀ ਸਪਸ਼ਟ ਸੀਮਾ-ਬੰਦੀ ਕਰਦੀਆਂ ਨਜ਼ਰ ਆਉਂਦੀਆਂ ਹਨ, ਪਰ ਪੰਜਾਬੀ ਕਵੀਆਂ ਨੇ ਵਿਸ਼ੇ-ਵਸਤੂ ਬਾਰੇ ਕਿਸੇ ਹੱਦ-ਬੰਦੀ ਨੂੰ ਸਵੀਕਾਰ ਨਹੀਂ ਕੀਤਾ। ਉਂਜ ਵੀ, ਕਵੀ-ਜਨ, ਕਿਸੇ ਕਾਵਿ-ਰੂਪ ਲਈ ਮੂਲ ਤੇ ਬੱਝਵੇਂ ਵਿਸ਼ੇ ਵਾਲੀ ਸ਼ਰਤ ਨੂੰ ਸਦਾ ਲਈ ਮਾਨਤਾ ਨਹੀਂ ਦਿਆ ਕਰਦੇ। ਮਸਲਨ, 'ਗ਼ਜ਼ਲ' ਵਿਚ, ਸੰਬੰਧਿਤ ਕਾਵਿ-ਸ਼ਾਸਤਰਾਂ ਅਨੁਸਾਰ, ਹੁਸਨ-ਇਸ਼ਕ ਦੀਆਂ ਗੱਲਾਂ ਹੀ ਹੋਣੀਆਂ ਚਾਹੀਦੀਆਂ ਹਨ, ਪਰ ਇਸ ਜਗਤ ਦਾ ਕਿਹੜਾ ਮਸਲਾ ਹੈ ਜਿਹੜਾ ਗ਼ਜ਼ਲ ਵਿਚ ਨਹੀਂ ਬੰਨ੍ਹਿਆ ਗਿਆ ? ਇਸੇ ਤਰ੍ਹਾਂ, ਪੰਜਾਬੀ ਕਵੀਆਂ ਨੇ ਬਾਰਾਂ ਮਾਹੇ ਵਿਚ ਅਨੇਕ ਵਿਸ਼ੇ ਲਿਆਂਦੇ ਹਨ। ਬਿਰਹੋਂ ਤਾਂ ਭਲਾ ਹੋਣਾ ਹੀ ਸੀ—ਪਤਨੀ ਦਾ ਪਤੀ ਲਈ, ਪ੍ਰੇਮਣ ਦਾ ਪ੍ਰੇਮੀ ਲਈ, ਪਿਤਾ ਦਾ ਪੁੱਤਰ ਲਈ ਤੇ ਭਗਤ-ਆਤਮਾ ਦਾ ਪਰਮਾਤਮਾ ਲਈ—ਅਤੇ ਪ੍ਰਕਿਰਤੀ ਚਿਤਰਣ ਵੀ, ਪਰ ਸਾਡੇ ਕਵੀਆਂ ਨੇ ਭਗਤੀ, ਯੋਗ, ਵੇਦਾਂਤ, ਰਹੱਸਵਾਦ, ਅਧਿਆਤਮਵਾਦ ਤੇ ਵੀਰ-ਭਾਵ, ਆਦਿ ਨੂੰ ਵੀ ਬਾਰਾਂ ਮਾਹਿਆਂ ਵਿਚ ਨਿਭਾ ਵਿਖਾਇਆ ਹੈ, ਬਲਕਿ ਭਗਤਾਂ ਤੇ ਪ੍ਰੇਮੀਆਂ ਦੇ ਸੰਪੂਰਨ ਕਿੱਸੇ ਇਸੇ ਰੂਪ ਵਿਚ ਲਿਖ ਛੱਡੇ ਹਨ। ਕਈਆਂ ਨੇ ਮਹੀਨਿਆਂ ਪਾਸੋਂ ਸਿਰਫ਼ ਸੀਹਰਫ਼ੀ ਦੇ ਅੱਖਰਾਂ ਵਾਲਾ ਕੰਮ ਹੀ ਲਿਆ ਹੈ, ਜਿਵੇਂ ਸੋਹਨ ਸਿੰਘ 'ਚੰਦਨ' ਨੇ ਆਪਣੀ ਪੁਸਤਕ *ਸਚ-ਖੰਡੀ ਮਾਰਗ* ਵਿਚ ਕੀਤਾ ਹੈ :

ਚੇਤ ਚਿੱਤ ਮੇਂ ਸੋਚ ਤੂ ਮੂਰਖਾ ਓਇ, ਕਿਵੇਂ ਆਇਆ ਤੂੰ ਏਸ ਸੰਸਾਰ ਅੰਦਰ।

..... ..... .....

ਵੈਸਾਖ ਵਸਤ ਅਨੂਪ ਹੈ ਵਿਚ ਤੇਰੇ, ਕਾਹਨੂੰ ਜੰਗਲੀਂ ਢੂੰਢਨੇਂ ਜਾਂਵਦਾ ਏਂ ?

..... ..... .....

ਜੇਠ ਜ਼ਿੰਦਗੀ ਹੋ ਫ਼ਨਾਹ ਜਾਣੀ, ਆਸ ਏਸ ਦੀ ਹੁਣੇ ਮਿਟਾ ਲਈਏ।

..... ..... .....

ਹਾੜ ਹੁਸਨ ਸਰੂਪ ਸਵਾਰ ਹੋਇਆ, ਜਿਹੜੇ ਰੂਪ ਦਾ ਮਾਨ ਦਿਖਾਂਵਦੇ ਸੀ।

..... ..... .....

ਕਈ ਬਾਰਾਂ ਮਾਹੇ ਪੜ੍ਹ ਕੇ ਹੈਰਾਨ ਹੋਈਦਾ ਹੈ, ਕਿ ਆਖ਼ਰ ਕਵੀ ਨੇ ਇਸ ਵਿਸ਼ੇ ਲਈ ਖ਼ਾਸ ਇਹੋ ਰੂਪ ਕਿਉਂ ਚੁਣਿਆ ? ਨਾ ਉਸ ਵਿਚ ਕਿਸੇ ਮਹੀਨੇ ਦੀ ਪ੍ਰਾਕ੍ਰਿਤਿਕ ਵਿਸ਼ੇਸ਼ਤਾ ਦਾ ਵਰਣਨ ਹੁੰਦਾ ਹੈ, ਨਾ ਬਿਰਹੋਂ ਦੀ ਪਲ ਪਲ ਵਧਦੀ ਅੱਗ ਦਾ ਤੇ ਨਾ ਕਿਸੇ ਹੁਲਾਸਾਂ-ਭਰੀ ਨਿੱਘੀ ਮਿਲਣੀ ਦਾ। ਮਿਸਾਲ ਵਜੋਂ, ਗੁਰੂ ਨਾਨਕ ਦੇਵ ਦੇ ਨਾਂ ਨਾਲ ਮੜ੍ਹਿਆ ਹੋਇਆ 'ਪ੍ਰਾਣ-ਸੰਗਲੀ' ਵਾਲਾ 'ਬਾਰਹ ਮਾਹਾ' (ਹੱਥ ਲਿਖਤ, ਮਹਿਕਮਾ ਆਰਕਾਈਵਜ਼, ਪਟਿਆਲਾ) ਨਾਂ ਨੂੰ ਤਾਂ ਬਾਰਾਂ ਮਾਹਾ ਹੈ, ਪਰ ਅਸਲ ਵਿਚ ਯੋਗ-ਅਭਿਆਸ ਦਾ ਗੂੜ੍ਹ ਉਪਦੇਸ਼ ਹੈ। ਮਹੀਨੇ ਦਾ ਨਾਂ ਕੇਵਲ ਅਗਲੀ ਪਉੜੀ ਤੋਂ ਨਿਖੇੜਨ ਦਾ ਕੰਮ ਦੇਂਦਾ ਹੈ। ਚੇਤਰ ਦੀਆਂ ਤੁਕਾਂ ਤੋਂ

ਹੀ ਸਾਰੇ ਬਾਰਾਂ ਮਾਹੇ ਦਾ ਮੁਹਾਂਦਰਾ ਉੱਘੜ ਆਉਂਦਾ ਹੈ:

ਚੇਤਰ ਚਿਤਵੋ ਬੀਚਰਹੁ ਸਬਦੁ ਸੁਰਤਿ, ਗੁਰ ਧਿਆਨੁ।
ਦੂਜੇ ਭਾਇ ਜਮੁ ਠਗੀਐ ਗੁਰ ਮਿਲ ਪਾਈ ਦਾਨੁ।
ਗੰਗਾ ਜਮਨਾ ਸੁਰਸਤੀ ਨਦੀ ਤੀਰਥ ਇਸਨਾਨ।
ਬਾਰਹ ਸੋਲਹ ਸਮ ਕਰੇ ਤਾਂ ਸਸਿ ਘਰ ਪਾਵੇ ਭਾਨੁ।
ਦੁਇ ਸੁਰਿ ਤਾਨੇ ਗਗਨਿ ਕਉ ਮਨਿ ਦੇ ਮਾਰੇ ਮਾਨਿ।
ਲਿਵ ਲਾਗੀ ਪ੍ਰਭ ਜਾਨਿਆ ਪ੍ਰਗਟਿਆ ਪਦੁ ਨਿਰਬਾਨੁ।
ਊਚੇ ਮੰਦਰਿ ਬਸਿ ਰਹੇ ਤਹਾ ਸਚਾਈ ਦੀਵਾਨੁ।
ਨਿਰਭਉ ਮਿਲੇ ਭਉ ਖੰਡੀਐ ਨਾਨਕ ਸਚਾਵਾ ਥਾਨੁ॥1॥

ਭਾਈ ਵੀਰ ਸਿੰਘ ਦੇ ਰਚੇ 'ਬਾਰਾਂ ਮਾਹ ਗੁਰੂ ਗੋਬਿੰਦ ਸਿੰਘ' ਦਾ ਵੀ ਕੁੱਝ ਇਹੋ ਜਿਹਾ ਹੀ ਹਾਲ ਹੈ। ਇਹ ਬਾਰਾਂ ਮਾਹ ਇਕ ਬੀਰ-ਰਸੀ ਰਚਨਾ ਹੈ, ਜਿਸ ਵਿਚ ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੇ ਸਿੱਖਾਂ ਦੀ ਵਰਿਆਮਤਾ ਦਾ ਬੜੇ ਜੋਸ਼ ਨਾਲ ਵਰਣਨ ਮਿਲਦਾ ਹੈ। 'ਬਾਰਾਂ ਮਾਹਾ' ਕਾਹਦਾ ਹੈ, ਇਕ ਕੜਾਕੇਦਾਰ ਵਾਰ ਹੈ:

ਨੰਗੀ ਤੇਗ਼ ਢਾਲ ਪਰ ਛਣਕੇ,
ਝੂਲਨ ਹਸਤੀ, ਘੰਟੇ ਠਣਕੇ,
ਨੀਲੇ, ਸਬਜ਼ੇ, ਸੁਰਖ਼ੇ, ਹਿਣਕੇ,
ਗਰਜੀ ਤੋਪ, ਰਹਿਕਲੇ ਦਣਕੇ,
ਗੋਲ ਘੂਕਦੇ!

ਇਸ ਬਾਰਾਂ ਮਾਹੇ ਵਿਚ ਹਰ ਮਹੀਨੇ ਦੇ ਪਿੱਛੋਂ ਇਹ ਬੰਦ ਆਉਂਦਾ ਹੈ:

ਫੁੱਲ ਹਰੀ ਕਿ ਹਰਿ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਹਾਂ,
ਮੇਰਾ ਮਨ ਲੋਚਦਾ!

ਰਾਮਗੜ੍ਹ ਵਾਲੇ ਕਵੀ ਦੌਲਤ ਰਾਮ ਦੇ ਕਿੱਸੇ *ਰੂਪ ਬਸੰਤ* ਵਿਚ ਮੰਗਲ ਨਾਥ, ਬਸੰਤ ਨੂੰ ਇਕ ਬਾਰਾਂ ਮਾਹੇ ਰਾਹੀਂ, ਹਿੰਦੁਸਤਾਨ ਦੇ ਸਾਰੇ ਮਤਾਂ-ਮਤਾਂਤਰਾਂ ਦੇ ਉਪਦੇਸ਼ਾਂ ਦਾ ਚੂਰਮਾ ਇਉਂ ਵੰਡਦਾ ਹੈ:

ਕ੍ਰਿਸ਼ਨ ਦੇਵ ਨੇ ਗੀਤਾ ਦੇ ਵਿਚ ਕਹਿਆ
ਜੀਵ ਜੀਵ ਪ੍ਰਤਿ ਆਪਣੀ ਸ੍ਰਿਸ਼ਟ, ਬੱਚਾ!
ਫੁਰਨੇ ਨਾਲ ਜਹਾਨ, ਪਰਤੱਖ ਦਿੱਸੇ,
ਫੁਰਨੇ ਰਹਿਤ ਜਹਾਨ ਦੀ ਨਿਸ਼ਟ, ਬੱਚਾ!
ਫੁਰਨਾ ਬੰਦ ਹੋਯਾ ਤਦੋਂ ਮੁਕਤ ਹੋਯਾ,
ਇਹੋ ਆਖਦਾ ਜੋਗ ਵਸ਼ਿਸ਼ਟ, ਬੱਚਾ!
'ਤਤਵ-ਮਸੀ' ਬ੍ਰਹਮ ਦਾ ਰੂਪ ਹੈਂ ਤੂੰ,
ਸਮਝੋ ਵੇਦ ਭਗਵਾਨ ਦਾ ਇਸ਼ਟ, ਬੱਚਾ!
ਜੇਕਰ ਦੂਈ ਦੇ ਭਾਵ ਤੋਂ ਦੂਰ ਹੋਵੇ,
ਸਭੇ ਦੂਰ ਹੋ ਜਾਣ ਅਰਿਸ਼ਟ, ਬੱਚਾ!

ਦੌਲਤ ਰਾਮ ਹਰ ਜੀਵ ਦਾ ਰੂਪ ਇੱਕੋ,
ਬ੍ਰਹਮ-ਗਿਆਨ ਬਿਨ ਜੀਵ ਭ੍ਰਿਸ਼ਟ, ਬੱਚਾ!

ਕਵੀ ਨਰਿੰਦਰ ਨਾਥ ਦੇ ਕਿੱਸੇ *ਪ੍ਰਹਿਲਾਦ ਭਗਤ* ਵਿਚ ਇਕ ਕੁਮਿਹਾਰੀ ਭਗਤ ਜੀ ਨੂੰ ਜਿਹੜਾ ਬਾਰਾਂ ਮਾਹਾ ਸੁਣਾਉਂਦੀ ਹੈ, ਉਸ ਦਾ ਵਿਸ਼ਾ ਹੈ :

ਚੜ੍ਹਦੇ ਮਾਘ ਮੁਹੱਬਤਾਂ ਕੂੜ ਜਾਣਨ,
ਜਿਨ੍ਹਾਂ ਏਸ ਜਹਾਨ ਨੂੰ ਫੋਲ ਡਿੱਠਾ।

ਮੋਤੀ ਰਾਮ ਤੇ ਸੋਹਨ ਸਿੰਘ ਚੰਦਨ, ਆਦਿ ਨੇ ਵੀ ਇਸੇ ਰੰਗ ਵਿਚ ਵੈਰਾਗ, ਉਪਰਮਤਾ ਤੇ ਜਗਤ ਦੀ ਨਾਸ਼ਮਾਨਤਾ ਦੇ ਵਿਚਾਰਾਂ ਨਾਲ ਭਰੇ ਹੋਏ ਬਾਰਾਂ ਮਾਹੇ ਲਿਖੇ ਹਨ।

ਦੂਜੇ ਪਾਸੇ, ਲਾਲ ਦਾਸ ਵੈਰਾਗੀ ਨੇ 'ਨਰਸੀ ਭਗਤ', ਸ਼ਿਵ ਦਿਆਲ ਨੇ 'ਰੂਪ ਬਸੰਤ' ਤੇ ਕਿਸੇ ਅਗਿਆਤ ਕਵੀ ਨੇ 'ਢੋਲ-ਸ਼ਮਸ' (ਹੱਥ ਲਿਖਤ, ਆਰਕਾਈਵਜ਼) ਦੇ ਕਿੱਸੇ ਬਾਰਾਂ ਮਾਹਿਆਂ ਵਿਚ ਲਿਖੇ ਹਨ। ਇਨ੍ਹਾਂ ਕਵੀਆਂ ਨੇ ਧਰਮ-ਪ੍ਰਚਾਰ ਜਾਂ ਕਿੱਸੇ-ਕਹਾਣੀਆਂ ਲਈ ਬਾਰਾਂ ਮਾਹੇ ਵਾਲਾ ਰੂਪ ਕਿਉਂ ਚੁਣਿਆ ? ਕਿਉਂਕਿ ਇਹ ਰੂਪ ਸਾਡੇ ਲੋਕਾਂ ਦੇ ਦਿਲਾਂ ਵਿਚ ਘਰ ਕਰ ਚੁੱਕਾ ਸੀ ਤੇ ਸਾਡੇ ਲੋਕ-ਕਵੀ, ਲੋਕ-ਰੂਪਾਂ ਦੀ ਮਹੱਤਾ ਜਾਣਦੇ ਹੋਏ, ਉਨ੍ਹਾਂ ਦੇ ਵਸਤੂ-ਘੇਰੇ ਨੂੰ, ਆਪਣੀ ਲੋੜ ਅਨੁਸਾਰ, ਚੌੜਾ ਜਾਂ ਸੌੜਾ ਕਰ ਲੈਂਦੇ ਸਨ, ਪਰ ਬਹੁਤ ਸਾਰੇ ਬਾਰਾਂ ਮਾਹਿਆਂ ਦੇ ਅਧਿਐਨ ਪਿੱਛੋਂ, ਅਸੀਂ ਇਸ ਨਤੀਜੇ ਉੱਤੇ ਪਹੁੰਚੇ ਹਾਂ ਕਿ ਜਿਨ੍ਹਾਂ ਕਵੀਆਂ ਨੇ ਬਾਰਾਂ ਮਾਹੇ ਨੂੰ ਪ੍ਰਕਿਰਤੀ ਦੀ ਰੰਗ-ਰੰਗੀਲੀ ਬਚਿੱਤਰਤਾ, ਵਿਜੋਗਣ ਤੇ ਬਿਰਹੋਂ-ਵਿਰਲਾਪ ਜਾਂ ਉਸ ਦੀ ਤ੍ਰਿਖਾਵੰਤ ਤੜਪ ਦੇ ਨਿਰੂਪਣ ਲਈ ਵਰਤਿਆ ਹੈ, ਉਹ ਆਮ ਤੌਰ, ਉੱਤੇ ਬਾਕੀਆਂ ਨਾਲੋਂ ਵਧੇਰੇ ਰਸ ਪੈਦਾ ਕਰ ਸਕਦੇ ਹਨ। 'ਆਮ ਤੌਰ ਉੱਤੇ' ਇਸ ਲਈ ਕਿ, ਕਦੀ ਕਦੀ ਗੁਰੂ ਅਰਜਨ ਦੇਵ ਦੇ ਰਾਗ ਮਾਝ ਵਾਲੇ ਬਾਰਹ ਮਾਹੇ ਵਰਗੀਆਂ ਚੀਜ਼ਾਂ ਵੀ ਲਿਖੀਆਂ ਗਈਆਂ, ਜਿਨ੍ਹਾਂ ਦੇ ਵਿਸ਼ੇ ਭਾਵੇਂ ਹੋਰ ਹਨ, ਪਰ ਹਨ ਉਹ ਆਪਣੀ ਵੰਨਗੀ ਦੀਆਂ ਅਤਿਅੰਤ ਸੁੰਦਰ ਰਚਨਾਵਾਂ।

**ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥**
**ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥**
**ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥**
**ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥**
**ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥**
**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**
**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**
**ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥**
**ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥**

ਬਾਰਾਂ ਮਾਹੇ ਦੇ ਠੇਠ ਰੰਗ ਵਿਚ ਸ਼ਾਹ ਮੁਰਾਦ ਦੇ ਇਕ ਬਾਰਾਂ ਮਾਹੇ ਦਾ ਮੁੱਢਲਾ ਬੰਦ ਹੈ :

ਵਿਛੋੜੇ ਕੀਤੀ ਸਾਵੀ ਘਾਹ
ਕਲੇਜੇ ਆਤਿਸ਼, ਸੀਨੇ ਘਾਹ
ਦੀਵਾਨੀ, ਕੋਈ ਨ ਆਵੇ ਰਾਹ

ਕੀ ਕਰੀਏ ? ਨਾਲ ਵਿਛੋੜੇ ਵਾਹ :
ਕਰੇਂਦੀ ਹਾਇ ਰੇ !

ਪਰ ਫਗਣ ਵਿਚ ਜਦੋਂ ਸੱਜਣ ਨਾਲ ਮੇਲ ਹੋ ਜਾਂਦਾ ਹੈ ਤਾਂ :

ਫਿਰ ਚੜ੍ਹਿਆ ਸੱਜਣ ਘੋਲੀ
ਮਿਲਿਆ ਆਇ ਪਿਆਰਾ ਢੋਲੀ
ਸੂਰਜ ਚੰਨ ਪਇਆ ਵਿਚ ਝੋਲੀ
ਕੇਸਰ ਮਹਿੰਦੀ ਮੇਰੇ ਤੋਲੀ
ਖੇਡਾਂ ਨਾਲ ਪਿਆਰੇ ਹੋਲੀ
ਕੰਘੀ ਕਾਲੇ ਕੇਸਾਂ ਜੋਲੀ
ਚੰਦਨ ਤੇਲ ਤੇਲ ! *(ਹਥ-ਲਿਖਤ, ਆਰਕਾਈਵਜ਼)*

ਜਿਨ੍ਹਾਂ ਨੇ ਇਹ ਸਾਰਾ ਬਾਰਾਂ ਮਾਹਾ ਪੜ੍ਹਿਆ ਹੈ, ਉਹ ਚੰਗੀ ਤਰ੍ਹਾਂ ਜਾਣ ਸਕਦੇ ਹਨ ਕਿ ਸ਼ਾਹ ਮੁਰਾਦ ਆਪਣੀ ਨਾਇਕਾ ਦੀਆਂ ਵਿਜੋਗ ਤੇ ਸੰਜੋਗ ਦੀਆਂ ਦਸ਼ਾਵਾਂ ਨੂੰ ਕਿੰਨੀ ਨਿਪੁਣ ਕਾਰੀਗਰੀ ਨਾਲ ਬਿਆਨਦਾ ਹੈ।

ਸੱਯਦ ਫ਼ਜ਼ਲ ਸ਼ਾਹ, ਜਿਸ ਦੇ ਨਾਲ ਦਾ ਸ਼ਬਦ-ਕਲੋਲੀ ਪੰਜਾਬੀ ਵਿਚ ਹੋਰ ਕੋਈ ਨਹੀਂ ਹੋਇਆ, ਏਨਾ ਕੁਦਰਤ ਵੱਲ ਧਿਆਨ ਨਹੀਂ ਦੇਂਦਾ, ਜਿੰਨਾ ਆਪਣੀ ਨਾਇਕਾ ਦੇ ਮਨੋਭਾਵਾਂ ਵੱਲ :

ਚੜ੍ਹਦੇ ਰੰਗ ਰੰਗੀਲੇ ਸਾਵਣ
ਸਈਆਂ ਜਾਵਣ
ਸੀਸ ਗੁੰਦਾਵਣ
ਸੁਹਣੇ ਵੇਸ ਕਰ।

ਮੈਂ ਹੋ ਖਲੀ ਗ਼ਮਨਾਕ
ਹੋਇਆ ਦਿਲ ਚਾਕ
ਮਲੀ ਤਨ ਖ਼ਾਕ
ਖੁੱਲ੍ਹੇ ਗਲ ਕੇਸ ਕਰ।

ਫਿਰ ਰਲੀ ਫ਼ਕੀਰਾਂ ਸੰਗ,
ਗਵਾਇਆ ਅੰਗ
ਹੋਏ ਬੇਰੰਗ
ਫ਼ਕੀਰੀ ਭੇਸ ਕਰ।

ਕਰ ਫ਼ਜ਼ਲ ਪੀਆ, ਛੱਡ ਦੂਰ
ਨਹੀਂ ਮਨਜ਼ੂਰ
ਹੋਈ ਰੰਜੂਰ
ਨਾ ਦਿਲ ਪਰਦੇਸ ਕਰ।

ਗੁਰਦਿਆਲ ਸਿੰਘ ਦਾ *ਰਾਮ ਚੰਦਰ ਜੀ* ਦਾ (ਹੱਥ-ਲਿਖਤ, ਆਰਕ[illegible],

ਪਟਿਆਲਾ), ਕੇਸ਼ੋ ਗੁਣੀ ਦਾ *ਰਾਧਾ-ਕ੍ਰਿਸ਼ਨ* ਦਾ, ਕੇਸਰ ਸਿੰਘ ਦਾ *ਨਾਜ਼ਕਾਂ* ਦਾ, ਹਕੂਮਤ ਰਾਏ ਦਾ *ਸਿਪਾਹੀ ਦੀ ਪਤਨੀ* ਦਾ (ਤਿੰਨੇ, ਆਰਕਾਈਵਜ਼ ਦੀ ਹੱਥ ਲਿਖਤ ਵਿੱਚੋਂ) ਅਤੇ ਮਿਹਰ ਅਲੀ (ਹੱਥ ਲਿਖਤ, ਪੰਜਾਬੀ ਮਹਿਕਮਾ, ਪਟਿਆਲਾ), ਅਜ਼ੀਮ (ਹੱਥ-ਲਿਖਤ, ਆਰਕਾਈਵਜ਼), ਫ਼ਰਦ ਫ਼ਕੀਰ, ਬਖ਼ਸ਼ ਅੱਲਾਹ, ਸਾਧੂ ਈਸ਼ਰ ਦਾਸ ਤੇ ਹਿਦਾਯਤੁੱਲਾਹ ਦੇ ਵਿਜੋਗਣਾਂ ਦੇ ਬਾਰਾਂ ਮਾਹੇ ਵੀ ਬੜੇ ਮਨਮੋਹਣੇ ਹਨ। ਮੌਲਾ ਬਖ਼ਸ਼ 'ਕੁਸ਼ਤਾ' ਨੇ ਆਪਣੇ *ਹੀਰ ਰਾਂਝੇ* ਵਿਚ ਮੁਰਾਦ ਦੇ ਵਿਜੋਗ ਵਿਚ ਸਹਿਤੀ ਦੇ ਬਾਰਾਂ ਮਹੀਨਿਆਂ ਦਾ ਬੜਾ ਸੁੰਦਰ ਵਰਣਨ ਕੀਤਾ ਹੈ। ਅੱਸੂ ਚੜ੍ਹਨ ਉੱਤੇ ਸਹਿਤੀ ਕਹਿੰਦੀ ਹੈ:

ਅੱਸੂ ਮਾਹ ਨਿਰਾਲੇ ਚੜ੍ਹੇ ਆ ਕੇ,
ਲੱਗਣ ਦਿਨੇ ਧੁੱਪਾਂ, ਰਾਤੀਂ ਪੈਣ ਪਾਲੇ।
ਪਾਣੀ ਗਰਮ ਖ਼ੂਹਾਂ ਅੰਦਰ ਹੋਣ ਲੱਗੇ,
ਸਾਡੇ ਲਈ ਜੰਮਣ ਲੱਗੇ ਆਣ ਸਿਆਲੇ।
ਸਈਆਂ ਖ਼ੁਸ਼ੀ ਵੱਸਣ ਘਰੀਂ ਕਰਨ ਮੌਜਾਂ,
ਸਹਿਤੀ ਪਈ ਉੱਠ ਉੱਠ, ਤੇਰਾ ਰਾਹ ਭਾਲੇ।
ਤੇਰੇ ਲਾਰਿਆਂ ਵਿਚ ਸੁੱਕੀ ਜਿੰਦ 'ਕੁਸ਼ਤਾ',
ਦੱਸੇਂ ਕਦੀ ਛਿੱਕੇ, ਕੌਡਾਂ, ਕਦੀ ਆਲੇ।

'ਕੁਸ਼ਤਾ' ਜੀ ਨੇ ਸਹਿਤੀ ਦੇ ਦੁੱਖ ਦੀ ਦਸ਼ਾ ਦੱਸਣ ਲਈ ਨਿਤਾ-ਪ੍ਰਤਿ ਦੇ ਅਨੁਭਵਾਂ ਨੂੰ ਠੇਠ ਪੇਂਡੂ ਮੁਹਾਵਰੇ ਦੀ ਚਾਸ਼ਨੀ ਚਾੜ੍ਹਨ ਦੀ ਕਲਾ ਚੰਗੇ ਸੁਹਜ ਸੁਚੱਜ ਨਾਲ ਵਰਤੀ ਹੈ। ਇਸ ਦੇ ਮੁਕਾਬਲੇ ਉੱਤੇ ਭਾਈ ਵੀਰ ਸਿੰਘ, *ਕੰਤ ਮਹੇਲੀ ਦਾ ਬਾਰਾਂ ਮਾਹ* ਵਿਚ ਬੋਝਲ ਤੇ ਕਿਤਾਬੀ ਹੋਣ ਦੇ ਬਾਵਜੂਦ, ਕੋਮਲ-ਭਾਵੀ ਹੈ:

ਚੜ੍ਹ ਪਯਾ ਜੇਠ, ਵੇ ਕੰਤਾ।
ਤਪੀਆਂ ਭੋਆਂ ਤੇ ਵਾਵਾਂ,
ਅੰਦਰ ਧੁਖਦਾ ਵਿਛੋੜੇ
ਛੇਜੇ ਲੁੱਛ ਲੁੱਛ ਰਹੀਆਂ
ਲੋਆਂ ਮੈਨੂੰ ਚਾ ਘੱਲੀਂ
ਜੇਠਾ! ਅਰਜ਼ਾਂ ਹਾਂ ਕਰਦੀ।
ਤੱਤੀ ਵਾਉ ਦਾ ਝੋਲਾ
ਲੱਗੇ ਸਾਈਂ ਨੇ ਦੇਹੀ ਆ!

ਇਸ ਵੇਲੇ ਪੰਜਾਬੀ ਵਿਚ ਮਿਲਣ ਵਾਲੇ, ਬਾਰਾਂ ਮਾਹਿਆਂ ਵਿੱਚੋਂ ਸਭ ਤੋਂ ਪਹਿਲਾ ਗੁਰੂ ਨਾਨਕ ਦੇਵ ਦਾ ਤੁਖਾਰੀ ਰਾਗ ਦਾ 'ਬਾਰਹ ਮਾਹਾ' ਹੈ[2]। ਗੁਰੂ ਨਾਨਕ ਦੇਵ ਨੇ ਆਪਣੀ

2. ਮੁਕਾਬਲੇ ਲਈ, ਲਾਹੌਰ ਜ਼ਿਲੇ ਦੇ ਗੈਜ਼ਿਟੀਅਰ (1883-84), ਜਿਸ ਦੇ ਭਾਣੇ ਬਾਰਾਂ ਮਾਹਾ, ਪੰਜਾਬੀ ਵਿਚ, ਉਰਦੂ ਰਾਹੀਂ ਦਾਖ਼ਿਲ ਹੋਇਆ, ਦੀ ਰਾਏ ਦੱਸ ਦੇਣੀ ਕੁਥਾਂ ਨਹੀਂ ਹੋਵੇਗੀ:
"The songs of the Twelve Months have been translated into almost every dialect of the North West of Hindustan and have given rise to numerous imitations. The best Panjabi imitation is that of Hashim, the court poet of Ranjit Singh who was admired for the elegant smoothness of his versification...." (p. 55)

ਬਾਣੀ ਵਿਚ ਕਵਿਤਾ ਦੇ ਜਿਨ੍ਹਾਂ ਲੋਕ-ਰੂਪਾਂ ਤੇ ਵੰਨਗੀਆਂ ਨੂੰ ਪਹਿਲੀ ਵਾਰੀ ਵਰਤਿਆ, 'ਬਾਰਹ ਮਾਹਾ' ਉਨ੍ਹਾਂ ਵਿੱਚੋਂ ਇਕ ਸੀ। ਗੁਰੂ ਜੀ ਦੇ 'ਬਾਰਹ ਮਾਹਾ' ਵਿਚ ਇਸਤਰੀ ਪੁਰਖ ਵਾਲੇ ਪ੍ਰੇਮ ਦੀ ਥਾਂ, ਮਲਕੜੇ ਜੇਹੇ, ਪ੍ਰਭੂ-ਪ੍ਰੇਮ ਲੈ ਆਂਦਾ ਗਿਆ ਹੈ ਤੇ ਇਉਂ ਲੋਕ-ਰੂਪ ਵਿਚ, ਲੋੜ ਅਨੁਸਾਰ, ਵਾਧੇ-ਘਾਟੇ ਕਰਨ ਲਈ ਇਕ ਨਮੂਨਾ ਪੇਸ਼ ਕਰ ਦਿੱਤਾ ਹੈ। ਇਨ੍ਹਾਂ ਤੁਕਾਂ ਦੀ ਤੀਬਰ ਬਿਹਬਲਤਾ, ਸਿਦਕ-ਭਰੇ ਪ੍ਰਕਿਰਤੀ-ਚਿਤਰਣ ਅਤੇ ਕੁਦਰਤ ਉੱਤੇ ਮਾਨਵੀ ਭਾਵਾਂ ਦੀ ਕਲਾਮਈ ਉਣਾਈ, ਧਿਆਨਜੋਗ ਹੈ :

ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ।
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੇ।
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ।
ਬਿਰਹਿ ਬਿਰੋਧ ਤਨੁ ਛੀਜੈ।
ਕੋਕਿਲ ਅੰਬਿ ਸੁਹਾਵੀ ਬੋਲੇ, ਕਿਉਂ ਦੁਖੁ ਅੰਕਿ ਸਹੀਜੈ।
ਭਵਰੁ ਭਵੰਤਾ ਫੂਲੀ ਡਾਲੀ ਕਿਉਂ ਜੀਵਾ ਮਰੁ ਮਾਏ।
ਨਾਨਕ ਚੇਤ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰ ਧਨ ਪਾਏ।

ਇਸ ਬਾਰਾਂ ਮਾਹੇ ਵਿਚ ਚਿਤ-ਚੋਰ ਭੌਰਿਆਂ, ਬਾਰ ਦੇ ਪ੍ਰਫੁਲਿਤ ਵਣਾਂ, ਅੰਬਾਂ ਉੱਤੇ ਕੂਕਦੀਆਂ ਕੋਇਲਾਂ, ਤਪਦੇ ਥਲਾਂ, ਭਖਦੀਆਂ ਅਗਨੀਆਂ, ਖਿਉਂਦੀਆਂ ਬਿਜਲੀਆਂ, ਲਉਂਦੇ ਟੀਂਡਿਆਂ, ਰੁਣ-ਝੁਣ ਲਾਉਂਦੇ ਮੋਰਾਂ, ਪ੍ਰਿਉ ਪ੍ਰਿਉ ਕਰਦੇ ਪਪੀਹਿਆਂ, ਫੁੰਕਾਰਦੇ ਨਾਗਾਂ, ਡੰਗਦੇ ਮੱਛਰਾਂ, ਜਗਦੇ ਦੀਵਿਆਂ, ਸੁਹਾਵਣੀਆਂ ਹਰਿਆਵਲਾਂ, ਮਾਰੂ ਸੋਕੜਿਆਂ ਤੇ ਠੰਢੀਆਂ-ਠਾਰ ਸਰਦੀਆਂ ਦਾ ਆਪ-ਵੇਖਿਆ, ਜਾਣਿਆ ਤੇ ਮਹਿਸੂਸਿਆ ਵਰਣਨ ਹੈ ਤੇ ਇਨ੍ਹਾਂ ਬਦਲੀਆਂ ਰੁੱਤਾਂ ਵਿਚ :

**ਘਰਿ ਘਰਿ ਕੰਤੁ ਰਵੈ ਸੋਹਾਗਣਿ, ਹਉ ਕਿਉ ਕੰਤਿ ਵਿਸਾਰੀ॥**

ਦੀ ਲਿਲ੍ਹਕ, ਹੌਲੀ ਹੌਲੀ ਉੱਚੀ ਹੁੰਦੀ, ਸੁਹਾਵਣੇ ਫੱਗਣ ਵਿਚ ਜਾ ਮੁੱਕਦੀ ਹੈ :

**ਨਾਨਕ ਮੇਲਿ ਲਈ ਗੁਰਿ ਅਪਣੈ, ਘਰਿ ਵਰੁ ਪਾਇਆ ਨਾਰੀ॥**

ਗੁਰੂ ਸਾਹਿਬ ਦੀ ਸ਼ਬਦਾਵਲੀ ਅਰਥ-ਭਰਪੂਰ ਹੈ ਤੇ ਵਿਉਂਤ ਸੰਜਮੀ। ਗੁਰੂ ਅਰਜਨ ਦੇਵ ਦਾ 'ਬਾਰਹ ਮਾਹਾ' ਇਸ ਪੱਖੋਂ ਗੁਰੂ ਨਾਨਕ ਦੇਵ ਦੇ 'ਬਾਰਹ ਮਾਹੇ' ਨਾਲ ਬਰ ਮੇਚਦਾ ਦਿੱਸਦਾ ਹੈ।

ਇਸ ਬਾਰਹ ਮਾਹੇ ਦੀਆਂ ਕਈ ਤੁਕਾਂ, ਲੋਕੋਕਤੀਆਂ ਬਣ ਚੁੱਕੀਆਂ ਹਨ, ਜਿਵੇਂ : "ਪਰਮੇਸਰ ਤੇ ਭੁਲਿਆਂ ਵਿਆਪਨ ਸਭੇ ਰੋਗ" ਜਾਂ "ਸਚੇ ਮਾਰਗਿ ਚਲਦਿਆਂ ਉਸਤਤਿ ਕਰੇ ਜਹਾਨੁ", ਪਰ ਗੁਰੂ ਅਰਜਨ ਦੇਵ ਦੀ ਰਚਨਾ, ਵਿਸ਼ੇ ਕਰਕੇ, ਸਪਸ਼ਟ ਤੌਰ ਉੱਤੇ ਅਧਿਆਤਮਿਕ ਤੇ ਉਪਦੇਸ਼ਾਤਮਕ ਹੋਣ ਦੇ ਕਾਰਨ, ਬਾਰਾ ਮਾਹੇ ਦੀ ਮੌਲਿਕ ਲੀਹ ਤੋਂ ਕੁੱਝ ਹਟਵੀਂ ਹੈ। ਗੁਰੂ ਨਾਨਕ ਦੇਵ ਨੇ ਬਾਰਾਂ ਮਾਹੇ ਦਾ ਬਾਹਰਲਾ ਰੂਪ ਤਾਂ ਲਿਆ ਹੀ ਸੀ, ਆਪ ਉਸ ਦੀ ਵਸਤੂ ਨੂੰ ਵੀ ਕਾਇਮ ਰੱਖਣ ਵਿਚ, ਬਹੁਤ ਹੱਦ ਤਕ ਸਫਲ ਰਹੇ ਸਨ, ਪਰ ਗੁਰੂ ਅਰਜਨ ਦੇਵ ਨੇ ਨਿਰਾ ਬਾਹਰਲਾ ਰੂਪ ਹੀ ਲਿਆ ਹੈ ਤੇ ਮਜ਼ਮੂਨ ਕਰੀਬ ਕਰੀਬ ਸਾਰਾ, ਆਪਣੀ ਮਰਜ਼ੀ ਤੇ ਲੋੜ ਅਨੁਸਾਰ ਢਾਲ ਲਿਆ ਹੈ।

ਅੱਜਕਲ, ਬਾਕੀ ਭਾਰਤੀ ਬੋਲੀਆਂ ਵਾਂਗ, ਪੰਜਾਬੀ ਵਿਚ ਵੀ ਕਿੱਸਾ, ਸੀਹਰਫ਼ੀ, ਬਾਰਾਂ ਮਾਹਾ ਤੇ ਅਠਵਾਰੇ ਵਰਗੀਆਂ ਕਾਵਿ-ਵੰਨਗੀਆਂ ਸਾਹਿੱਤਿਕ ਪਿੜ ਵਿੱਚੋਂ ਨਿਕਲਦੀਆਂ ਜਾਂਦੀਆਂ ਹਨ। ਨਵੀਂ ਸਾਹਿੱਤਿਕ ਸੂਝ-ਬੂਝ ਰੱਖਣ ਵਾਲੇ ਕਵੀ ਇਨ੍ਹਾਂ ਲੋਕ-ਰੂਪਾਂ ਨੂੰ ਆਪਣੀ ਪ੍ਰਤਿਭਾ ਦਾ ਵਾਹਣ ਬਣਾਉਣ ਤੋਂ ਕਨਿਆਉਂਦੇ ਦਿੱਸਦੇ ਹਨ। ਪੇਂਡੂ ਕਵੀਸ਼ਰ ਤਾਂ ਹੁਣ

ਵੀ, ਇਨ੍ਹਾਂ ਰੂਪਾਂ ਵਿਚ ਰਚਨਾ ਕਰੀ ਜਾਂਦੇ ਹਨ, ਪਰ ਨਵੇਂ ਸਮੇਂ ਦੀਆਂ ਨਵੀਆਂ ਲੋੜਾਂ ਦੇ ਅਨੁਭਵ ਤੋਂ ਸੱਖਣੇ ਤੇ ਵਿਸ਼ੇ ਜਾਂ ਰੂਪ ਵਿਚ ਲੋੜੀਂਦੀ ਲਚਕ ਪੈਦਾ ਕਰਨ ਦੇ ਸਮਰੱਥ ਨਾ ਹੋਣ ਦੇ ਕਾਰਨ, ਉਹ ਇਨ੍ਹਾਂ ਰੂਪਾਂ ਰਾਹੀਂ ਸਾਹਿੱਤ ਦੀ ਕੋਈ ਨਿੱਗਰ ਸੇਵਾ ਨਹੀਂ ਕਰ ਸਕੇ। ਇਹ ਸੇਵਾ ਤਦੇ ਹੋ ਸਕਦੀ ਹੈ ਜੇ ਸਾਹਿੱਤਿਕ ਸਾਖ ਵਾਲੇ ਕਵੀ ਅਜਿਹੇ ਰੂਪਾਂ ਨੂੰ ਭੁੰਜਿਓਂ ਚੁੱਕ ਕੇ ਛਾਤੀ ਨਾਲ ਲਾ ਲੈਣ। ਇਹ ਸਾਡੇ ਪਰੰਪਰਾ-ਸਨਮਾਨੇ ਲੋਕ-ਰੂਪ ਹਨ, ਇਨ੍ਹਾਂ ਨੂੰ ਪਰੰਪਰਾ ਜਾਂ ਪੁਰਾਤਨਤਾ ਦਾ ਪ੍ਰਤੀਕ ਬਣਨ ਦੇਣਾ ਜਾਂ ਨਾ ਬਣਨ ਦੇਣਾ ਕਵੀ ਦੇ ਆਪਣੇ ਹੱਥ ਦੀ ਗੱਲ ਹੈ। ਲੋਕ-ਸਨੇਹੀ ਕਵੀ ਅਜੇ ਤਕ ਇਹ ਨਹੀਂ ਸਮਝੇ ਕਿ ਇਨ੍ਹਾਂ ਰੂਪਾਂ ਨੂੰ ਦੁਰਕਾਰ ਕੇ ਉਹ ਆਪਣੀ ਕਵਿਤਾ ਨੂੰ, ਲੋਕਾਂ ਤਕ ਪੁਚਾਉਣ ਦੇ ਕਿੰਨੇ ਸੌਖੇ ਪਰ ਸਫਲ ਸਾਧਨ ਤੋਂ, ਵਾਂਝਾ ਰੱਖ ਰਹੇ ਹਨ। ਸਾਡਾ ਇਹ ਮਤਲਬ ਨਹੀਂ ਕਿ ਇਹ ਸਾਰੇ ਰੂਪ ਸਾਡੇ ਲੋਕਾਂ ਦੇ ਇੱਕੋ ਜਿਹੇ ਪਿਆਰੇ ਹਨ, ਜਾਂ ਇਹ ਸਾਰੇ ਜ਼ਰੂਰ ਸਾਡੀਆਂ ਨਵੀਆਂ ਲੋੜਾਂ ਅਨੁਸਾਰ ਢਾਲੇ ਜਾ ਸਕਦੇ ਹਨ, ਪਰ ਅਸੀਂ ਇਹ ਮੰਨਣ ਲਈ ਵੀ ਬਿਲਕੁਲ ਤਿਆਰ ਨਹੀਂ ਹਾਂ ਕਿ ਇਸ ਵੇਲੇ ਇਨ੍ਹਾਂ ਵਿੱਚੋਂ ਕੋਈ ਵੀ ਰੂਪ ਅਜਿਹਾ ਨਹੀਂ, ਜਿਸ ਵਿਚ ਅਜੇ ਸਾਹਿੱਤ ਦੀ ਹੋਰ ਸੇਵਾ ਦੀ ਯੋਗਤਾ ਮੌਜੂਦ ਹੋਵੇ। 'ਬਾਰਾਂ ਮਾਹਾ' ਹੀ ਲੈ ਲਈਏ ਤਾਂ ਮੰਦ ਮੰਦ ਬਦਲਦੀ ਪ੍ਰਕਿਰਤੀ ਦੇ ਵੰਨ-ਸੁਵੰਨੇ ਪਿਛੋਕੜ ਵਿਚ ਗੀਤੀ-ਪ੍ਰਭਾਵ ਨੂੰ ਉਘਾੜਨ ਦੀ ਜਿਹੜੀ ਜ਼ਬਰਦਸਤ ਸ਼ਕਤੀ ਇਸ ਵਿਚ ਹੈ, ਉਸ ਬਾਰੇ, ਉੱਪਰ ਆਏ ਉਦਾਹਰਣ ਵਾਚਣ ਤੋਂ ਪਿੱਛੋਂ ਸ਼ੱਕ ਦੀ ਗੁੰਜਾਇਸ਼ ਨਹੀਂ ਹੋਣੀ ਚਾਹੀਦੀ। ਸਾਡਾ ਵਿਸ਼ਵਾਸ ਹੈ ਕਿ ਸੱਚੇ ਕਲਾਕਾਰ ਦੀ ਕਲਮ ਅੱਜ ਵੀ, ਇਸ ਰੂਪ ਰਾਹੀਂ, ਮਨ-ਮਰਜ਼ੀ ਦੇ ਭਾਵ ਉਪਜਾਉਣ ਦੇ ਸਮਰੱਥ ਹੈ। *ਮੈਂ ਤਵਾਰੀਖ਼ ਹਾਂ ਹਿੰਦ ਦੀ* ਵਿਚ ਅੰਮ੍ਰਿਤਾ ਨੇ ਜਿਹੜੀ ਛਿਮਾਹੀ ਦਿੱਤੀ ਹੈ, ਉਸ ਨੂੰ ਪੜ੍ਹ ਕੇ ਸਾਡਾ ਵਿਸ਼ਵਾਸ ਹੋਰ ਵੀ ਪੱਕਾ ਹੋਇਆ ਹੈ :

ਪੂਰੇ ਵੀਹ ਸੌ ਤਿੰਨ ਦਾ ਘਟਦਾ ਸੰਮਤ ਸੀ,
ਵਧੇ ਫੁਲੇ ਪੰਜਾਬ ਦੀ ਵਧੀ ਵੀ ਘਟ ਗਈ।
ਉੱਚੀਆਂ ਲੰਮੀਆਂ ਪੈਲੀਆਂ ਸੂਹੇ ਸਾਵੇ ਪੱਤ,
ਨਿੱਕੀ ਜਹੀ ਇਕ ਚਿਣਗ ਓਸ ਖਲਵਾੜੇ ਦਿੱਤੀ ਘੱਤ।
ਧੁਖਦੀ ਅੰਦਰੋ ਅੰਦਰੀ ਚੇਤਰ ਚੜ੍ਹਿਆ ਆਨ,
ਸੂਹੀਆਂ ਲਾਟਾਂ ਲਿਸ਼ਕੀਆਂ ਲੋਹਾ ਚੜ੍ਹਿਆ ਸਾਨ।
ਪਾਣੀ ਪੰਜ ਦਰਿਆ ਦੇ ਬਣ ਗਏ ਤੱਤੇ ਤੇਲ,
ਬਲਦੀ ਉੱਤੇ ਬਾਲਦੇ ਓਏ ਤੱਕ ਹੋਣੀ ਦੇ ਖੇਲ।
ਰਾਜਿਆ ਰਾਜ ਕਰੇਂਦਿਆ ਚੜ੍ਹਿਆ ਅੱਜ ਵਸਾਖ,
ਏਸ ਨਵੀਂ ਸਦੀ ਦੇ ਮੂੰਹ ਤੇ ਉੱਡ ਉੱਡ ਪੈਂਦੀ ਰਾਖ।
ਰਾਜਿਆ ਰਾਜ ਕਰੇਂਦਿਆ, ਕਿਹਾ ਕੁ ਚੜ੍ਹਿਆ ਜੇਠ,
ਸਿਰ 'ਤੇ ਕੋਈ ਅਕਾਸ਼ ਨਾ, ਜ਼ਿਮੀਂ ਨਾ ਪੈਰਾਂ ਹੇਠ।
ਰਾਜਿਆ ਰਾਜ ਕਰੇਂਦਿਆ, ਕਿਹਾ ਕੁ ਚੜ੍ਹਿਆ ਹਾੜ,
ਵੇ ਐਵੇਂ ਮੂੰਹ ਦੀਆਂ ਗਿਣਤੀਆਂ, ਅੱਜ ਖੇਤ ਨੂੰ ਖਾਂਦੀ ਵਾੜ।
ਰਾਜਿਆ ਰਾਜ ਕਰੇਂਦਿਆ, ਕਿਹਾ ਕੁ ਚੜ੍ਹਿਆ ਸੌਣ,
ਉਏ ਆਪ ਬੁਲਾਈਆਂ ਹੋਣੀਆਂ, ਅੱਜ ਰੱਖਣ ਵਾਲਾ ਕੌਣ ?

ਕੀ ਸੱਚ-ਮੁੱਚ, 'ਬਾਰਾਂ ਮਾਹਾ' ਪੁਨਰ-ਸੁਰਜੀਤੀ ਦਾ ਹੱਕਦਾਰ ਨਹੀਂ ਹੈ ?

# ਪੰਜਾਬੀ ਭਾਸ਼ਾ ਤੇ ਸਾਹਿੱਤ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ*

ਪੁਸਤਕ ਚਾਹੇ ਕੋਈ ਹੋਵੇ, ਮਹਾਨ ਓਦੋਂ ਹੀ ਬਣਦੀ ਹੈ ਜਦੋਂ ਉਹ ਮਨੁੱਖ ਦੇ ਮਨ, ਬਚਨ ਤੇ ਕਰਮ ਉੱਤੇ ਸਿੱਧਾਂਤਕ ਤੇ ਜਾਂ ਕਲਾਤਮਕ ਪ੍ਰੇਰਨਾ ਤੇ ਪ੍ਰਮਾਣ ਬਣ ਕੇ ਛਾ ਜਾਵੇ। ਜਿੰਨੀ ਵੱਧ ਮਾਤਰਾ ਵਿਚ, ਜਿੰਨੇ ਵੱਧ ਮਨੁੱਖਾਂ ਉੱਤੇ ਤੇ ਜਿੰਨੇ ਵੱਧ ਸਮੇਂ ਲਈ ਕੋਈ ਪੁਸਤਕ ਇਹ ਕਰਮ ਕਰਦੀ ਹੈ, ਉਹ ਓਨੀ ਹੀ ਵੱਧ ਮਹਾਨ ਤੇ ਪ੍ਰਭਾਵਸ਼ਾਲੀ ਹੁੰਦੀ ਹੈ। ਜੇ ਗੁਰੂ ਗ੍ਰੰਥ ਸਾਹਿਬ ਨੂੰ ਇਸ ਕਸਵੱਟੀ ਅਨੁਸਾਰ ਪਰਖਿਆ ਜਾਏ ਤਾਂ ਉਹ ਅਪਾਰ ਮਹੱਤਵ ਵਾਲੀ ਰਚਨਾ ਸਿੱਧ ਹੁੰਦਾ ਹੈ। ਸਿੱਖਾਂ ਲਈ ਤਾਂ ਇਹ ਗ੍ਰੰਥ ਮੁਕਤੀ-ਦਾਤਾ ਤੇ ਮਨਸਾ-ਪੂਰਕ ਹੈ ਹੀ, ਅਨੇਕਾਂ ਹੋਰਨਾਂ ਦਾ ਸ਼ਰਧਾ ਦਾ ਪਾਤਰ, ਜੀਵਨ ਦਾ ਆਧਾਰ ਅਤੇ ਵਿਦਵਤਾ ਤੇ ਖੋਜ ਦਾ ਸੋਮਾ ਵੀ ਬਣਿਆ ਹੈ। ਪਿਛਲੇ ਸਾਢੇ ਤਿੰਨ ਸੌ ਵਰ੍ਹਿਆਂ ਵਿਚ ਪਤਾ ਨਹੀਂ ਕਿੰਨੇ ਲੋਕ ਇਸ ਦੀ ਅਰਾਧਨਾ ਨਾਲ ਨੀਚੋਂ ਊਚ, ਦੈਂਤੋਂ ਦੇਵਤੇ, ਕਾਇਰੋਂ ਸੂਰਮੇ ਤੇ ਓਮੀ ਤੋਂ ਵਿਦਵਾਨ ਬਣ ਚੁੱਕੇ ਹਨ। ਵਿਅਕਤੀ ਦੇ ਸੁਧਾਰ ਤੇ ਉੱਧਾਰ ਤੋਂ ਛੁੱਟ, ਗੁਰੂ ਗ੍ਰੰਥ ਸਾਹਿਬ ਨੇ ਪੰਜਾਬ ਦੇ ਸਮੂਹਿਕ ਜੀਵਨ ਉੱਤੇ ਵੀ ਕਾਫ਼ੀ ਡੂੰਘਾ ਤੇ ਦ੍ਰਿਸ਼ਟਮਾਨ ਪ੍ਰਭਾਵ ਪਾਇਆ ਹੈ। ਬੀੜ ਨੂੰ ਸੁੰਦਰ ਬਸਤਰਾਂ ਤੇ ਭੂਸ਼ਨਾਂ ਨਾਲ ਸੁਸ਼ੋਭਿਤ ਕਰਨ ਤੇ ਇਸ ਦੇ ਦੁਆਰਿਆਂ ਨੂੰ ਪੱਕਾ ਤੇ ਸੋਹਣਾ ਬਣਾਉਣ ਦੀ ਰੀਝ ਨੇ ਪੰਜਾਬ ਦੀ ਕਲਾ-ਪ੍ਰੀਅਤਾ ਵਿਚ ਵਾਧਾ ਕੀਤਾ ਹੈ ਤੇ ਰਾਜਗੀਰੀ ਦੇ ਕਈ ਅਨੂਪਮ ਨਮੂਨੇ ਉਪਜਾਏ ਹਨ; ਲਿਖਤ ਨੂੰ ਮਨੋਹਰ ਬਣਾਉਣ ਦੇ ਖ਼ਿਆਲ ਨੇ ਗੁਰਮੁਖੀ ਕਿਤਾਬਤ ਦੇ ਹੁਨਰ ਨੂੰ ਨਿਖਾਰਿਆ ਹੈ ਤੇ ਬਾਣੀ ਨੂੰ ਰਾਗਾਂ ਅਨੁਸਾਰ ਗਾਉਣ ਦੇ ਜਤਨ ਨੇ ਰਾਗ ਨੂੰ ਇਕ ਆਦਰ-ਜੋਗ ਕਸਬ ਬਣਾਇਆ ਹੈ। ਪੰਜਾਬੀ ਸਮਾਜ ਵਿੱਚੋਂ ਛੂਤ-ਛਾਤ, ਦੇਵਤਾਵਾਦ ਤੇ ਜੰਤਰ-ਮੰਤਰੀ ਪ੍ਰਪੰਚ ਦਾ ਖੈ ਜਿਨ੍ਹਾਂ ਸ਼ਕਤੀਆਂ ਨੇ ਕੀਤਾ, ਉਨ੍ਹਾਂ ਵਿੱਚੋਂ ਗੁਰੂ ਗ੍ਰੰਥ ਸਾਹਿਬ ਨੂੰ ਸਭ ਤੋਂ ਵੱਡੀ ਕਹਿ ਦਿੱਤਾ ਜਾਏ ਤਾਂ ਅੱਤ-ਕਥਨੀ ਨਹੀਂ ਹੋਵੇਗੀ। ਸਾਦੇ, ਕਰਮਸ਼ੀਲ ਤੇ ਗ੍ਰਿਹਸਤੀ ਜੀਵਨ ਲਈ ਪੰਜਾਬੀਆਂ ਦੀ ਖਿੱਚ ਦਾ ਕਾਰਨ ਵੀ ਗੁਰੂ ਗ੍ਰੰਥ ਦੀ ਸਿੱਖਿਆ ਨੂੰ ਮੰਨਣਾ ਹੀ ਯੋਗ ਹੈ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਜੇ ਗੁਰੂ ਗ੍ਰੰਥ ਸਾਹਿਬ ਨਾ ਹੁੰਦੇ ਤਾਂ ਪਿਛਲੀਆਂ ਤਿੰਨ ਸਦੀਆਂ ਦੇ ਪੰਜਾਬ ਦਾ ਇਤਿਹਾਸ ਹੁਣ ਨਾਲੋਂ ਬਹੁਤ ਵੱਖਰਾ ਹੁੰਦਾ।

ਇਹ ਕਿਵੇਂ ਹੋ ਸਕਦਾ ਸੀ ਕਿ ਪੰਜਾਬ ਦੇ ਅਧਿਆਤਮਿਕ, ਸਮਾਜਿਕ ਤੇ ਰਾਜਨੀਤਿਕ

---

* ਇਸ ਲੇਖ ਦੀਆਂ ਛਪੇ ਹੋਏ ਰਿਸਾਲੇ ਵਿੱਚੋਂ ਕੱਢੀਆਂ ਹੋਈਆਂ ਕੁੱਝ ਕਾਪੀਆਂ ਮੇਰੇ ਪਾਸ ਸਾਂਭੀਆਂ ਹੋਈਆਂ ਹਨ, ਪਰ ਇਨ੍ਹਾਂ ਪੰਨਿਆਂ ਉੱਤੇ ਨਾ ਰਿਸਾਲੇ ਦਾ ਨਾਂ ਛਪਿਆ ਹੋਇਆ ਹੈ, ਨਾ ਸੰਨ ਤੇ ਮੈਨੂੰ ਚੇਤੇ ਨਹੀਂ ਰਿਸਾਲਾ ਮੋਹਨ ਸਿੰਘ ਦਾ *ਪੰਜ ਦਰਿਆ* ਸੀ ਜਾਂ ਨਾਨਕ ਸਿੰਘ ਦਾ *ਲੋਕ ਸਾਹਿੱਤ* ਜਾਂ ਗੁਰਬਖ਼ਸ਼ ਸਿੰਘ ਦਾ *ਪ੍ਰੀਤਲੜੀ* ਜਾਂ ਪ੍ਰੀਤਮ ਸਿੰਘ ਚਾਹਿਲ ਦਾ *ਜੀਵਨ ਪ੍ਰੀਤੀ*।

ਜੀਵਨ ਉੱਤੇ ਇਤਨਾ ਵਿਆਪਕ ਤੇ ਪ੍ਰਬਲ ਪ੍ਰਭਾਵ ਪਾਉਣ ਵਾਲੀ ਪੁਸਤਕ ਦੇ ਅਸਰ ਤੋਂ ਪੰਜਾਬੀ ਸਾਹਿੱਤ ਨਿਰਲੇਪ ਰਹਿੰਦਾ ?

ਗ੍ਰੰਥ ਜੀ ਦੀ ਪਹਿਲੀ ਬੀੜ ਸਤਾਰ੍ਹਵੀਂ ਸਦੀ ਈਸਵੀ ਦੇ ਮੁੱਢ ਵਿਚ ਤਿਆਰ ਹੋਈ, ਪਰ ਬੀਜ ਰੂਪ ਵਿਚ ਇਸ ਦੀ ਹੋਂਦ ਗੁਰੂ ਨਾਨਕ ਦੇਵ ਜੀ ਨਾਲ ਹੀ ਆਰੰਭ ਹੋ ਚੁੱਕੀ ਸੀ। ਇਸ ਲਈ ਪੰਜਾਬੀ ਸਾਹਿੱਤ ਉੱਤੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਭਾਵ ਦੀ ਪੂਰੀ ਸਮਝ ਲਈ ਪੰਜਾਬੀ ਸਾਹਿੱਤ ਦੇ ਇਤਿਹਾਸ ਵਿਚ ਗੁਰੂ ਨਾਨਕ ਦੇਵ ਦੇ ਆਗਮਨ ਦੀ ਮਹੱਤਾ ਦਾ ਗਿਆਨ ਸਹਾਇਕ ਹੈ। ਗੁਰੂ ਨਾਨਕ ਦੇਵ ਤੋਂ ਪਹਿਲਾਂ ਪੰਜਾਬੀ ਦਾ ਸਾਹਿੱਤ ਨਾਂ-ਮਾਤਰ ਹੀ ਮਿਲਦਾ ਹੈ। ਬਾਬਾ ਫ਼ਰੀਦ ਵਰਗੇ ਸੂਫ਼ੀਆਂ ਦੇ ਕੁੱਝ ਸ਼ਬਦ-ਸ਼ਲੋਕ ਹਨ, ਕੁੱਝ ਗੀਤਾਂ ਤੇ ਵਾਰਾਂ ਦਾ ਪਤਾ ਲੱਗਦਾ ਹੈ ਤੇ ਕਿਸੇ ਕਿਸੇ ਹੱਥ-ਲਿਖੀ ਵਿਚ ਕਿਸੇ ਕੰਨ-ਪਾਟੇ ਜੋਗੀ ਦੇ ਨਾਂ ਹੇਠ ਕੋਈ ਚੀਜ਼ ਪ੍ਰਾਪਤ ਹੋ ਜਾਂਦੀ ਹੈ ਤੇ ਪੂਰਵ-ਨਾਨਕ ਪੰਜਾਬੀ ਦੇ ਗਿਆਤ ਸਾਹਿੱਤ ਦੀ ਕਹਾਣੀ ਤਕਰੀਬਨ ਇਸੇ ਨਾਲ ਹੀ ਮੁੱਕ ਜਾਂਦੀ ਹੈ। ਪਰ ਗੁਰੂ ਨਾਨਕ ਦੇਵ ਨੇ ਤਾਂ ਆਉਂਦੇ ਸਾਰ, ਜਿਵੇਂ ਸਦੀਆਂ ਦੀ ਚੁੱਪ ਤੋੜ ਦਿੱਤੀ, ਸਾਰੇ ਪੰਜਾਬ ਦੀ ਜੀਭ ਉੱਤੇ ਸਰਸਵਤੀ ਆ ਵੱਸੀ; ਕਈ ਥਾਵਾਂ ਉੱਤੇ, ਕਈ ਪ੍ਰਕਾਰ ਦਾ ਸਾਹਿੱਤ ਉਪਜਣਾ ਸ਼ੁਰੂ ਹੋ ਗਿਆ। ਐਸੀ ਪਿਛੋਕੜ ਵਿਚ, ਜਦੋਂ ਗੁਰੂ ਨਾਨਕ ਦੇਵ ਦੀ ਸਾਰੀ ਬਾਣੀ, ਹੋਰ ਗੁਰੂ ਸਾਹਿਬਾਨ ਦੇ ਭਗਤਾਂ ਦੀ ਬਾਣੀ ਸਮੇਤ, ਗੁਰੂ ਗ੍ਰੰਥ ਸਾਹਿਬ ਵਾਲੇ ਸੰਕਲਿਤ ਰੂਪ ਵਿਚ ਪ੍ਰਾਪਤ ਹੋ ਗਈ ਤਾਂ ਸਾਹਿੱਤ ਦੀ ਗਤੀ ਦਾ ਤੀਬਰਤਰ ਹੋਣਾ ਸੁਭਾਵਿਕ ਸੀ। ਇਸ ਮੌਕੇ ਉੱਤੇ ਮੈਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੀਵਨ ਦੀ ਇਕ ਕਥਾ ਯਾਦ ਆ ਰਹੀ ਹੈ, ਜਿਸ ਅਨੁਸਾਰ ਉਨ੍ਹਾਂ ਦੀ ਛੜੀ ਦੀ ਛੂਹ ਪ੍ਰਾਪਤ ਕਰ ਕੇ ਉਨ੍ਹਾਂ ਦੇ ਇਕ ਨਿਰੱਖਰ ਘਾਹੀ ਨੇ, ਕਾਸ਼ੀ ਦੇ ਇਕ ਧੁਰੰਧਰ ਪੰਡਿਤ ਨੂੰ ਇਕ ਸਾਹਿੱਤਿਕ ਮੁਕਾਬਲੇ ਵਿਚ ਪਛਾੜ ਦਿੱਤਾ ਸੀ। ਜੇ ਇਸ ਕਹਾਣੀ ਨੂੰ ਇਕ ਸੰਕੇਤ-ਮਾਤਰ ਮੰਨ ਲਿਆ ਜਾਵੇ ਤਾਂ ਆਦਿ ਗ੍ਰੰਥ ਇਸ ਕਥਾ ਦੀ ਜਾਦੂ-ਛੜੀ ਵਰਗਾ ਸੀ, ਜਿਸ ਨੇ ਗੁੰਗੇ ਪੰਜਾਬੀਆਂ ਨੂੰ ਅਨੇਕ-ਪ੍ਰਕਾਰੀ ਵਾਕ-ਸੱਤਾ ਦਾ ਵਰਦਾਨ ਬਖ਼ਸ਼ਿਆ।

ਗੁਰੂ ਗ੍ਰੰਥ ਸਾਹਿਬ ਦਾ ਇਕ ਵੱਡਾ ਅਸਰ ਪੰਜਾਬੀ ਉੱਤੇ ਇਹ ਹੋਇਆ ਹੈ ਕਿ ਆਪਣੇ ਨਿਰਮਾਣ ਤੋਂ ਪਹਿਲਾਂ ਦੇ ਸਾਹਿੱਤ ਵਿੱਚੋਂ ਜਿਸ ਕਿਸੇ ਉੱਤੇ ਇਸ ਦੀ ਕਿਰਪਾ-ਦ੍ਰਿਸ਼ਟੀ ਹੋਈ ਹੈ, ਬਹੁਤ ਕਰਕੇ, ਉਹੋ ਹੀ ਬਚਿਆ ਹੈ, ਬਾਕੀ ਸਾਰਾ, ਲੋਕਾਂ ਦਾ ਧਿਆਨ ਉਸ ਪਾਸੇ ਨਾ ਹੋਣ ਕਰਕੇ, ਜਾਂ ਤਾਂ ਨਸ਼ਟ ਹੋ ਗਿਆ ਹੈ ਤੇ ਜਾਂ ਕਾਫ਼ੀ ਹੱਦ ਤਕ ਆਪਣਾ ਗੌਰਵ ਗਵਾ ਬੈਠਾ ਹੈ। ਮਿਸਾਲ ਵਜੋਂ, ਬਾਬਾ ਫ਼ਰੀਦ ਦੇ ਭਾਗ ਚੰਗੇ ਸਨ ਕਿ ਉਸ ਦੀ ਬਾਣੀ ਦੇ ਕੁੱਝ ਅੰਸ਼ ਗੁਰੂ ਅਰਜਨ ਦੇਵ ਨੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰ ਲਏ, ਜਿਸ ਕਰਕੇ ਉਸ ਨੂੰ ਸਾਡਾ ਇਕ ਪ੍ਰਮੁਖ ਕਵੀ ਬਣਨ ਦਾ ਮੌਕਾ ਮਿਲ ਗਿਆ, ਵਰਨਾ ਇਸ ਨਾਂ ਦਾ ਕਵੀ ਖ਼ਬਰੇ ਸਾਡੇ ਇਤਿਹਾਸਾਂ ਵਿਚ ਹੁੰਦਾ ਵੀ ਕਿ ਨਾ ? ਫ਼ਰੀਦ ਦਾ ਮੁਕਾਬਲਾ ਕਰੋ ਇਕ ਹੋਰ ਮਸ਼ਹੂਰ ਸੂਫ਼ੀ ਹਜ਼ਰਤ ਬਹਾਉੱਦ-ਦੀਨ ਜ਼ਕਰੀਆ ਨਾਲ, ਜਿਹੜਾ ਉਸ ਦਾ ਇਕ ਚੰਗਾ ਮਿੱਤਰ ਵੀ ਸੀ। ਪੰਜਾਬੀ ਦੀਆਂ ਕਈ ਹੱਥ-ਲਿਖੀਆਂ ਪੋਥੀਆਂ ਵਿਚ ਇਸੇ ਬਹਾਉੱਦ-ਦੀਨ (ਬਹਾਵਦੀ) ਦੀ ਪੰਜਾਬੀ ਰਚਨਾ ਮਿਲ ਜਾਂਦੀ ਹੈ। ਹਜ਼ਰਤ ਬਹਾਉੱਦ-ਦੀਨ ਜਾਂ ਉਨ੍ਹਾਂ ਵਰਗੇ ਹੋਰ ਸੂਫ਼ੀ ਸੰਤ ਪੰਜਾਬੀ ਵਿਚ ਰਚਨਾ ਕਰਦੇ ਰਹੇ ਹੋਣਗੇ, ਇਸ ਵਿਚ ਅਚੰਭੇ ਵਾਲੀ ਗੱਲ ਕੋਈ ਨਹੀਂ, ਪਰ ਕਿਉਂਕਿ ਉਨ੍ਹਾਂ ਦਾ ਕਲਾਮ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੋਇਆ, ਇਸ ਲਈ ਉਨ੍ਹਾਂ ਨੂੰ ਕਵੀ ਦੇ ਤੌਰ ਉੱਤੇ ਕੋਈ ਨਹੀਂ ਜਾਣਦਾ। ਜਿਵੇਂ ਇੰਜੀਨੀਅਰ ਲੋਕ ਕਿਸੇ ਹੈੱਡ-ਵਰਕ ਉੱਤੇ ਪਾਣੀ ਨੂੰ ਠਲ੍ਹ ਪਾ ਕੇ ਜਿਸ ਪਾਸੇ ਵੱਲ ਚਾਹੁਣ ਓਸੇ ਪਾਸੇ ਵੱਲ

ਤੋਰ ਲੈਂਦੇ ਹਨ, ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ, ਆਪਣੇ ਸੰਕਲਨ ਰਾਹੀਂ, ਪੰਜਾਬ ਤੇ ਉੱਤਰੀ ਭਾਰਤ ਦੀਆਂ ਨਵੀਆਂ ਭਾਸ਼ਾਵਾਂ ਦੇ ਸਾਰੇ ਪਿਛਲੇ ਸਾਹਿੱਤ ਨੂੰ ਇਕ ਤਰ੍ਹਾਂ ਠੱਲ੍ਹ ਪਾ ਕੇ ਇਕੱਤਰ ਕੀਤਾ ਹੈ ਤੇ ਉਸ ਵਿੱਚੋਂ ਕੇਵਲ ਉਸੇ ਸਾਹਿੱਤ ਨੂੰ ਅੱਗੇ ਤੋਰਿਆ ਹੈ, ਜਿਸ ਨੂੰ ਉਨ੍ਹਾਂ ਨੇ, ਆਪਣੇ ਖ਼ਿਆਲ ਅਨੁਸਾਰ, ਹਿਤਕਾਰੀ ਤੇ ਕਲਿਆਣਕਾਰੀ ਸਮਝਿਆ। ਇਸ ਦਾ ਅਸਰ ਇਹ ਹੋਇਆ ਕਿ ਪੰਜਾਬ ਦੀ ਰਚਨਾਤਮਕ ਕਿਰਿਆ, ਤਿਆਗੇ ਹੋਏ ਜਾਂ ਛੇਕੇ ਹੋਏ ਸਾਹਿੱਤ ਤੋਂ ਬਹੁਤ ਘੱਟ ਪ੍ਰਭਾਵਿਤ ਹੋ ਸਕੀ ਹੈ।

ਗੁਰੂ ਗ੍ਰੰਥ ਸਾਹਿਬ ਦਾ ਦੂਜਾ ਪ੍ਰਭਾਵ ਆਪਣੇ ਵਰਗੀ ਰਚਨਾ ਉਪਜਾਉਣ ਲਈ ਪ੍ਰੇਰਨਾ-ਭਰੇ ਨਮੂਨੇ ਦਾ ਕੰਮ ਦੇਣਾ ਸੀ। ਇਹ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਭਾਰਤ ਵਿਚ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ, ਅਰਬ ਵਿਚ ਕੁਰਾਨ ਸ਼ਰੀਫ਼ ਦੇ ਸੰਕਲਨ ਵਾਂਗ, ਇਕ ਮਹਾਨ ਸਾਹਿੱਤਿਕ ਪ੍ਰਾਪਤੀ ਸੀ, ਜੋ ਬਹੁਤ ਛੇਤੀ ਲੋਕ-ਧਿਆਨ ਦਾ ਪਾਤਰ ਬਣ ਗਈ। ਇਸ ਪਾਤਰਤਾ ਨੇ ਕਈਆਂ ਵਿਚ ਹਸਦ, ਕਈਆਂ ਵਿਚ ਰਸ਼ਕ, ਕਈਆਂ ਵਿਚ ਨਕਲ ਤੇ ਕਈਆਂ ਹੋਰਨਾਂ ਵਿਚ ਸ਼ਰਧਾ ਦੇ ਭਾਵ ਉਪਜਾਏ, ਜਿਨ੍ਹਾਂ ਦੇ ਅਧੀਨ ਉਨ੍ਹਾਂ ਨੇ ਆਦਿ ਗ੍ਰੰਥ ਵਾਲੇ ਸੱਚਿਆਂ ਵਿਚ ਤੇ ਕਈ ਵਾਰੀ ਉਸੇ ਰੰਗ ਵਾਲੀ ਬਹੁਤ ਸਾਰੀ ਰਚਨਾ ਕੀਤੀ, ਮਿਸਾਲ ਵਜੋਂ ਸੁਖਮਨੀ ਦੀ ਨਕਲ ਵਿਚ ਰਚੀਆਂ ਗਈਆਂ ਕੁੱਝ ਰਚਨਾਵਾਂ ਵਿੱਚੋਂ ਨਮੂਨੇ-ਮਾਤਰ ਇਹ ਤੁਕਾਂ ਵੇਖੋ :

1. ਮਿਹਰਬਾਨ ਜੀ ਦੇ ਸੁਖਮਨਾ ਸਹੰਸਰ ਨਾਮ ਵਿੱਚੋਂ :

ਜੋ ਜੋ ਧਿਆਵੈ ਸੋ ਸੁਖ ਪਾਵੈ॥
ਮਨੁ ਦੇ ਰਾਖੇ ਜਨਮਿ ਨ ਆਵੈ॥
ਸਰਵਿ ਘਟਾ ਰਵਿ ਰਹਿਆ ਸੋਈ॥
ਕਿਆ ਕੋ ਬਰਨੈ ਜਾ ਚਿਹਨੁ ਨ ਹੋਈ॥
ਰੂਪ ਰੇਖ ਕਿਛ ਲਿਖੀ ਨ ਜਾਏ॥
ਜਿਉ ਜਲ ਬਿੰਬੁ ਜਲਿ ਮਾਹਿ ਸਮਾਏ॥
ਸੁਨੀ ਸੁਨਾਈ ਸਭ ਕੋਈ ਕਹੈ॥
ਜਨਿ ਨਾਨਕ ਭੇਦ ਕੋਈ ਭੇਦੀ ਲਹੈ॥ *(ਇਕ ਨਿਜੀ ਹੱਥ-ਲਿਖਤ ਵਿੱਚੋਂ)*

2. ਹਰੀਦਾਸ ਜੀ ਦੀ ਸੁਖਮਨੀ ਵਿੱਚੋਂ :

ਸਾਧ ਕਾ ਦੋਖੀ ਮਹਾ ਹਤਿਆਰਾ॥
ਤਿਸ ਸਮਾਨਿ ਨਾਹੀ ਗਲਵਢ ਕੂੜਿਆਰਾ॥
ਸਾਧ ਕਾ ਦੋਖੀ ਅਣਵੀਚਾਰੀ॥
ਤਿਸ ਸਮਾਨਿ ਨਾਹੀ ਚੋਰ ਪੰਥ ਜੂਆਰੀ॥
ਸਾਧ ਕਾ ਦੋਖੀ ਪਾਪ ਕਮਾਤਾ॥
ਤਿਸ ਸਮਾਨਿ ਨਾਹੀ ਬਾਲਕਿ ਘਾਤਾ॥
ਸਾਧ ਕੇ ਦੋਖੀ ਕੀ ਕੈਸੀ ਕਮਾਈ॥
ਤਿਸ ਸਮਾਨਿ ਨਾਹੀ ਰਾਜਾ ਅਨਿਆਈ॥
ਸਾਧ ਕਾ ਦੋਖੀ ਮੁਖਿ ਨ ਲਾਈਐ॥
ਹਰੀ ਦਾਸ ਰਾਹੁ ਛੋਡਿ ਕਿਉ ਉਝੜ ਪਾਈਐ॥ *(ਇਕ ਨਿਜੀ ਹੱਥ-ਲਿਖਤ ਵਿੱਚੋਂ)*

3. ਭਗਤ ਮਹਾਦਾਸ ਜੀ ਦੀ ਰਚਨਾ ਵਿੱਚੋਂ :

ਵਡਾ ਸਾਹਿਬੁ ਊਚ ਤੇ ਊਚਾ॥
ਤੇਰੀ ਮਹਿਮਾ ਮੂਚ ਤੇ ਮੂਚਾ॥
ਕੋਟ ਜਤਨ ਜੇ ਕੋਈ ਕਰੈ॥
ਸਾਚਾ ਸਾਹਿਬ ਪਰੈ ਤੇ ਪਰੈ॥
ਨੇੜੇ ਤੇ ਨੇੜੈ ਦੂਰ ਤੇ ਦੂਰਿ॥
ਜਿਸਹਿ ਜਣਾਵੈ ਤਿਸੁ ਹਾਜਰਾ ਹਜੂਰਿ॥
ਜਿਸ ਪਰਿ ਆਪਣੀ ਕਿਰਪਾ ਧਰੈ॥
ਸੋਈ ਭਗਤਿ ਤੇਰੀ ਪ੍ਰਭ ਕਰੈ॥
ਜਿਸ ਪਰ ਅਪਣੀ ਰੀਝੈ ਰੀਝੈ॥
ਸੋਈ ਹੀ ਤੇਰਾ ਜਨ ਸੀਜੈ॥
ਪ੍ਰੇਮ ਭਗਤਿ ਸਭ ਹੀ ਸਿਰਿ ਮੇਰ॥
ਸਾਧੂ ਨਿਗਮ ਪੁਕਾਰਹਿ ਟੇਰਿ॥
ਐਸਾ ਸੰਮ੍ਰਥੁ ਅਪਰ ਅਪਾਰੁ॥
ਭਗਤਨ ਕੈ ਵਸਿ ਭਏ ਮੁਰਾਰ॥
ਮਹਾ ਦਾਸ ਕੇ ਲਾਲ ਤ੍ਰਿਭੰਗ॥
ਤੁਹੈ ਜਾਨਿ ਤੇਰੇ ਰੰਗ॥ *(ਇਕ ਨਿਜੀ ਹੱਥ-ਲਿਖਤ ਵਿੱਚੋਂ)*

ਗੁਰੂ ਗ੍ਰੰਥ ਸਾਹਿਬ ਦੀ ਨਕਲ ਵਿਚ ਰਚੀਆਂ ਉੱਪਰ-ਲਿਖੀਆਂ ਵੰਨਗੀਆਂ, ਜਿਸ ਦੇ ਇਕ ਭਾਗ ਨੂੰ ਸਿੱਖ-ਪਰਿਭਾਸ਼ਾ ਵਿਚ 'ਕੱਚੀ ਬਾਣੀ' ਵੀ ਕਿਹਾ ਜਾਂਦਾ ਹੈ, ਪੰਜਾਬ ਦੇ ਅੰਦਰ ਤੇ ਬਾਹਰ ਦੀਆਂ ਅਨੇਕ ਹੱਥ-ਲਿਖਤਾਂ ਵਿਚ ਪ੍ਰਾਪਤ ਹਨ। ਹੋਰ ਤਾਂ ਹੋਰ, ਆਦਿ ਗ੍ਰੰਥ ਦੀ ਵਿਉਂਤ ਅਨੁਸਾਰ ਆਪਣੇ ਵੱਖਰੇ ਗ੍ਰੰਥ ਤਿਆਰ ਕਰਨ ਵਾਲੇ ਕੁੱਝ ਮਨਚਲੇ ਵੀ ਹੋਏ, ਜਿਨ੍ਹਾਂ ਵਿੱਚੋਂ ਇਕ ਹਰੀਦਾਸ ਸੀ, ਜਿਸ ਦਾ 1387 ਸਫ਼ੇ ਦਾ ਸੰਮਤ 1792 ਬਿਕ੍ਰਮੀ ਦਾ ਨਕਲ ਹੋਇਆ ਮੁਕੰਮਲ ਗ੍ਰੰਥ, ਲੇਖਕ ਦੇ ਨਿਜੀ ਪੁਸਤਕਾਲੇ ਵਿਚ ਸੁਰੱਖਿਅਤ ਹੈ।

ਇਸ ਤਰ੍ਹਾਂ ਦੀ ਰਚਨਾ ਕੇਵਲ ਹਿੰਦੀ-ਨੁਮਾ ਪੰਜਾਬੀ ਵਿਚ ਹੀ ਨਹੀਂ, ਠੇਠ ਕੇਂਦਰੀ ਤੇ ਲਹਿੰਦੀ ਵਿਚ ਵੀ ਹੈ ਤੇ ਇਸ ਵਿੱਚੋਂ ਕੁੱਝ ਨਿਰਸੰਦੇਹ ਮਿਆਰੀ ਰਚਨਾ ਹੈ। ਹਰੀਦਾਸ ਦੇ ਗ੍ਰੰਥ ਵਿੱਚੋਂ ਹੀ ਲਹਿੰਦੀ ਦਾ ਨਮੂਨਾ ਵੇਖੋ :

**ਸਲੋਕ ਡਖਣੇ ਹਰੀਦਾਸ ਜੀ**

**ਹਰੀਆ ਹੋਇ ਗਰੀਬੁ ਹਭ ਹੂੰ ਨੀਵਾ ਤਣੁ॥**
**ਦਰਦੁ ਨ ਦੇ ਤਬੀਬੁ ਤਿਸੁ ਅਰੋਗੀ ਦੇਹ ਕੂ॥੭੭॥**
**ਹਰੀਆ ਹਉਮੈ ਗੁਣ ਦਹੈ ਦਹੈ ਲੋਭੁ ਸਰੀਰੁ॥**
**ਕੂੜ ਕਰੇਸੀ ਜਰਦਰੂ ਭਾਵੈ ਕਹੀਅਉ ਪੀਰੁ॥੭੮॥**
**ਹਰੀਆ ਅੰਦਰਿ ਹੋਵੈ ਤ੍ਰਾਣਿ ਰਹੈ ਨ ਫੁਸਕੁ ਜਗ ਮਹਿ॥**
**ਸੋਈ ਪਾਏ ਮਾਣੁ ਜਿਥੈ ਮਿਲਹਿ ਕੰਧਾਰ ਮੁਚੁ॥੭੯॥**
**ਹਰੀਆ ਜੋ ਹੁਦੇ ਤ੍ਰਾਣਿ ਗਰੀਬੁ ਅਜਰੁ ਜਰੈ ਮਨਿ ਆਪਣੇ॥**
**ਤਿਸ ਕੂ ਹੋਇ ਨਸੀਬੁ ਸਗਲੀ ਭਿਸਤ ਪੁਰੀ॥੮੦॥**

**ਹਰੀਆ ਅੰਦਰਿ ਹੋਵੈ ਪਟੁ ਬਾਹਰਿ ਥੀਵੈ ਗੁਦੜੁ ॥**
**ਜਿਥੈ ਖੁਲ੍ਹੈ ਹਟੁ ਪਾਇ ਮੋਲੁ ਅਮੋਲਵਾ ॥੮੧॥**
**ਹਰੀਆ ਬਾਹਰਿ ਹੋਵੈ ਪਟੁ ਅੰਦਰਿ ਹੋਵੈ ਆਰ ਪੂਰੁ ॥**
**ਜਿਥੈ ਖੁਲੈ ਹਟੁ ਨ ਪਾਏ ਅਧ ਦਾਮੁ ॥੮੨॥**
**ਹਰੀਆ ਅੰਦਰਿ ਹੋਇ ਭੰਗਾਰਿ ਤੈ ਬਾਹਰਿ ਸੁਇਨਾ ਸੋਲਹਾ ॥**
**ਜਦਿ ਵੇਧਿਆ ਸੀਆਰ ਤਾਂ ਉਪਠਾ ਸੁਟਿਆ ॥੮੩॥**
**ਹਰੀਆ ਬਾਹਰਿ ਮੈਲੁ ਜੰਗਾਲੁ ਤੈ ਅੰਦਰਿ ਸੁਇਨਾ ਸੋਲਹਾ ॥**
**ਜਾ ਡਿਠਾ ਦਲਾਲਿ ਤਾ ਨ ਪਾਇਓ ਅਗਿ ਮਹਿ ॥੮੪॥**

ਅਜਿਹੇ ਕਵੀਆਂ ਤੋਂ ਛੁੱਟ ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਸਿੱਧੀ ਰੂਪਕ ਨਕਲ ਕੀਤੀ, ਹੋਰ ਬਹੁਤ ਕਵੀ ਤੇ ਲੇਖਕ ਐਸੇ ਮਿਲਦੇ ਹਨ, ਜਿਨ੍ਹਾਂ ਦੇ ਭਾਵਾਂ, ਵਿਚਾਰਾਂ ਤੇ ਆਵੇਸ਼ਾਂ ਦਾ ਪ੍ਰਮੁਖ ਸੋਮਾ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ, ਭਾਵ ਜਾਂ ਅਲੰਕਾਰ ਬਣੇ ਹਨ। ਬੁਹਲ ਵਿੱਚੋਂ ਦਾਣੇ ਵਜੋਂ ਗੁਰੂ ਗ੍ਰੰਥ ਸਾਹਿਬ ਦੇ ਸਮਕਾਲੀ, ਭਾਈ ਗੁਰਦਾਸ ਤੇ ਆਪਣੇ ਵੱਡੇ ਸਮਕਾਲੀ ਸੁਰਗਵਾਸੀ ਭਾਈ ਵੀਰ ਸਿੰਘ ਨੂੰ ਲਿਆ ਜਾ ਸਕਦਾ ਹੈ। ਭਾਈ ਗੁਰਦਾਸ ਦੇ ਕਿਸੇ ਵਿਦਿਆਰਥੀ ਨੂੰ ਸ਼ਾਇਦ ਇਹ ਜਤਾਉਣ ਦੀ ਲੋੜ ਨਹੀਂ ਕਿ ਭਾਈ ਸਾਹਿਬ ਦੀ ਸਮੁੱਚੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਨਾ ਕਿਸੇ ਸਿੱਧਾਂਤ ਦੀ ਵਿਆਖਿਆ ਜਾਂ ਉਸ ਦੇ ਵਿਸਤਾਰ ਵਜੋਂ ਰਚੀ ਗਈ ਸੀ। ਆਪਣੇ ਕਥਨ ਦੀ ਪਾਠ ਪੁਸ਼ਟੀ ਲਈ ਮੈਂ ਭਾਈ ਗੁਰਦਾਸ ਦੀਆਂ ਵਾਰਾਂ ਖੋਲ੍ਹਦਾ ਹਾਂ, ਅਠਾਰ੍ਹਵੀਂ ਵਾਰ ਨਿਕਲ ਆਈ ਹੈ। ਵੇਖੋ, ਕਿਵੇਂ ਲਫ਼ਜ਼-ਬ-ਲਫ਼ਜ਼ ਗੁਰਬਾਣੀ ਨਾਲ ਮਿਲਦਾ ਜਾ ਰਿਹਾ ਹੈ:

ਗੁਰਦਾਸ : ਇਕ ਕਵਾਉ ਪਸਾਉ ਕਰ.... (18, 1, 1)
ਗੁਰਬਾਣੀ : ਕੀਤਾ ਪਸਾਉ ਏਕੋ ਕਵਾਉ..... (ਜਪੁਜੀ)
ਗੁਰਦਾਸ : ਵੇਦ ਕਤੇਬਹੁੰ ਬਾਹਿਰਾ.... (18, 2, 5)
ਗੁਰਬਾਣੀ : ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ..... (ਆਸਾ ਮ: ੫)
ਗੁਰਦਾਸ : ਜੀਉ ਪਾਇ ਤਨ ਸਾਜਿਆ......(18, 3, 1)
ਗੁਰਬਾਣੀ : ਜੀਉ ਪਾਇ ਤਨੁ ਸਾਜਿਆ......(ਮਾਝ ਵਾਰ ਮ: ੧)
ਗੁਰਦਾਸ : ਭੈ ਵਿਚ ਸੂਰਜ ਚੰਦ ਚਲਾਯਾ..... (18, 5, 5)
ਗੁਰਬਾਣੀ : ਭੈ ਵਿਚਿ ਸੂਰਜੁ ਭੈ ਵਿਚਿ ਚੰਦੁ....(ਆਸਾ ਦੀ ਵਾਰ, ਮ: ੧)

ਤੇ ਇਸੇ ਤਰ੍ਹਾਂ ਚੱਲ ਸੋ ਚੱਲ। ਭਾਈ ਵੀਰ ਸਿੰਘ ਦਾ ਹਾਲ ਭਾਈ ਗੁਰਦਾਸ ਵਰਗਾ ਤਾਂ ਨਹੀਂ ਕਿਉਂਕਿ ਵਿਚਲੀ ਗਿਰੀ ਉੱਤੇ ਉਹ ਆਪਣੇ ਵੱਲੋਂ ਬਹੁਤ ਕੁੱਝ ਚਾੜ੍ਹ ਲੈਂਦੇ ਹਨ, ਪਰ ਗਿਰੀ ਲੱਭਣੀ ਔਖੀ ਨਹੀਂ ਹੁੰਦੀ। ਉਨ੍ਹਾਂ ਦੇ ਗੁਣੀ-ਗਿਆਨੀ ਵਿਆਖਿਆਕਾਰ ਬੜੀ ਸੌਖ ਨਾਲ ਉਨ੍ਹਾਂ ਦੀਆਂ ਕਵਿਤਾਵਾਂ ਦੇ ਆਧਾਰ ਬਣਨ ਵਾਲੀਆਂ ਤੁਕਾਂ ਦਾ ਹਵਾਲਾ ਦੇ ਲੈਂਦੇ ਹਨ। ਮਸਲਨ, ਭਾਈ ਵੀਰ ਸਿੰਘ ਦੀ ਇਕ ਕਵਿਤਾ ਇਉਂ ਮੁੱਕਦੀ ਹੈ:

ਘੱਲੇ ਸੱਦੇ ਪਾਤਸ਼ਾਹ, ਏਥੇ ਓਥੇ ਆਪ,
ਅਮਰ ਖੇਡ ਮੈਂ ਓਸ ਦੀ ਖੇਡ ਖਿਡਾਵੇ ਬਾਪ ॥ *(ਕਮਲ-ਗੋਦੀ ਵਿਚ ਤ੍ਰੇਲ ਮੋਤੀ)*

ਇਸ ਦਾ ਆਧਾਰ ਸਪਸ਼ਟ ਹੈ:

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥** *(ਸਾਰੰਗ ਵਾਰ[illegible])*

ਭਾਈ ਵੀਰ ਸਿੰਘ ਦੀਆਂ ਤੁਕਾਂ ਹਨ:

ਧੋਬੀ ਕਪੜੇ ਧੋਂਦਿਆਂ
ਵੀਰਾ, ਹੋ ਹੁਸ਼ਿਆਰ।
ਪਿਛਲੇ ਪਾਸਿਓਂ ਆ ਰਿਹਾ
ਮੂੰਹ ਅੱਡੀ ਸੰਸਾਰ। *(ਧੋਬੀ)*

ਇਹ ਤੁਕਾਂ ਕਬੀਰ ਜੀ ਦੀ ਇਸ ਤੁਕ ਦੇ ਆਧਾਰ ਉੱਤੇ ਉੱਸਰੀਆਂ ਹਨ:

**ਹਮਰੇ ਕਪਰੇ ਨਿੰਦਕੁ ਧੋਇ॥** *(ਗਉੜੀ ਕਬੀਰ)*

ਉਂਜ ਤਾਂ ਗੁਰੂ ਗ੍ਰੰਥ ਸਾਹਿਬ ਦਾ ਥੋੜ੍ਹਾ ਜਾਂ ਬਹੁਤਾ ਪ੍ਰਭਾਵ ਪੰਜਾਬੀ ਦੇ ਤਕਰੀਬਨ ਹਰ ਸਾਹਿੱਤਕਾਰ ਉੱਤੇ ਪਿਆ ਹੈ। ਪਰ ਬਾਕੀ ਸਾਹਿੱਤਕਾਰਾਂ ਵਿਚ ਤੇ ਗੁਰਦਾਸ-ਵੀਰ ਸਿੰਘ ਵਾਲੇ ਸਮੂਹ ਵਿਚ ਅੰਤਰ ਇਹ ਹੈ ਕਿ ਜਿੱਥੇ ਇਕ ਪਾਸਾ, ਕਦੀ ਕਦੀ, ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ, ਤੁਕੰਗਾਂ, ਤੁਕਾਂ, ਅਲੰਕਾਰਾਂ ਜਾਂ ਬਿੰਬਾਂ ਦੀ ਸੁਚੱਜੀ ਵਰਤੋਂ ਨਾਲ, ਸਾਹਿੱਤਿਕ ਰੰਗ ਨੂੰ ਵਧੇਰੇ ਉਜਾਗਰ ਕਰ ਕੇ, ਆਪਣੀ ਅਪੀਲ ਦੇ ਸੰਚਾਰ ਨੂੰ ਤੀਬਰਤਰ ਕਰਨ ਦਾ ਜਤਨ ਕਰਦਾ ਹੈ, ਓਥੇ ਭਾਈ ਗੁਰਦਾਸ ਦੇ ਪੱਖੀਆਂ ਵਾਸਤੇ ਆਦਿ ਗ੍ਰੰਥ ਦੀ ਹੈਸੀਅਤ ਉਹੀ ਹੈ, ਜਿਹੜੀ ਮੱਛੀ ਵਾਸਤੇ ਪਾਣੀ ਦੀ, ਇਸੇ ਲਈ ਦੂਜੀ ਪ੍ਰਕਾਰ ਦੇ ਕਵੀਆਂ ਦੇ ਸਾਹਿੱਤ ਦੇ ਅੰਗ ਅੰਗ ਬਲਕਿ ਬੰਦ ਬੰਦ ਵਿੱਚੋਂ ਆਦਿ ਗ੍ਰੰਥੀ ਨਾਦ ਉੱਠਦਾ ਸੁਣਿਆ ਜਾ ਸਕਦਾ ਹੈ ਤੇ ਪ੍ਰਭਾਵ ਦੀ ਦ੍ਰਿਸ਼ਟੀ ਤੋਂ ਇਹ ਕੋਈ ਮਾਮੂਲੀ ਗੱਲ ਨਹੀਂ।

ਗੁਰੂ ਗ੍ਰੰਥ ਸਾਹਿਬ ਦਾ ਇਕ ਹੋਰ ਵੱਡਾ ਪ੍ਰਭਾਵ ਇਹ ਪਿਆ ਕਿ ਸਾਹਿੱਤ ਦੀਆਂ ਕੁੱਝ ਅਜਿਹੀਆਂ ਗੱਦ-ਵੰਨਗੀਆਂ ਹੋਂਦ ਵਿਚ ਆ ਗਈਆਂ, ਜਿਨ੍ਹਾਂ ਦਾ ਸੋਮਾ, ਪ੍ਰਥਮ ਜਾਂ ਗੌਣ ਰੂਪ ਵਿਚ, ਗੁਰੂ ਗ੍ਰੰਥ ਆਪ ਸੀ। ਪ੍ਰਾਚੀਨ-ਕਾਲ ਵਿਚ ਵੇਦਾਂ ਨੂੰ ਸਮਝਣ ਤੇ ਸਮਝਾਉਣ ਦੀ ਲੋੜ ਨੇ ਸੰਸਕ੍ਰਿਤ ਵਿਚ ਸ਼ਿਕਸ਼ਾ, ਕਲਪ, ਛੰਦ, ਵਿਆਕਰਣ, ਨਿਰੁਕਤ ਤੇ ਜੋਤਿਸ਼ ਵਰਗੇ ਸਿੱਖਿਆ ਦੇ ਕਈ ਮੰਨੇ-ਪੜਮੰਨੇ ਵਿਭਾਗਾਂ (ਵੇਦੰਗਾਂ) ਤੇ ਹੋਰ ਅਨੇਕ ਪ੍ਰਕਾਰ ਦੇ ਸੁਗਿਆਨਿਕ ਤੇ ਵਿਗਿਆਨਿਕ ਸਾਹਿੱਤਾਂ ਨੂੰ ਜਨਮ ਦਿੱਤਾ ਸੀ। ਮੱਧ-ਕਾਲ ਦੇ ਉੱਤਰੀ ਭਾਰਤ ਵਿਚ ਕੁੱਝ ਇਸੇ ਤਰ੍ਹਾਂ ਦਾ ਕੰਮ ਗੁਰੂ ਗ੍ਰੰਥ ਸਾਹਿਬ ਨੇ ਸਾਰਿਆ। ਇਸ ਵਿਚ ਸ਼ੱਕ ਨਹੀਂ ਕਿ ਵੇਦਾਂ ਵਾਂਗ, ਗੁਰੂ ਗ੍ਰੰਥ ਸਾਹਿਬ ਉੱਤੇ ਬਾਕਾਇਦਾ ਕੰਮ ਨਹੀਂ ਹੋ ਸਕਿਆ, ਪਰ ਪੰਜਾਬ ਦੇ ਇਤਿਹਾਸ ਦੀ ਅਣਸਥਿਰਤਾ ਤੇ ਲੰਘੇ ਸਮੇਂ ਦੀ ਅਲਪਤਾ ਦੇ ਬਾਵਜੂਦ, ਜੋ ਵੰਨਗੀਆਂ ਗੁਰੂ ਗ੍ਰੰਥ ਸਾਹਿਬ ਨੇ ਉਤਪੰਨ ਕੀਤੀਆਂ ਉਹ ਬਹੁ-ਆਕਾਰੀ ਹਨ ਤੇ ਕਈ ਉੱਚ-ਮਿਆਰੀ ਵੀ ਅਤੇ ਇਨ੍ਹਾਂ ਵਿੱਚੋਂ ਕੁੱਝ ਦੀ ਸਾਡੇ ਸਾਹਿੱਤ ਦੇ ਇਤਿਹਾਸ ਵਿਚ ਬੜੀ ਅਹਿਮ ਥਾਂ ਹੈ। ਪਰਮਾਰਥ, ਟੀਕੇ, ਕੋਸ਼, ਗੋਸ਼ਟਾਂ, ਭਗਤਮਾਲਾਵਾਂ, ਵਿਆਕਰਣ, ਸਾਖੀ ਪ੍ਰਮਾਣ, ਬਾਣੀ ਬਿਉਰੇ ਤੇ ਬੀੜਾਂ ਸੰਬੰਧੀ ਖੋਜ—ਗੁਰੂ ਗ੍ਰੰਥ ਸਾਹਿਬ ਦੇ ਉਪਜਾਏ ਸਾਹਿੱਤ ਦੀਆਂ ਕੁੱਝ ਵੰਨਗੀਆਂ ਹਨ। ਇਸ ਤਰ੍ਹਾਂ ਦੇ ਗੁਰਮਤੀ ਸਾਹਿੱਤ ਨੇ ਜਿੱਥੇ ਪੰਜਾਬੀ ਵਿਚ ਵਿਆਖਿਆਈ, ਸੰਬਾਦੀ ਤੇ ਨਿਆਇ-ਯੁਕਤ ਵਾਰਤਕ ਦੀ ਨੀਂਹ ਧਰੀ ਓਥੇ ਹਿੰਦੂ ਪੁਰਾਣ-ਸ਼ਾਸਤਰ, ਤੁਲਨਾਤਮਕ ਧਰਮ ਤੇ ਭਾਸ਼ਾ-ਵਿਗਿਆਨ ਨਾਲ ਵਾਕਫ਼ੀ ਤੇ ਉਸ ਦੀ ਵਰਤੋਂ ਦਾ ਅਭਿਆਸ ਵੀ ਦ੍ਰਿੜ੍ਹ ਕਰਵਾਇਆ। ਇਸ ਤਰ੍ਹਾਂ ਦੇ ਬਹੁਤ ਸਾਰੇ ਸਾਹਿੱਤ ਨੂੰ ਕੇਵਲ ਵਿਦਵਾਨ ਹੀ ਹੱਥ ਪਾ ਸਕਦੇ ਸਨ ਤੇ ਇਨ੍ਹਾਂ ਦੇ ਪ੍ਰਵੇਸ਼ ਦੇ ਨਤੀਜੇ ਵਜੋਂ ਹੀ ਪੰਜਾਬੀ ਵਿਚ ਗੂੜ੍ਹ ਤੇ ਦਾਰਸ਼ਨਿਕ ਸ਼ਬਦਾਵਲੀ ਦੀ ਵਰਤੋਂ ਦਾ ਆਰੰਭ ਹੋਇਆ। ਹੁਣ ਪਰਮਾਰਥਾਂ, ਟੀਕਿਆਂ ਤੇ ਕੋਸ਼ਾਂ, ਆਦਿ ਦੀਆਂ ਪੁ

ਸ਼ੈਲੀਆਂ ਤੇ ਉਨ੍ਹਾਂ ਦੇ ਪੁਰਾਣੇ ਘੇਰੇ ਉਹੀ ਨਹੀਂ ਰਹੇ ਜੋ ਪਹਿਲਾਂ ਸਨ; ਪਰ ਇਸ ਗੱਲ ਤੋਂ ਇਨਕਾਰ ਨਹੀਂ ਕਿ ਇਹ ਵੰਨਗੀਆਂ ਅੱਜ ਵੀ ਜੀਉਂਦੀਆਂ ਹਨ। ਏਥੇ ਇਹ ਦੱਸਣਾ ਸ਼ਾਇਦ ਅਸੰਗਤ ਨਾ ਹੋਵੇ ਕਿ ਕਈ ਮਤਾਂ ਜਾਂ ਸੰਪਰਦਾਵਾਂ ਦੀ ਉਸਾਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ-ਭੇਦਾਂ ਦੀ ਨੀਂਹ ਉੱਤੇ ਹੋਈ ਹੈ ਤੇ ਉਨ੍ਹਾਂ ਦਾ ਸਾਰਾ ਖੰਡਨਾਤਮਕ ਤੇ ਮੰਡਨਾਤਮਕ ਸਾਹਿੱਤ, ਜਿਵੇਂ ਉਦਾਸੀਆਂ ਤੇ ਨਿਰਮਲਿਆਂ ਦਾ, ਗੁਰੂ ਗ੍ਰੰਥ ਸਾਹਿਬ ਤੋਂ ਹੀ ਪ੍ਰੇਰਿਤ ਹੋਇਆ ਹੈ।

ਪ੍ਰਭਾਵ ਦੇ ਇਕ ਹੋਰ ਵੱਡੇ ਪੱਖ ਵੱਲੋਂ ਅਣਗਹਿਲੀ ਯੋਗ ਨਹੀਂ ਹੋਵੇਗੀ, ਚਾਹੇ ਇਸ ਵੱਲ ਹਲਕਾ ਜਿਹਾ ਇਸ਼ਾਰਾ ਅੱਗੇ ਆ ਵੀ ਚੁੱਕਾ ਹੈ। ਇਹ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਹਰ ਨਵੀਂ ਲੋਕ-ਭਾਸ਼ਾ ਨੂੰ, ਵਿਗਾਸ ਲਈ, ਕਿਸੇ ਸਨਾਤਨੀ ਆਧਾਰ ਦੀ ਲੋੜ ਹੁੰਦੀ ਹੈ, ਕਿਉਂਕਿ ਇਸ ਤੋਂ ਬਿਨਾਂ ਉਸ ਦਾ ਕੁਮਾਰ ਅਵਸਥਾ ਤੋਂ ਪ੍ਰੌੜ੍ਹ ਅਵਸਥਾ ਤਕ ਪਹੁੰਚਣਾ ਔਖਾ ਹੋ ਜਾਂਦਾ ਹੈ। ਕਲਾਸੀਕੀ ਪ੍ਰਭਾਵਾਂ ਤੋਂ ਹੀ ਨਵੀਆਂ ਬੋਲੀਆਂ ਗੌਰਵ ਤੇ ਪ੍ਰਮਾਣਿਕਤਾ ਪ੍ਰਾਪਤ ਕਰਦੀਆਂ ਹਨ ਤੇ ਗੌਰਵ ਤੇ ਪ੍ਰਮਾਣਿਕਤਾ ਨਾਲ ਹੀ ਕਿਸੇ ਬੋਲੀ ਦੀ ਸਾਖ ਬਣਦੀ ਹੈ। ਇਹ ਇਕ ਇਤਿਹਾਸਿਕ ਸਚਾਈ ਹੈ ਕਿ ਪੰਜਾਬ ਵਿਚ ਗੁਰੂ ਨਾਨਕ ਦੇਵ ਦੀ ਚਲਾਈ ਲੋਕ-ਲਹਿਰ ਨੇ ਜਦੋਂ ਬਲ ਫੜਿਆ ਤਾਂ ਕੱਟੜ ਤੇ ਪਿਛਾਖੜ ਪਰੰਪਰਾਵਾਦ ਦੇ ਵਿਰੋਧ ਦਾ ਇਕ ਸਿੱਟਾ ਇਹ ਨਿਕਲਿਆ ਕਿ ਲੋਕ ਸੰਸਕ੍ਰਿਤ ਵੱਲੋਂ ਬੇਮੁਖ ਹੋ ਗਏ। ਮੁਹਸਿਨ ਫ਼ਾਨੀ, ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਦਾ ਸਮਕਾਲੀ ਸੀ, ਆਪਣੀ ਕਿਤਾਬ *ਦਬਿਸਤਾਨਿ ਮਜ਼ਾਹਿਬ* ਵਿਚ ਗੁਰਸਿੱਖਾਂ ਦੇ ਸੰਸਕ੍ਰਿਤ-ਵਿਰੋਧ ਤੇ ਲੋਕ-ਬੋਲੀ ਦੇ ਹਿਤ ਦਾ ਹਵਾਲਾ ਸਾਫ਼ ਸ਼ਬਦਾਂ ਵਿਚ ਦੇਂਦਾ ਹੈ। ਸੰਸਕ੍ਰਿਤ-ਵਿਰੋਧ ਦਾ ਇਕ ਅਸਰ ਇਹ ਤਾਂ ਜ਼ਰੂਰ ਹੋਇਆ ਕਿ ਸਾਡਾ ਸਾਹਿੱਤ ਧਰਤੀ ਦੇ ਨੇੜੇ ਦਾ, ਸੱਜਰਾ ਤੇ ਕੁਦਰਤੀ ਰਿਹਾ, ਪਰ ਕਿਉਂਕਿ ਨਾਨਕਵਾਦੀਆਂ ਨੇ ਸੰਸਕ੍ਰਿਤ ਦੀ ਥਾਂ ਫ਼ਾਰਸੀ ਨੂੰ ਵੀ ਆਪਣਾ ਕਲਾਸੀਕੀ ਸੋਮਾ ਮੰਨਣ ਤੋਂ ਸੰਕੋਚ ਕੀਤਾ, ਇਸ ਲਈ ਪੰਜਾਬੀ ਦੇ ਸਾਰੇ ਸਾਹਿੱਤ ਦਾ ਅਨਘੜ, ਅਨੇਮੀ ਤੇ ਅਸ਼ਿਸ਼ਟ ਰਹਿ ਜਾਣ ਦਾ ਬੜਾ ਭਾਰਾ ਖ਼ਤਰਾ ਸੀ (ਤੇ ਨਿਰਸੰਦੇਹ ਕੁੱਝ ਸਾਹਿੱਤ ਇਸ ਤਰ੍ਹਾਂ ਦਾ ਪੈਦਾ ਹੋਇਆ ਵੀ); ਪਰ ਬਚਾਉ ਇਸ ਕਰਕੇ ਹੋ ਗਿਆ ਕਿ ਛੇਤੀ ਹੀ ਕਵੀਆਂ ਤੇ ਲੇਖਕਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਅਹਿਮੀਅਤ ਨੂੰ ਅਨੁਭਵ ਕਰ ਲਿਆ ਤੇ ਉਸ ਨੂੰ ਕਲਾਸੀਕੀ ਪਿਤਾਮਾ ਮੰਨ ਕੇ ਉਸ ਤੋਂ ਸਾਹਿੱਤਿਕ ਉਧਾਰ ਲੈਣਾ ਸ਼ੁਰੂ ਕਰ ਦਿੱਤਾ। ਦਮੋਦਰ ਤੇ ਸ਼ਾਹ ਹੁਸੈਨ ਵਰਗੇ ਕਵੀ ਜਦੋਂ ਗੁਰਬਾਣੀ ਦੇ ਤੁਕਾਂਗਾਂ ਜਾਂ ਤੁਕਾਂ ਨੂੰ ਆਪਣੀ ਬਾਣੀ ਵਿਚ ਪਰੋਂਦੇ ਹਨ ਤਾਂ ਪਾਠਕ ਦੇ ਮਨ ਉੱਤੇ ਕੁੱਝ ਉਹੋ ਜਿਹਾ ਪ੍ਰਭਾਵ ਪੈਂਦਾ ਹੈ ਜਿਹੋ ਜਿਹਾ ਕਿਸੇ ਮਹਿਕੀ ਰਾਤ ਨੂੰ ਮੌਲਸਰੀ ਦੇ ਕਿਸੇ ਸੰਘਣੇ ਬਿਰਛ ਵਿਚ ਜਗ-ਬੁੱਝ ਜਗ-ਬੁੱਝ ਕਰਦੇ ਜੁਗਨੂੰਆਂ ਨੂੰ ਵੇਖ ਕੇ ਹੁੰਦਾ ਹੈ।

ਗੁਰੂ ਗ੍ਰੰਥ ਸਾਹਿਬ ਸਾਢੇ ਤਿੰਨ ਸੌ ਵਰ੍ਹਿਆਂ ਤੋਂ ਪੰਜਾਬੀ ਵਿਦਵਾਨਾਂ ਦੀ ਰਚਨਾ ਨੂੰ ਸਾਣ ਉੱਤੇ ਚਾੜ੍ਹਦਾ ਤੇ ਜਨ-ਸਾਧਾਰਨ ਦੀ ਗੱਲ-ਬਾਤ ਨੂੰ ਗੌਰਵਮਈ ਤੇ ਸ਼ਕਤੀਵਰ ਬਣਾਉਂਦਾ ਆਇਆ ਹੈ। ਇਸ ਦੇ ਅੰਮ੍ਰਿਤ-ਪ੍ਰਵਾਹ ਨੇ ਪੰਜਾਬ ਦੇ ਸਾਰੇ ਇਤਿਹਾਸ ਨੂੰ ਸਿੰਜਰਿਆ ਹੈ ਤੇ ਹੁਣ ਜਦੋਂ ਪੰਜਾਬੀ ਦੀ ਸਚੇਤ ਉਸਾਰੀ ਵਿਸ਼ਾਲਤਰ ਤੇ ਪਕੇਰੀਆਂ ਨੀਹਾਂ ਉੱਤੇ ਹੋਣੀ ਸ਼ੁਰੂ ਹੋ ਗਈ ਹੈ, ਇਹ ਕਿਵੇਂ ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਭਾਵ ਦੀ ਮਾਤਰਾ ਕਈ ਗੁਣਾ ਵੱਧ ਨਾ ਹੋ ਜਾਵੇ ? ਇਹੀ ਨਹੀਂ, ਹੁਣ ਤਾਂ ਸਗੋਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ ਭਾਰਤ ਦੀਆਂ ਹੋਰ ਭਾਸ਼ਾਵਾਂ ਉੱਤੇ ਪੈਣ ਦੀ ਸੰਭਾਵਨਾ ਵੀ ਉੱਘੜਦੀ ਆਉਂਦੀ ਹੈ ਕਿਉਂਕਿ ਭਾਰਤ ਦੇ ਅਨੇਕ ਪ੍ਰਬੁੱਧ ਤੇ ਨਿਰਪੱਖ ਲੋਕਾਂ ਵਿਚ ਆਪਣੇ ਸਭਿਆਚਾਰਕ ਵਿਰਸੇ

ਨੂੰ ਫਰੋਲਣ ਤੇ ਸੰਭਾਲਣ ਦੀ ਸੱਚੀ ਭੁੱਖ ਜਾਗ ਚੁੱਕੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਤਰ੍ਹਾਂ ਦੀ ਭੁੱਖ ਦੀ ਤ੍ਰਿਪਤੀ ਦੀ ਸਮਰੱਥਾ ਮੌਜੂਦ ਹੈ, ਇਸ ਲਈ ਇਸ ਦਾ ਪ੍ਰਚਾਰ ਤੇ ਪ੍ਰਭਾਵ ਅਵੱਸ਼ ਵਧੇਗਾ। 80 ਵਰ੍ਹੇ ਹੋਏ ਇਕ ਦੋਖੀ, ਪਰ ਵਿਦਵਾਨ ਭਾਸ਼ਾ ਵਿਗਿਆਨੀ ਨੇ, ਪੱਖ-ਅਧੀਨ ਹੋ ਕੇ, ਗੁਰੂ ਗ੍ਰੰਥ ਸਾਹਿਬ ਦਾ ਮੁਤਾਲਿਆ ਆਰੰਭ ਕੀਤਾ ਸੀ। ਉਹ ਚੋਭ ਲਾਉਣ ਦਾ ਕੋਈ ਮੌਕਾ ਨਹੀਂ ਸੀ ਖੁੰਝਾਉਂਦਾ, ਪਰ ਇਕ ਨੁਕਤਾ ਉਸ ਨੂੰ ਐਸਾ ਲੱਭ ਪਿਆ, ਜਿਸ ਨੇ ਉਸ ਨੂੰ ਵੀ ਰਜਾ ਦਿੱਤਾ। ਉਹ ਗੁਰੂ ਗ੍ਰੰਥ ਸਾਹਿਬ ਬਾਰੇ ਲਿਖਦਾ ਹੈ:

"...It is, on the other hand, in a linguistic point of view, of the greatest interest to us as it is a real treasury of the old Hindui dialects, specimens of which have been preserved therein which are not to be found anywhere else. The Granth contains sufficient materials, which will enable us to investigate those old and now obsolete dialects, from which the modern idioms have had their origin, so that the gap which hitherto existed between the older Prakrit dialects and the modern languages of the Asian Stock, may, by a careful comparative study of the same, be fairly filled up."[1]

ਟਰੰਪ ਸਾਹਿਬ ਦਾ ਇਹ ਕਥਨ ਇਕ ਉਦਾਹਰਣ ਮਾਤਰ ਹੈ ਤੇ ਸਾਡੇ ਇਸ ਵਿਸ਼ਵਾਸ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਸ਼ਬਦ-ਉਸਾਰੀ ਦੇ ਭਿੰਨ ਭਿੰਨ ਨਮੂਨਿਆਂ ਦਾ ਅਮਿੱਤ ਭੰਡਾਰ, ਪਰਸਪਰ ਭਾਸ਼ਾਈ ਸੰਪਰਕਾਂ ਦਾ ਵਿਸ਼ਾਲ ਸੰਗਮ, ਕਾਵਿਕ ਰੂਪਾਂ ਤੇ ਸ਼ੈਲੀਆਂ ਦਾ ਅਦੁੱਤੀ ਸੰਗ੍ਰਹਿ, ਅਨੁਭਵੀ ਤੇ ਗੰਭੀਰ ਸਿਆਣਪ ਦਾ ਖ਼ਜ਼ਾਨਾ, ਪੰਜਾਬ ਦੇ ਯਥਾਰਥੀ ਚਿੱਤਰਾਂ ਦਾ ਅਪੂਰਬ ਐਲਬਮ ਤੇ ਸਭਿਆਚਾਰ, ਸਦਾਚਾਰ ਤੇ ਧਰਮ ਦਾ ਮਨੋਹਰ ਗੁਲਦਸਤਾ ਹੋਣ ਦੀ ਹੈਸੀਅਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ, ਅੱਗੇ ਨਾਲੋਂ ਵਧੇਗਾ ਹੀ। ਇਹ ਕਥਨ ਸ਼ਾਇਦ ਗੋਇਟੇ ਦਾ ਹੈ ਕਿ "ਦੁਨੀਆ ਵਿਚ ਪ੍ਰਤਿ-ਧੁਨੀਆਂ ਅਨੇਕ ਹਨ, ਪਰ ਧੁਨੀ ਕੋਈ ਵਿਰਲੀ ਹੈ।"[2] ਗੁਰੂ ਗ੍ਰੰਥ ਸਾਹਿਬ, ਇਨ੍ਹਾਂ ਵਿਰਲੀਆਂ ਧੁਨੀਆਂ ਵਿਚੋਂ, ਇਕ ਜੀਵਿਤ ਧੁਨੀ ਹੈ—ਉਹ ਧੁਨੀ, ਜਿਸ ਨੂੰ ਆਪਣੀ ਸ਼ਹਾਦਤ ਤੋਂ ਕੁੱਝ ਦਿਨ ਹੀ ਪਹਿਲਾਂ ਇਕ ਸਿੱਖ ਪਾਸੋਂ ਸੁਣ ਕੇ, ਮਹਾਤਮਾ ਗਾਂਧੀ ਜੀ ਕਹਿ ਉੱਠੇ ਸਨ:

"ਮੇਰੇ ਭਲੇ ਭਾਗ ਹੂਏ ਜੋ ਮੇਰੇ ਅੰਤਿਮ ਸਮਯ ਮੇਂ ਮੁਝੇ ਗੁਰਸਿੱਖ ਕੇ ਦਰਸ਼ਨ ਹੂਏ ਔਰ ਮੈਂ ਨੇ ਗੁਰੂ ਜੀ ਕੀ ਬਾਣੀ ਸੁਨੀ।"[3]

---

1. Trumpp, Ernest, Dr., *The Adi Granth or The Holy Scripture of the Sikhs*, 1978, Third ed. (Reprint of 1877 ed.) New Delhi, Munshiram Manoharlal, p. 122
2. "There are many echoes in the world, but few voices."
3. *The Sikh Review*, Calcutta, November 1955 ਵਿਚ ਵੇਖੋ ਭਾਈ ਜਮੀਅਤ ਸਿੰਘ ਦਾ ਲੇਖ "Gandhi Ji's Discovery of Gurbani."

# ਸ਼ਾਹ ਹੁਸੈਨ *

ਪੁਰਾਣੇ ਪੰਜਾਬੀ ਕਵੀਆਂ ਦੇ ਜੀਵਨ ਬਾਰੇ ਪ੍ਰਮਾਣਿਕ ਸਾਮੱਗਰੀ ਦੀ ਬੜੀ ਘਾਟ ਹੈ। ਦਮੋਦਰ, ਭਾਈ ਗੁਰਦਾਸ, ਸ਼ਾਹ ਹੁਸੈਨ, ਹਰੀ ਦਾਸ, ਬੁੱਲ੍ਹੇ ਸ਼ਾਹ ਤੇ ਵਾਰਿਸ ਸ਼ਾਹ ਵਰਗੇ ਵੱਡੇ ਕਵੀਆਂ ਦੇ ਜੀਵਨ ਬਾਰੇ ਅਸੀਂ ਕੀ ਜਾਣਦੇ ਹਾਂ ? ਹੋਰ ਤਾਂ ਹੋਰ, ਖ਼ੁਦ ਗੁਰੂ ਨਾਨਕ ਦੇਵ ਬਾਰੇ ਵੀ ਸਾਡੀ ਵਾਕਫ਼ੀ ਸੰਪੂਰਨ ਨਹੀਂ। ਇਸ ਘਾਟ ਦਾ ਕਾਰਨ ਇਹ ਹੈ ਕਿ ਫ਼ਾਰਸੀ ਤੇ ਉਰਦੂ ਵਾਂਗ, ਪੰਜਾਬੀ ਵਿਚ ਤਜ਼ਕਰੇ ਲਿਖਣ ਦਾ ਰਿਵਾਜ ਬੜਾ ਘੱਟ ਪਿਆ ਹੈ। ਫ਼ਾਰਸੀ ਵਿਚ ਨਬੀਆਂ, ਵਲੀਆਂ, ਸੂਫ਼ੀਆਂ, ਆਸ਼ਕਾਂ, ਵਿਦਵਾਨਾਂ, ਕਵੀਆਂ ਤੇ ਰਾਜਿਆਂ, ਆਦਿ ਦੇ ਸੰਬੰਧ ਵਿਚ ਅਨੇਕ ਤਜ਼ਕਰੇ ਮਿਲ ਜਾਂਦੇ ਹਨ। ਇਨ੍ਹਾਂ ਤੋਂ ਛੁੱਟ, ਹਰ ਵੱਡੇ ਸ਼ਹਿਰ ਦਾ ਇਤਿਹਾਸ ਮਿਲ ਜਾਂਦਾ ਹੈ, ਜਿਸ ਵਿਚ ਕਵੀਆਂ ਤੇ ਹੋਰ ਪ੍ਰਸਿੱਧ ਸ਼ਖ਼ਸੀਅਤਾਂ ਦਾ ਵੇਰਵਾ ਦਿੱਤਾ ਹੁੰਦਾ ਹੈ। ਇਸੇ ਤਰ੍ਹਾਂ, ਕਵਿਤਾ ਦੀਆਂ ਅਨੇਕ ਚੋਣਾਂ ਮਿਲ ਜਾਂਦੀਆਂ ਹਨ, ਜਿਨ੍ਹਾਂ ਵਿਚ ਕਈ ਵਾਰੀ ਕਵੀਆਂ ਦੇ ਹਾਲ ਵੀ ਦਿੱਤੇ ਹੁੰਦੇ ਹਨ। ਮੁਸਲਮਾਨਾਂ ਵਿਚ ਇਸ ਤਰ੍ਹਾਂ ਦੀਆਂ ਕਿਤਾਬਾਂ ਰਚਣ ਦਾ ਰਿਵਾਜ ਆਮ ਸੀ, ਤੇ ਭਾਰਤ ਦੇ ਉਰਦੂ, ਫ਼ਾਰਸੀ ਦੇ ਕਵੀਆਂ ਬਾਰੇ ਸਾਡੇ ਅਸਲੀ ਸੋਮੇਂ ਅਜਿਹੇ ਤਜ਼ਕਰੇ ਹੀ ਹਨ, ਪਰ ਪਤਾ ਨਹੀਂ ਕਿਉਂ, ਪੰਜਾਬੀ ਕਵੀਆਂ ਦੇ ਤਜ਼ਕਰਿਆਂ ਤੇ ਉਨ੍ਹਾਂ ਦੀ ਕਵਿਤਾ ਦੀਆਂ ਚੋਣਾਂ ਵੱਲ ਮੁਸਲਮਾਨ ਸਿਆਣਿਆਂ ਨੇ ਵੀ ਬੜਾ ਘੱਟ ਧਿਆਨ ਦਿੱਤਾ ਹੈ। ਇਹ ਠੀਕ ਹੈ ਕਿ ਅਸੀਂ ਕਾਜ਼ੀ ਫ਼ਜ਼ਲ ਹੱਕ ਤੇ ਮੌਲਾ ਬਖ਼ਸ਼ ਕੁਸ਼ਤਾ ਦੀ ਸੇਵਾ ਨੂੰ ਅੱਖੋਂ ਉਹਲੇ ਨਹੀਂ ਕਰ ਸਕਦੇ, ਪਰ ਇਨ੍ਹਾਂ ਦੁਹਾਂ ਸੱਜਣਾਂ ਨੂੰ ਹੋਇਆਂ ਕੋਈ ਬਹੁਤਾ ਚਿਰ ਨਹੀਂ ਹੋਇਆ। ਇਸ ਲਈ ਪੁਰਾਣੇ ਪੰਜਾਬੀ ਕਵੀਆਂ ਬਾਰੇ ਸਾਡਾ ਉਲਾਂਭਾ ਇਸ ਇਤਿਹਾਸ-ਪ੍ਰੇਮੀ ਕੌਮ ਉੱਤੇ ਅਜੇ ਵੀ ਕਾਇਮ ਹੈ।

ਪਰ ਜਿਵੇਂ ਵੱਡੇ ਘਰ ਦੀ ਘਰੋੜੀ ਵੀ ਮਾਨ ਨਹੀਂ ਹੁੰਦੀ, ਕੁੱਝ ਨਾ ਕੁੱਝ ਮਸਾਲਾ ਫ਼ਾਰਸੀ ਵਿੱਚੋਂ, ਕਿਸੇ ਨਾ ਕਿਸੇ ਕਵੀ ਬਾਰੇ ਹੱਥ ਲੱਗ ਹੀ ਜਾਂਦਾ ਹੈ। ਇਹੋ ਜਿਹੇ ਸੁਭਾਗਿਆਂ ਵਿੱਚੋਂ ਇਕ ਹੈ, ਸ਼ਾਹ ਹੁਸੈਨ, ਜਿਸ ਬਾਰੇ, ਕਿਤੇ ਥੋੜਾ, ਕਿਤੇ ਬਹੁਤਾ ਲਿਖਿਆ ਮਿਲ ਜਾਂਦਾ ਹੈ। ਇਨ੍ਹਾਂ ਲਿਖਤਾਂ ਵਿਚ ਕਵੀ ਸ਼ਾਹ ਹੁਸੈਨ ਦੀ ਥਾਂ ਸੂਫ਼ੀ ਸ਼ਾਹ ਹੁਸੈਨ ਦਾ ਜ਼ਿਕਰ ਮਿਲਦਾ ਹੈ, ਤੇ ਇਸੇ ਲਈ ਇਨ੍ਹਾਂ ਲਿਖਤਾਂ ਵਿਚ ਕਰਾਮਾਤਾਂ ਤੇ ਅਲੋਕਾਰ ਘਟਨਾਵਾਂ ਉੱਤੇ ਹੀ ਜ਼ੋਰ ਦਿੱਤਾ ਦਿੱਸਦਾ ਹੈ। ਪਰ ਜਿਵੇਂ ਵੀ ਹੈ, ਉਹ ਜ਼ਿਕਰ ਸਾਡੇ ਲਈ ਕੁੱਝ ਹੱਦ ਤਕ ਸਾਰਥਕ ਜ਼ਰੂਰ ਹੈ। ਇਕ ਤਾਂ ਇਹ ਸਮਝਣ ਲਈ ਕਿ ਸਮੇਂ ਦੇ ਬੀਤਣ ਨਾਲ ਧਾਰਮਿਕ ਸੁਗੰਧੀ ਵਾਲੇ ਬਜ਼ੁਰਗਾਂ ਦੀਆਂ ਸ਼ਖ਼ਸੀਅਤਾਂ ਦੁਆਲੇ, ਹੌਲੀ ਹੌਲੀ, ਕਰਾਮਾਤੀ ਰੰਗ ਦੀਆਂ ਮੋਟੀਆਂ ਤਹਿਆਂ ਕਿਵੇਂ ਬੱਝਦੀਆਂ ਜਾਂਦੀਆਂ ਹਨ—ਇਸ ਸੁਆਦਲੀ ਮਾਨਵੀ ਸਮੱਸਿਆ ਬਾਰੇ ਇਨ੍ਹਾਂ ਲਿਖਤਾਂ ਵਿੱਚੋਂ ਬੜੀ ਲਾਭਦਾਇਕ ਸਾਮੱਗਰੀ ਪ੍ਰਾਪਤ ਹੁੰਦੀ ਹੈ, ਦੂਜੇ ਇਸ ਲਈ ਕਿ ਤੂੜੀ ਦੇ ਢੇਰ ਵਿੱਚੋਂ

---

* *ਪੰਜਾਬੀ ਦੁਨੀਆ*, ਪਟਿਆਲਾ ਦੇ ਜਨਵਰੀ-ਫ਼ਰਵਰੀ 1959 ਦੇ ਅੰਕ ਵਿਚ ਛਪਿਆ ਲੇਖ।

ਕੋਈ ਕੋਈ ਅਸਲੀ ਦਾਣਾ ਵੀ ਲੱਭ ਪੈਂਦਾ ਹੈ। ਇਸ ਤਰ੍ਹਾਂ ਦੀਆਂ ਵਿੱਕੋਲਿੱਤਰੀਆਂ ਲਿਖਤਾਂ ਤੋਂ ਛੁੱਟ ਸਾਡੇ ਪਾਸ ਵਾਕਫ਼ੀ ਦੇ ਹੋਰ ਸੋਮੇ ਬਹੁਤ ਸੀਮਿਤ ਹਨ। ਇਸ ਲਈ, ਇਨ੍ਹਾਂ ਪ੍ਰਾਪਤ ਲਿਖਤਾਂ ਦੇ ਅਨੁਵਾਦ ਪੰਜਾਬੀ ਪਾਠਕਾਂ ਪਾਸ ਹੋਣੇ ਜ਼ਰੂਰੀ ਹਨ। ਅੱਜ ਦੇ ਹਾਲਾਤ ਤੋਂ ਇਉਂ ਲੱਗਦਾ ਹੈ, ਜਿਵੇਂ ਪੰਜਾਬ ਵਿਚ ਫ਼ਾਰਸੀ ਦੀ ਸਫ਼ ਵਲ੍ਹੇਟੀ ਜਾ ਚੁੱਕੀ ਹੈ। ਇਸ ਲਈ ਜਿਹੜੀਆਂ ਲਿਖਤਾਂ ਪੰਜਾਬੀ ਕਵੀਆਂ ਸੰਬੰਧੀ ਮਿਲਦੀਆਂ ਹਨ, ਉਨ੍ਹਾਂ ਨੂੰ ਫ਼ਾਰਸੀ-ਤੋਂ-ਅਗਿਆਤ ਪੋਚ ਦੀ ਪਹੁੰਚ ਵਿਚ ਲਿਆਉਣ ਦੀ ਲੋੜ ਪ੍ਰਤੱਖ ਹੈ। ਫ਼ਾਰਸੀ ਤੋਂ ਇਲਾਵਾ ਉਰਦੂ ਭਾਸ਼ਾ ਜਾਂ ਉਰਦੂ ਅੱਖਰਾਂ ਵਿਚ ਵੀ ਪੰਜਾਬੀ ਦੀਆਂ ਕਈ ਸੰਬੰਧਿਤ ਚੀਜ਼ਾਂ ਮਿਲਦੀਆਂ ਹਨ, ਜਿਨ੍ਹਾਂ ਨੂੰ ਇਕੱਤਰ ਕਰਨਾ ਬੜਾ ਫ਼ਾਇਦੇਮੰਦ ਹੋਵੇਗਾ।

ਇਸ ਵੇਲੇ ਲੇਖਕ ਦੇ ਨਿਜੀ ਪੁਸਤਕਾਲੇ ਵਿਚ ਉਪਰੋਕਤ ਵੰਨਗੀ ਦੀਆਂ ਕੇਵਲ ਚਾਰ ਕਿਤਾਬਾਂ ਹਨ, ਜਿਨ੍ਹਾਂ ਵਿਚ ਸ਼ਾਹ ਹੁਸੈਨ ਦਾ ਵਰਣਨ ਮਿਲਦਾ ਹੈ। ਇਤਿਹਾਸਿਕ ਕ੍ਰਮ ਅਨੁਸਾਰ ਇਨ੍ਹਾਂ ਦੀ ਸੂਚੀ ਇਉਂ ਬਣਦੀ ਹੈ:

1. *ਹਸਨਾਤੁਲ-ਆਰਿਫ਼ੀਨ* ਅਰਥਾਤ *ਸ਼ੱਤਹੀਆਤ* ਕ੍ਰਿਤ ਸ਼ਾਹਜ਼ਾਦਾ ਮੁਹੰਮਦ ਦਾਰਾ ਸ਼ਿਕੋਹ। ਇਹ ਕਿਤਾਬ ਦਾਰਾ ਸ਼ਿਕੋਹ ਨੇ 1062 ਹਿਜਰੀ (ਸੰਨ 1651/52 ਈ.) ਵਿਚ ਸ਼ੁਰੂ ਕੀਤੀ ਤੇ 1064 ਹਿਜਰੀ ਵਿਚ ਮੁਕਾਈ। ਲੇਖਕ ਪਾਸ ਮੌਲਵੀ ਮੁਹੰਮਦ ਉਮਰ ਖ਼ਾਨ ਵਾਲਾ, ਅੱਲਾਹ ਵਾਲੇ ਕੀ ਕੌਮੀ ਦੁਕਾਨ, ਲਾਹੌਰ ਵੱਲੋਂ ਛਪਿਆ ਉਰਦੂ ਅਨੁਵਾਦ ਹੈ, ਅਸਲ ਫ਼ਾਰਸੀ ਮਤਨ ਨਹੀਂ ਹੈ।
2. *ਖ਼ਜ਼ੀਨਤੁਲ-ਅਸਫ਼ੀਆ* ਕ੍ਰਿਤ ਮੁਫ਼ਤੀ ਗ਼ੁਲਾਮ ਸਰਵਰ ਲਾਹੌਰੀ, ਹੋਪ ਪਰੈੱਸ ਲਾਹੌਰ। ਇਹ ਕਿਤਾਬ ਮੁਫ਼ਤੀ ਸਾਹਿਬ ਨੇ 1280 ਹਿਜਰੀ (ਜਾਂ ਸੰਨ 1863 ਈ.) ਵਿਚ ਆਰੰਭ ਕੀਤੀ ਤੇ 1284 ਹਿਜਰੀ ਵਿਚ ਛਪੀ। ਇਸ ਦਾ ਅਨੁਵਾਦ ਸਿੱਧਾ ਫ਼ਾਰਸੀ ਤੋਂ ਕੀਤਾ ਗਿਆ ਹੈ।
3. *ਹਕੀਕਤੁਲ-ਔਲੀਆ* ਕ੍ਰਿਤ ਮੁਫ਼ਤੀ ਗ਼ੁਲਾਮ ਸਰਵਰ ਲਾਹੌਰੀ। ਇਹ ਕਿਤਾਬ 1292 ਹਿਜਰੀ (ਸੰਨ 1875-76 ਈ.) ਵਿਚ ਸੰਪੂਰਨ ਹੋਈ। ਇਸ ਦੀ ਚੌਥੀ ਛਾਪ (ਸੰਨ 1906), ਨਵਲ ਕਿਸ਼ੋਰ ਪ੍ਰੈੱਸ, ਕਾਨਪੁਰ ਵਾਲੀ ਮੇਰੇ ਪਾਸ ਹੈ। ਅਸਲ ਉਰਦੂ ਵਿਚ ਹੈ। ਮੈਂ ਇਸ ਦਾ ਅਨੁਵਾਦ ਨਹੀਂ ਕੀਤਾ ਕਿਉਂਕਿ ਇਸ ਵਿਚ *ਖ਼ਜ਼ੀਨਤੁਲ-ਅਸਫ਼ੀਆ* ਨਾਲੋਂ ਅੱਡਰੀ ਵਾਕਫ਼ੀ ਕੋਈ ਨਹੀਂ ਮਿਲਦੀ।
4. *ਬਾਗ਼ਿ-ਔਲਿਆਇ-ਹਿੰਦ* ਕ੍ਰਿਤ ਮੌਲਵੀ ਮੁਹੰਮਦ ਦੀਨ, ਹਮੀਦੀਆ ਸਟੀਮ ਪ੍ਰੈੱਸ, ਲਾਹੌਰ ਵਿਚ ਪਹਿਲੀ ਵਾਰੀ ਦਸੰਬਰ ਸੰਨ 1907 ਈ. ਵਿਚ ਛਪੀ। ਇਸ ਦੇ ਲਿਖੇ ਜਾਣ ਦਾ ਸੰਨ 1311 ਹਿਜਰੀ ਜਾਂ 1893-94 ਈ. ਹੈ। ਇਸ ਦੀ ਬੋਲੀ ਪੰਜਾਬੀ ਹੈ। ਇਸ ਦਾ ਆਧਾਰ ਵੀ *ਖ਼ਜ਼ੀਨਤੁਲ-ਔਲੀਆ* ਹੀ ਹੈ। ਨਵੀਂ ਵਾਕਫ਼ੀ ਥੋੜ੍ਹੀ ਹੈ, ਪਰ ਜਿੰਨੀ ਹੈ ਉਸੇ ਲਈ ਇਹ ਏਥੇ ਜਿਉਂ ਦੀ ਤਿਉਂ ਦਿੱਤੀ ਜਾ ਰਹੀ ਹੈ।

ਹੁਣ ਅਸੀਂ, ਵਾਰੀ ਵਾਰੀ ਉਪਰੋਕਤ ਪੁਸਤਕਾਂ ਵਿੱਚੋਂ ਸ਼ਾਹ ਹੁਸੈਨ ਬਾਰੇ ਮਿਲਦੀ ਸੂਚਨਾ ਏਥੇ ਦਰਜ ਕਰਦੇ ਹਾਂ:

## ਹਸਨਾਤੁਲ-ਆਰਿਫ਼ੀਨ

ਸ਼ੈਖ਼ ਹੁਸੈਨ ਢੱਡੇ (ਉਸ ਉੱਤੇ ਅੱਲਹ ਦੀ ਮਿਹਰ ਹੋਵੇ) ਦੀ ਗੱਲ—

(ਸ਼ੈਖ਼ ਹੁਸੈਨ) ਤੋਂ ਪੁੱਛਿਆ ਗਿਆ, "ਤੂੰ ਕੌਣ ਹੈਂ?" ਉਸ ਨੇ ਉੱਤਰ ਦਿੱਤਾ,

ਇਸਥਿਤ ਨਾ ਮੁਸਾਫ਼ਰ, ਨਾ ਮੁਸਲਮਾਨ, ਨਾ ਕਾਫ਼ਰ, ਮੈਂ ਉਹੀ ਹਾਂ ਜੋ ਪਹਿਲੇ ਸਾਂ।"

ਉਸ ਨੇ ਮਲਾਮਤੀ ਪੰਥ ਨੂੰ ਗੱਜ-ਵੱਜ ਕੇ ਪ੍ਰਗਟ ਕੀਤਾ। ਉਸ ਦੇ ਪਿੱਛੋਂ ਆਉਣ ਵਾਲਿਆਂ ਵਿੱਚੋਂ ਕੋਈ ਵੀ ਮਲਾਮਤ ਦੇ ਪੰਧ ਉੱਤੇ ਉਸ ਵਾਂਗ ਨਾ ਤੁਰ ਸਕਿਆ। ਉਹ ਮਲਾਮਤੀਆਂ ਦਾ ਪੀਰ ਸੀ।

ਪਖੰਡੀ ਮਖ਼ਦੂਮੁਲ-ਮੁਲਕ ਨੇ (ਸ਼ਾਹ ਹੁਸੈਨ ਨੂੰ) ਲਾਹੌਰ ਦੇ ਬਾਜ਼ਾਰ ਵਿਚ ਗਾਉਂਦਿਆਂ ਵਜਾਉਂਦਿਆਂ ਵੇਖ ਕੇ ਸਜ਼ਾ ਦੇਣ ਦੀ ਸੋਚੀ। ਸ਼ੈਖ਼ ਨੇ ਉਸ ਦੇ ਘੋੜੇ ਦੀ ਵਾਗ ਫੜ ਲਈ ਤੇ ਕਿਹਾ, "(ਮੇਰਾ) ਸਵਾਲ ਸੁਣ ਤੇ (ਇਸ ਦਾ) ਉੱਤਰ ਦੇ। ਇਸਲਾਮ ਦੇ ਪੰਜ ਥੰਮ੍ਹ ਹਨ। ਤੌਹੀਦ ਵਿਚ ਤੂੰ ਤੇ ਮੈਂ ਇੱਕੋ ਜਿਹੇ ਹਾਂ, ਹੱਜ ਤੇ ਜ਼ਕਾਤ ਨੂੰ ਤੂੰ ਛੱਡਿਆ ਹੋਇਆ ਹੈ ਤੇ ਨਮਾਜ਼ ਤੇ ਰੋਜ਼ੇ ਨੂੰ ਮੈਂ, ਫੇਰ ਮੈਂ ਇਕੱਲਾ ਸਜ਼ਾ ਦਾ ਭਾਗੀ ਕਿਵੇਂ ਹੋਇਆ ?"

(ਇਹ ਸੁਣ ਕੇ) ਉਹ ਨਿਰੁੱਤਰ ਹੋ ਗਿਆ ਤੇ ਸਜ਼ਾ ਦਾ ਖ਼ਿਆਲ ਤਿਆਗ ਦਿੱਤਾ।

ਉਸ (ਸ਼ੈਖ਼ ਹੁਸੈਨ) ਦੇ ਚਾਲੇ ਬੜੇ ਅਜੀਬ ਹੁੰਦੇ ਸਨ। ਸਵੇਰ ਤੋਂ ਸੰਝ ਤਕ, ਮੂੰਹ-ਸਿਰ ਮੁਨਾਈ, ਗਾਉਣ ਵਜਾਉਣ ਵਾਲਿਆਂ ਨਾਲ ਸਾਰੇ ਸ਼ਹਿਰ ਵਿਚ ਝੂਮਦਾ ਫਿਰਦਾ ਰਹਿੰਦਾ। ਉਸ ਉੱਤੇ ਕਿਸੇ ਦਾ ਵੱਸ ਵੀ ਨਹੀਂ ਸੀ ਚੱਲਦਾ। ਉਸ ਦੀਆਂ ਕਰਾਮਾਤਾਂ ਤੇ ਅਲੋਕਾਰੀਆਂ ਬੇਅੰਤ ਹਨ। (ਸਾਰਾ) ਕੁਰਾਨ ਉਸ ਨੂੰ ਮੂੰਹ-ਜ਼ਬਾਨੀ ਚੇਤੇ ਸੀ। ਆਇਤਾਂ ਦੇ ਅਰਥ ਬੜੇ ਅਜੀਬ ਅਜੀਬ ਕਰਦਾ ਸੀ। ਸਾਰਾ ਕੁਰਾਨ ਇੱਕੋ ਦਿਨ ਵਿਚ ਮੁਕਾ ਲੈਂਦਾ ਸੀ।

ਇਕ ਵਾਰੀ ਉਸ ਦੇ ਸ਼ੈਖ਼ ਨੇ (ਉਸ ਨੂੰ) ਕਿਹਾ, "ਨਮਾਜ਼ ਵਿਚ ਸਾਰਾ ਕੁਰਾਨ ਪੜ੍ਹ ਦੇ।" ਉਸ ਨੇ ਪਾਠ ਸ਼ੁਰੂ ਕਰ ਦਿੱਤਾ। ਜਦੋਂ 'ਆਲਮ ਨਸ਼ਰਹ ਲਕਾ ਸਦਰਕਾ (ਕੀ ਅਸੀਂ ਤੇਰਾ ਸੀਨਾ ਖੋਲ੍ਹਿਆ ਨਹੀਂ ?) ਵਾਲੇ ਸੂਰੇ ਉੱਤੇ ਪਹੁੰਚਿਆ, ਤਾਂ ਖਿੜ ਖਿੜ ਕੇ ਹੱਸ ਪਿਆ, ਨਮਾਜ਼ ਮੁਕਾਈ ਤੇ ਬਾਹਰ ਨਿਕਲ ਗਿਆ ਅਤੇ (ਉਸ ਤੋਂ ਪਿੱਛੋਂ) ਫੇਰ ਕਦੀ ਆਪਣੇ ਸ਼ੈਖ਼ ਦੀ ਸੇਵਾ ਵਿਚ ਹਾਜ਼ਰ ਨਾ ਹੋਇਆ।

ਸ਼ਾਇਦ ਸ਼ੈਖ਼ ਹੁਸੈਨ ਦੇ ਹਾਸੇ ਦਾ ਕਾਰਨ ਇਹ ਹੋਵੇ ਕਿ ਉਸ ਨੇ ਇਸ ਸੂਰੇ ਦੇ ਅਰਥ ਇਉਂ ਸਮਝੇ ਸਨ : "ਆਲਮ ਨਸ਼ਰਹ ਲਕਾ ਸਦਰਕਾ" ਭਾਵ, ਕੀ ਅਸੀਂ ਤੇਰੇ ਸੀਨੇ ਨੂੰ ਤੌਹੀਦ ਤੇ ਗਿਆਨ ਨਾਲ ਖੋਲ੍ਹਿਆ ਨਹੀਂ ? ਤੇ ਤੇਰੀ ਪਿੱਠ ਨੂੰ ਦੂਹਰਾ ਕਰ ਦੇਣ ਵਾਲਾ ਭਾਰ, ਵਹਿਮ ਤੇ ਹਉਮੈ ਦਾ, ਤੇਰੇ ਉੱਤੇ ਨਹੀਂ ਰੱਖਿਆ ? ਕੀ ਅਸੀਂ ਤੈਨੂੰ ਧਿਆਨ ਤੋਂ ਧੇਯ ਤਕ ਨਹੀਂ ਪਹੁੰਚਾਇਆ ? ਹਰ ਫ਼ਨਾ ਦੇ ਨਾਲ ਬਕਾ ਹੈ ਤੇ ਨਿਰਸੰਦੇਹ ਜਿਸ ਕਿਸੇ ਨੂੰ ਅਸੀਂ ਫ਼ਨਾ ਬਖ਼ਸ਼ੀ ਹੈ, ਉਸ ਨੂੰ ਸਦੀਵੀ ਜੀਵਨ ਨਾਲ ਜੀਵਿਤ ਕਰ ਦਿੱਤਾ ਹੈ। ਇਉਂ ਜਦ ਵੀ ਤੂੰ ਹਉਮੈ ਤੇ ਕਲਪਿਤ ਜੀਵਨ ਤੋਂ ਛੁਟਕਾਰਾ ਪ੍ਰਾਪਤ ਕਰ ਲਵੇਂ ਤਾਂ, ਸਾਡੀ ਹਸਤੀ ਵੱਲ ਧਿਆਨ ਦੇਈਂ, ਹਸਤੀ ਹਰ ਦਿੱਸਦੇ ਤੇ ਅਣਦਿੱਸਦੇ ਦਾ ਹੈ ਮਾਲਕ ਹੈ।

ਸ਼ੈਖ਼ ਤੱਯਬ ਉਸ ਨੂੰ ਜਾਣਦਾ ਸੀ, ਤੇ ਉਸ ਦੇ ਮਹਾਨ ਬਚਨ ਉਸ ਨੂੰ ਯਾਦ ਸਨ। ਉਹ ਦੱਸਦੇ ਹੁੰਦੇ ਸਨ ਕਿ ਜਦੋਂ ਕੋਈ ਉਸ ਦੇ ਕੋਲ ਜਾਂਦਾ, ਉਸ ਨੂੰ ਪਹਿਲੀ ਹਿਦਾਇਤ ਦਾੜ੍ਹੀ ਮੁਨਾਉਣ ਦੀ ਮਿਲਦੀ ਤੇ ਫੇਰ ਉਸ ਦੇ ਹੱਥ ਵਿਚ ਪਿਆਲਾ ਫੜਾ ਦਿੱਤਾ ਜਾਂਦਾ। ਜਿਹੜਾ ਸਵੀਕਾਰ ਕਰਦਾ, ਉਸ ਨੂੰ (ਸ਼ੈਖ਼ ਹੁਸੈਨ) ਆਪਣਾ ਮੁਰੀਦ ਬਣਾ ਲੈਂਦਾ, ਪਰ ਜਿਹੜਾ ਨਾਂਹ-ਨੁੱਕਰ ਕਰਦਾ, ਉਸ ਨੂੰ ਉਸੇ ਵੇਲੇ ਬਾਹਰ ਕੱਢ ਦਿੱਤਾ ਜਾਂਦਾ।

ਮੁੱਲਾ ਅਬਦੁਲ ਹਕੀਮ ਦਾ ਕਥਨ ਹੈ, ਕਿ ਮੈਂ ਉਸ ਕੋਲ ਜਾ ਕੇ ਮੁਰੀਦ ਬਣਨ ਦੀ ਇੱਛਾ ਪ੍ਰਗਟ ਕੀਤੀ। ਜਵਾਬ ਮਿਲਿਆ :

"ਤੂੰ ਮੈਨੂੰ ਸਾਰੇ ਸ਼ਹਿਰ ਵਿਚ ਭੰਡਣਾ ਚਾਹੁੰਦੈਂ ?
ਤੂੰ ਮੁੱਲਾ ਹੈਂ, ਤੂੰ ਮੇਰੇ ਕੰਮ ਦਾ ਬੰਦਾ ਨਹੀਂ।"

ਮੁੱਲਾ ਅਬਦੁੱਲ ਹਕੀਮ ਨੇ ਹੀ ਦੱਸਿਆ ਸੀ ਕਿ ਇਕ ਵਾਰੀ ਮੈਂ ਉਸ ਦੇ ਕੋਲ ਬੈਠਾ ਸਾਂ ਕਿ ਕਿਸੇ ਬੰਦੇ ਨੇ ਆ ਕੇ ਬੇਨਤੀ ਕੀਤੀ, "ਮੈਂ ਫ਼ਲਾਣੀ ਔਰਤ ਨੂੰ ਪਿਆਰ ਕਰਦਾ ਹਾਂ, ਪਰ ਉਹ ਮੇਰੇ ਉੱਤੇ ਤੁੱਠਣ ਦੀ ਥਾਂ ਦੂਰ ਦੂਰ ਹੋ ਜਾਂਦੀ ਹੈ।" ਸ਼ੈਖ਼ ਹੁਸੈਨ ਨੇ ਫ਼ਰਮਾਇਆ, "ਜਾਹ ਕੁੱਝ ਦਿਨ ਫ਼ਲਾਣੀ ਥਾਂ ਉੱਤੇ ਬੈਠ ਕੇ ਉਸ ਦਾ ਨਾਮ ਜਪ।" ਕੁੱਝ ਦਿਨਾਂ ਪਿੱਛੋਂ ਉਸੇ ਬੰਦੇ ਨੇ ਆ ਕੇ ਕਿਹਾ, "ਮੇਰੀ ਪ੍ਰੇਮਿਕਾ ਬੇਵੱਸ ਹੋ ਕੇ ਮੇਰੇ ਪਾਸ ਆ ਗਈ ਸੀ।"

ਉਸ ਦੀਆਂ ਇਸ ਤਰ੍ਹਾਂ ਦੀਆਂ ਅਨੇਕ ਕਥਾਵਾਂ ਪ੍ਰਚਲਿਤ ਹਨ।

## ਖ਼ਜ਼ੀਨਤੁਲ-ਅਸ.ਫੀਆ

ਸ਼ੈਖ਼ ਹੁਸੈਨ ਲਾਹੌਰੀ, ਬਹਿਲੋਲ ਦਰਿਆਈ ਦੇ ਵੱਡੇ ਖ਼ਲੀਫ਼ਿਆਂ ਵਿੱਚੋਂ ਹੋਇਆ ਹੈ। (ਉਹ) ਬੜਾ ਪਹੁੰਚਿਆ ਹੋਇਆ ਤੇ ਪ੍ਰੇਮ, ਮਸਤੀ ਅਤੇ ਸੰਗੀਤ ਵਿਚ ਰੰਗਿਆ ਹੋਇਆ ਭਾਵੁਕ ਮਨੁੱਖ ਸੀ (ਤੇ) ਮਲਾਮਤੀ ਪੰਥ ਨਾਲ ਸੰਬੰਧ ਰੱਖਦਾ ਸੀ। ਉਸ ਦਾ ਵੱਡਾ ਵਡੇਰਾ 'ਕਲਸ ਰਾਏ', ਜੋ ਲਾਹੌਰ ਦਾ ਹਿੰਦੂ ਸੀ, ਫ਼ੀਰੋਜ਼ ਸ਼ਾਹ ਤੁ.ਗਲਕ ਦੇ ਰਾਜ ਸਮੇਂ ਇਸਲਾਮ ਦੇ ਗਹਿਣੇ ਨਾਲ ਸੁਭੂਸ਼ਿਤ ਹੋਇਆ। ਉਸ ਦਾ ਪਿਤਾ ਜੁਲਾਹੇ ਦਾ ਕਸਬ ਕਰ ਕੇ ਹੱਕ-ਹਲਾਲ ਦੀ ਕਮਾਈ ਕਰਦਾ ਸੀ ਤੇ ਸ਼ੈਖ਼ ਉਸਮਾਨ ਢੱਡੇ ਦੇ ਨਾਂ ਨਾਲ ਪ੍ਰਸਿੱਧ ਸੀ। ਢੱਡੇ, ਜੁਲਾਹੇ ਹੁੰਦੇ ਹਨ।

ਸ਼ੈਖ਼ ਹੁਸੈਨ ਨੌਂ ਸੌ ਪੰਤਾਲੀਵੇਂ ਵਰ੍ਹੇ ਵਿਚ (ਸੰਨ 1538-39 ਈ.) ਸ਼ੈਖ਼ ਉਸਮਾਨ ਦੇ ਘਰ ਵਿਚ ਪੈਦਾ ਹੋਇਆ, ਸੱਤਾਂ ਵਰ੍ਹਿਆਂ ਦੀ ਉਮਰ ਵਿਚ ਲਾਹੌਰ ਦੇ ਹਾਫ਼ਿਜ਼ ਤੇ ਵਿਦਵਾਨ ਸ਼ੈਖ਼ ਅਬੂਬਕ੍ਰ ਕੋਲ ਕੁਰਾਨ ਪੜ੍ਹਨ ਲਈ ਦਾਖ਼ਲ ਹੋਇਆ ਤੇ ਦਸਾਂ ਸਾਲਾਂ ਦੀ ਉਮਰ ਤਕ ਕੁਰਾਨ ਦੇ ਛੇ ਭਾਗ ਚੇਤੇ ਵੀ ਕਰ ਲਏ। ਇਨ੍ਹਾਂ ਹੀ ਦਿਨਾਂ ਵਿਚ ਸ਼ੈਖ਼ ਬਹਿਲੋਲ ਲਾਹੌਰ ਵਿਚ ਤਸ਼ਰੀਫ਼ ਲਿਆਏ, ਤੇ ਸ਼ੈਖ਼ ਅਬੂਬਕ੍ਰ ਦੀ ਮਸੀਤ ਵਿਚ ਉਤਾਰਾ ਕੀਤਾ। (ਉਨ੍ਹਾਂ ਨੇ) ਸ਼ੈਖ਼ ਹੁਸੈਨ ਨੂੰ ਦਰਿਆ ਤੋਂ, ਜਿਹੜਾ (ਉਸ ਸਮੇਂ) ਟਕਸਾਲੀ ਦਰਵਾਜ਼ੇ ਦੇ ਬਾਹਰ ਮਸੀਤ ਦੇ ਕੋਲੋਂ ਲੰਘਦਾ ਸੀ, ਪਾਣੀ ਲਿਆਉਣ ਲਈ ਭੇਜਿਆ। ਸ਼ੈਖ਼ ਨੇ ਝੱਟ ਦਰਿਆ ਵਿੱਚੋਂ ਪਾਣੀ ਦਾ ਲੋਟਾ ਭਰ ਕੇ ਲੈ ਆਂਦਾ ਤੇ (ਆਪ ਦੀ) ਸੇਵਾ ਵਿਚ ਪੇਸ਼ ਕਰ ਦਿੱਤਾ। ਸ਼ੈਖ਼ ਬਹਿਲੋਲ ਨੇ ਵੁਜੂ ਕਰ ਕੇ ਨਮਾਜ਼ ਪੜ੍ਹੀ ਤੇ ਪਿੱਛੋਂ ਹੁਸੈਨ ਦੇ ਨਮਿੱਤ ਪ੍ਰਾਰਥਨਾ ਕੀਤੀ ਕਿ "ਹੇ ਰੱਬਾ! ਏਸ ਬੱਚੇ ਨੂੰ ਬੋਧ ਬਖ਼ਸ਼ ਤੇ ਆਪਣਾ ਪਿਆਰਾ ਬਣਾ।" ਇਹ ਅਰਦਾਸ ਸਿੱਧੀ ਪਰਵਾਨ ਹੋਣ ਦੇ ਨਿਸ਼ਾਨ ਉੱਤੇ ਪਹੁੰਚੀ ਤੇ ਹੁਸੈਨ ਨੂੰ ਦਸਾਂ ਸਾਲਾਂ ਦੀ ਉਮਰ ਵਿਚ ਹੀ ਬੈਅਤ ਦਾ ਮਾਣ ਪ੍ਰਾਪਤ ਹੋ ਗਿਆ। ਉਨ੍ਹਾਂ ਹੀ ਦਿਨਾਂ ਵਿਚ ਜਦੋਂ ਰੋਜ਼ਿਆਂ ਦਾ ਮਹੀਨਾ ਆਇਆ ਤਾਂ ਸ਼ੈਖ਼ ਬਹਿਲੋਲ ਨੇ ਹੁਸੈਨ ਨੂੰ ਤਰਾਵੀਹ ਦੀ ਨਮਾਜ਼ ਵਿਚ ਇਮਾਮ ਨਿਯਤ ਕਰ ਦਿੱਤਾ। ਉਸ ਨੇ (ਆਪਣੇ) ਉੱਜਲ-ਚਿੱਤ ਪੀਰ ਦੀ ਕਿਰਪਾ ਨਾਲ ਤਰਾਵੀਹ ਵਿਚ ਸਾਰੇ ਦਾ ਸਾਰਾ ਕੁਰਾਨ ਮੂੰਹ ਜ਼ਬਾਨੀ ਪੜ੍ਹ ਦਿੱਤਾ। *ਹਕੀਕਤੁਲ-ਫ਼ੁਕਰਾ* ਦਾ ਲੇਖਕ, ਜਿਸ ਦੀ ਕਿਤਾਬ ਤੋਂ ਹੀ ਲੇਖਕ ਨੇ ਇਸ ਹਾਲ ਦੀ ਨਕਲ ਕੀਤੀ ਹੈ, ਫ਼ਰਮਾਉਂਦਾ ਹੈ ਕਿ ਸ਼ੈਖ਼ ਬਹਿਲੋਲ ਦੀ ਸੇਵਾ ਵਿਚ ਹੁਸੈਨ ਦੀ ਬੈਅਤ ਸੰਨ 955 ਹਿਜਰੀ (1548-49 ਈ.) ਵਿਚ ਵਾਪਰੀ। ਇਸ ਸੰਬੰਧ ਵਿਚ ਉਸ ਦੀ ਲਿਖਤ ਇਉਂ ਹੈ :

ਜਿਸ ਸਮੇਂ ਸ਼ੈਖ਼, ਹੁਸੈਨ ਦੀ ਭਾਲ ਵਿਚ ਉਸ ਦੇ ਕੋਲ ਪਹੁੰਚਿਆ, ਉਹ ਸਮਾਂ ਬੜਾ ਉੱਤਮ ਤੇ ਘੜੀ ਬੜੀ ਸ਼ੁਭ ਸੀ। ਸੰਨ ਸੀ ਨੌ ਸੌ ਪਚਵੰਜਾ। ਜੇ ਇਸ ਦੀ ਮਿਤੀ ਪੁੱਛੇ

ਹੋਵੇ ਤਾਂ ਇਸ ਤੁਕ ਵਿੱਚੋਂ ਕੱਢ ਲਵੋ:

ਹੱਕ ਸ਼ੁਦਹ ਹਾਦੀਏ-ਹੁਸੈਨ ਫ਼ਕੀਰ। (955 ਹਿਜਰੀ)

ਕੁੱਝ ਹੀ ਸਾਲਾਂ ਦੇ ਵਿਚ ਵਿਚ, ਹੁਸੈਨ ਨੂੰ ਸੰਪੂਰਨਤਾ ਤਕ ਪਹੁੰਚਾ ਕੇ, ਸ਼ੈਖ਼ ਬਹਿਲੋਲ ਆਪਣੇ ਘਰ ਵੱਲ ਮੁੜ ਗਿਆ। ਉਸ ਦਾ ਪਵਿੱਤਰ ਘਰ ਚਨਿਓਟ ਦੇ ਕਸਬੇ ਤੋਂ ਸੱਤਾਂ ਮੀਲਾਂ ਦੀ ਵਿੱਥ ਉੱਤੇ ਸੀ। ਆਪਣੇ ਸ਼ੈਖ਼ ਦੇ ਤੁਰ ਜਾਣ ਪਿੱਛੋਂ ਹੁਸੈਨ ਛੱਬੀ ਵਰ੍ਹੇ ਦੀ ਉਮਰ ਤਕ, ਤਪ ਤੇ ਸੰਜਮ ਦਾ ਅਭਿਆਸ ਕਰਦਾ ਰਿਹਾ। ਦਿਨ ਦਾ ਸਮਾਂ ਰਾਵੀ ਦੇ ਕੰਢੇ ਦੇ ਜੰਗਲਾਂ ਵਿਚ ਬਿਤਾਉਂਦਾ ਤੇ ਰਾਤ ਦਾ ਸ਼ੈਖ਼ ਅਲੀ ਮਖ਼ਦੂਮ ਗੰਜ ਬਖ਼ਸ਼ ਹੁਜਵੀਰੀ ਦੇ ਚਾਨਣ-ਭਰੇ ਮਜ਼ਾਰ ਉੱਤੇ।

ਇਕ ਵਾਰੀ, ਰਾਤ ਨੂੰ, ਸ਼ੈਖ਼ ਅਲੀ ਦੇ ਮਜ਼ਾਰ ਉੱਤੇ ਇਕੱਲਾ ਬੈਠਾ ਸੀ, ਕਿ ਸਾਰਾ ਮਜ਼ਾਰ ਜਗਮਗਾ ਉੱਠਿਆ ਤੇ ਹਜ਼ਰਤ ਮਖ਼ਦੂਮ ਨੇ ਆਪ ਪ੍ਰਗਟ ਹੋ ਕੇ ਹੁਸੈਨ ਨੂੰ ਨਿਹਾਲ ਕੀਤਾ। ਉਸ ਨੂੰ ਧੁਰ ਦੀ ਪਛਾਣ ਕਰਵਾ ਦਿੱਤੀ ਤੇ ਅਰਸ਼ ਤੋਂ ਫ਼ਰਸ਼ ਤਕ ਦਾ ਚਾਨਣ ਕਰਾ ਦਿੱਤਾ। *ਹਕੀਕਤੁਲ-ਫ਼ੁਕਰਾ* ਦੇ ਲੇਖਕ ਨੇ ਲਿਖਿਆ ਹੈ:

> ਅਚਾਨਕ ਚਾਨਣ-ਭਰੀ ਕਬਰ ਤੋਂ ਹੁਸੈਨ ਦਿਆਂ ਨੈਣ ਨੂੰ ਦਰਸ਼ਨ ਹੋਏ, ਨੂਰ ਨਾਲ ਰੁਸ਼ਨਾਏ ਉਸ ਸੋਹਣੇ ਸਰੀਰ ਦੇ, ਜੋ ਅੱਲਾਹ ਦੀਆਂ ਪਵਿੱਤਰ ਰਿਸ਼ਮਾਂ ਦੇ ਪ੍ਰਗਟਾਵੇ ਦਾ ਸੋਮਾ ਸੀ। ਉਸ ਨੂੰ ਵੇਖਦੇ ਸਾਰ ਹੁਸੈਨ ਮੁਗਧ ਹੋ ਗਿਆ ਤੇ ਆਪਣੇ ਆਪ ਤੋਂ ਬੇਸੁਧ ਹੋ, ਸ਼ਰਧਾ ਨਾਲ ਉਸ ਦੇ ਚਰਨਾਂ ਉੱਤੇ ਢਹਿ ਪਿਆ ਤੇ ਆਪਣੀ ਸੇਵਾ ਦਾ ਸੀਸ ਉਨ੍ਹਾਂ ਉੱਤੇ ਟਿਕਾ ਦਿੱਤਾ।

ਕਹਿੰਦੇ ਹਨ, ਸ਼ੈਖ਼ ਹੁਸੈਨ ਛੱਤੀਆਂ ਵਰ੍ਹਿਆਂ ਦਾ ਸੀ ਕਿ ਇਕ ਦਿਨ 'ਤਫ਼ਸੀਰਿ-ਮੁਦਾਰਕ' ਦੀ ਸਿੱਖਿਆ ਸ਼ੈਖ਼ ਸਅਦੁੱਲਹ ਲਾਹੌਰੀ ਪਾਸੋਂ ਲੈਂਦਿਆਂ, ਜਦੋਂ 'ਮਾਅਲ ਹਊਤੁੱਦ ਦੁਨੀਆ ਇੱਲਾ ਲਹਵੋ-ਲਅਬ' ਵਾਲੀ ਤੁਕ ਉੱਤੇ ਪਹੁੰਚਿਆ ਤਾਂ ਉਸਤਾਦ ਪਾਸੋਂ ਅਰਥ ਪੁੱਛੇ। ਉਸ ਨੇ ਨਿਰੇ ਉੱਪਰਲੇ-ਉੱਪਰਲੇ ਜ਼ਾਹਰਾ ਅਰਥ ਦੱਸ ਦਿੱਤੇ। ਹੁਸੈਨ ਕਹਿਣ ਲੱਗਾ, (ਹੁਣ) ਮੈਨੂੰ 'ਕ਼ਾਲ' (ਕਥਨਾਂ) ਦੀ ਲੋੜ ਨਹੀਂ, ਕਿਉਂਕਿ 'ਹਾਲ' (ਅਨੁਭਵੀ ਮਸਤੀ) ਆ ਰਿਹਾ ਹੈ। ਇਹ ਕਹਿ ਕੇ 'ਹਾਲ' ਦੇ ਪਿਆਲੇ ਨਾਲ ਮਸਤ ਹੋ, ਨੱਚਦਾ ਗਾਉਂਦਾ ਮਸੀਤ ਵਿੱਚੋਂ ਬਾਹਰ ਨਿਕਲ ਆਇਆ ਤੇ ਤਫ਼ਸੀਰ ਦੀ ਕਿਤਾਬ ਖੂਹ ਵਿਚ ਸੁੱਟ ਦਿੱਤੀ। ਇਹ ਵੇਖ ਕੇ ਮਦਰਸੇ ਦੇ ਹੋਰ ਦਰਵੇਸ਼ਾਂ ਨੇ ਉਸ ਨੂੰ ਬੁਰਾ-ਭਲਾ ਕਿਹਾ। ਹੁਸੈਨ ਨੇ ਖੂਹ ਉੱਤੇ ਜਾ ਕੇ ਕਿਹਾ "ਹੇ ਪਾਣੀ! ਤੇਰੇ ਅੰਦਰ ਕਿਤਾਬ ਸੁੱਟਣ ਪਾਰੋਂ ਦਰਵੇਸ਼ ਮੈਨੂੰ ਬੁਰਾ-ਭਲਾ ਕਹਿ ਰਹੇ ਨੇ, ਤੂੰ ਮੇਰੀ ਕਿਤਾਬ ਮੈਨੂੰ ਮੋੜ ਦੇ।" ਪਾਣੀ ਨੇ ਇਕਦਮ ਉਛਾਲਾ ਖਾਧਾ ਤੇ ਖੂਹ ਦੀ ਮੰਡੇਰ ਤਕ ਚੜ੍ਹ ਆਇਆ। ਕਿਤਾਬ ਉਸ ਦੇ ਉੱਤੇ ਤਰਦੀ ਪਈ ਸੀ। ਹੁਸੈਨ ਨੇ ਉਹ ਕਿਤਾਬ ਚੁੱਕ ਕੇ ਦਰਵੇਸ਼ਾਂ ਦੇ ਹਵਾਲੇ ਕਰ ਦਿੱਤੀ। ਉਸ ਉੱਤੇ ਪਾਣੀ ਦਾ ਕੋਈ ਅਸਰ ਨਹੀਂ ਸੀ ਹੋਇਆ। ਉਸੇ ਦਿਨ ਤੋਂ ਹੁਸੈਨ ਨੇ 'ਮਲਾਮਤੀ' ਪੰਥ ਧਾਰਨ ਕਰ ਲਿਆ ਤੇ ਦਾੜ੍ਹੀ, ਮੁੱਛ ਸਾਫ਼ ਕਰਵਾ ਕੇ, ਆਪਣੇ ਰੱਬ-ਪੂਜ ਹੱਥਾਂ ਉੱਤੇ ਪਿਆਲਾ ਟਿਕਾ ਲਿਆ ਅਤੇ ਆਪਣੇ ਬਾਰੇ ਮਲਾਮਤ ਤੇ ਬਦਨਾਮੀ ਫੈਲਾਉਣ ਲੱਗ ਪਿਆ। ਮਸਤਾਂ ਵਾਂਗ ਕਦੀ ਮਸੀਤ ਵਿਚ ਤੇ ਕਦੀ ਸ਼ਰਾਬਖ਼ਾਨੇ ਵਿਚ, ਕਦੀ ਗਲੀਆਂ-ਬਾਜ਼ਾਰਾਂ ਵਿਚ ਤੇ ਕਦੀ ਭਿਆਨਕ ਜੂਹਾਂ-ਰੋਹੀਆਂ ਵਿਚ, ਕਦੀ ਹੱਸਦਾ ਤੇ ਕਦੀ ਰੋਂਦਾ ਫਿਰਦਾ ਰਹਿੰਦਾ।

*ਹਕੀਕਤੁਲ-ਫ਼ੁਕਰਾ* ਵਿਚ ਇਹ ਵੀ ਦਰਜ ਹੈ ਕਿ ਇਕ ਦਿਨ ਹੁਸੈਨ ਨੇ ਆਪਣੇ ਯਾਰਾਂ ਨੂੰ ਫ਼ਰਮਾਇਆ ਕਿ ਜੇ ਤੁਹਾਡੀ ਸਲਾਹ ਹੋਵੇ ਤਾਂ ਰਾਵੀ ਦੇ ਪਰਲੇ ਕੰਢੇ ਉੱਤੇ ਚੱਲ ਕੇ ਸੈਰ

ਕਰੀਏ। ਯਾਰਾਂ ਨੇ ਕਿਹਾ ਕਿ ਜੇ ਪਰੌਂਠੇ ਖਵਾਓ ਤਾਂ ਚੱਲਦੇ ਹਾਂ। ਹੁਸੈਨ ਨੇ ਸ਼ਰਤ ਮੰਨ ਲਈ ਤੇ ਮੁੰਡਿਆਂਵਾਲੇ ਪਿੰਡ ਵਿਚ ਤਸ਼ਰੀਫ਼ ਲੈ ਗਏ। ਉਨ੍ਹਾਂ ਦਿਨਾਂ ਵਿਚ ਬੜੀ ਸਖ਼ਤ ਔੜ ਲੱਗੀ ਹੋਈ ਸੀ, ਇਸ ਲਈ ਪਿੰਡ ਦੇ ਸਰਦਾਰ ਬਹਾਰ ਖ਼ਾਨ ਨੇ, ਜੋ ਮੁੰਡਾ ਗੋਤ ਦਾ ਜ਼ਿਮੀਂਦਾਰ ਸੀ, ਹੁਸੈਨ ਦੇ ਸਾਰੇ ਯਾਰਾਂ ਨੂੰ ਫੜ ਲਿਆ ਤੇ ਉਨ੍ਹਾਂ ਨੂੰ ਬੇੜੀਆਂ ਪਾ ਦਿੱਤੀਆਂ। (ਉਸ ਨੇ) ਹੁਸੈਨ ਨੂੰ ਕਹਿ ਦਿੱਤਾ ਕਿ ਜਿੰਨਾ ਚਿਰ ਮਿਹਰ ਦਾ ਮੀਂਹ ਨਹੀਂ ਵੱਸਦਾ, ਮੈਂ ਤੁਹਾਡੇ ਯਾਰਾਂ ਨੂੰ ਨਹੀਂ ਛੱਡਣਾ। ਬਹਾਰ ਖ਼ਾਨ ਦਿਲੋਂ ਫ਼ਕੀਰਾਂ ਦਾ ਸ਼ਰਧਾਲੂ ਸੀ, ਪਰ (ਵਿਚਾਰਾ) ਮੀਂਹ ਲਈ ਤਰਲਾ ਮਾਰ ਰਿਹਾ ਸੀ। ਹੁਸੈਨ ਆਪਣਿਆਂ ਯਾਰਾਂ ਕੋਲ ਗਿਆ ਤੇ ਕਿਹਾ, "ਯਾਰੋ, ਏਥੇ ਤਾਂ ਹੋਰ ਹੀ ਭਾਣਾ ਵਰਤ ਗਿਆ ਹੈ। ਆਏ ਸੀ ਪਰੌਂਠਿਆਂ ਦੀ ਝਾਕ ਵਿਚ ਪਰ ਪੈ ਗਏ ਬੰਦੀ ਵਿਚ।" ਫੇਰ ਬਹਾਰ ਖ਼ਾਨ ਨੂੰ ਜਾ ਕੇ ਤਾੜਨਾ ਕੀਤੀ ਕਿ ਜਿਸ ਤਰ੍ਹਾਂ ਤੂੰ ਮੀਂਹ ਵਰ੍ਹਾਉਣਾ ਚਾਹੁੰਦਾ ਹੈਂ, ਉਸ ਤਰ੍ਹਾਂ ਕਦੀ ਨਹੀਂ ਵੱਸੇਗਾ, ਬਲਕਿ ਆਕਾਸ਼ ਤੋਂ ਅੱਗ ਵਰ੍ਹੇਗੀ, ਪਰ ਜੇ ਮੇਰੇ ਯਾਰਾਂ ਨੂੰ ਪਰੌਂਠਿਆਂ ਤੇ ਦੁੱਧ-ਸ਼ੱਕਰ, ਆਦਿ ਨਾਲ ਨਿਹਾਲ ਕਰ ਦੇਵੇਂ ਤਾਂ ਪੱਕੀ ਗੱਲ ਜਾਣ ਕਿ ਮੀਂਹ ਵੱਸੇਗਾ। ਇਹ ਸੁਣ ਕੇ ਬਹਾਰ ਖ਼ਾਨ ਨੇ ਹੁਸੈਨ ਦੇ ਯਾਰਾਂ ਨੂੰ ਛੱਡ ਦਿੱਤਾ ਤੇ ਲੋੜ ਦੀਆਂ ਸਭ ਚੀਜ਼ਾਂ ਸੇਵਾ ਵਿਚ ਲਿਆ ਹਾਜ਼ਰ ਕੀਤੀਆਂ। ਜਦੋਂ ਹੁਸੈਨ ਆਪਣਿਆਂ ਯਾਰਾਂ ਸਮੇਤ ਪ੍ਰਸੰਨ ਹੋ ਗਿਆ ਤਾਂ ਅਸਮਾਨ ਵੱਲ ਮੂੰਹ ਕਰਕੇ ਕਿਹਾ, "ਰੱਬਾ (ਹੁਣ) ਹੁਸੈਨ ਆਪਣਿਆਂ ਯਾਰਾਂ ਸਮੇਤ ਪ੍ਰਸੰਨ ਹੈ, ਇਸ ਲਈ ਜ਼ਰੂਰੀ ਹੈ ਕਿ ਤੂੰ ਮਿਹਰ ਦਾ ਮੀਂਹ ਭੇਜੇਂ ਤੇ ਦਿਲਾਂ ਨੂੰ ਖ਼ੁਸ਼ ਤੇ ਪਿੰਡ ਨੂੰ ਆਬਾਦ ਕਰੇਂ।" ਉਸੇ ਵੇਲੇ ਬੱਦਲ ਪ੍ਰਗਟ ਹੋ ਗਏ ਤੇ ਮੀਂਹ ਵੱਸਣਾ ਸ਼ੁਰੂ ਹੋ ਗਿਆ ਅਤੇ ਏਨਾ ਵੱਸਿਆ ਕਿ ਦੁਨੀਆ ਰੱਜ ਗਈ।

ਕਹਿੰਦੇ ਹਨ ਕਿ ਹਾਜੀ ਯਾਕੂਬ ਨਾਂ ਦਾ ਇਕ ਬੰਦਾ ਮਦੀਨੇ ਵਿਚ ਰਹਿੰਦਾ ਸੀ। ਉਹ ਹੁਸੈਨ ਨੂੰ ਮਦੀਨੇ ਵਿਚ ਸਦਾ ਭਜਨ ਵਿਚ ਮਗਨ ਵੇਖਦਾ ਹੁੰਦਾ ਸੀ। (ਏਥੋਂ ਤਕ ਕਿ) ਉਸ ਨੇ ਹੁਸੈਨ ਨਾਲ ਜਾਣ-ਪਛਾਣ ਵੀ ਪੈਦਾ ਕਰ ਲਈ ਹੋਈ ਸੀ। ਸੰਜੋਗ ਐਸੇ ਬਣੇ ਕਿ ਉਸ ਨੂੰ ਸੈਰ ਦੀ ਖ਼ਾਤਰ ਹਿੰਦੁਸਤਾਨ ਵਿਚ ਆਉਣ ਦਾ ਮੌਕਾ ਮਿਲਿਆ। ਜਦੋਂ ਲਾਹੌਰ ਪਹੁੰਚਿਆ (ਤਾਂ ਉਸ ਨੇ) ਇਕ ਦਿਨ ਹੁਸੈਨ ਨੂੰ ਐਨ ਚੌਂਕ ਦੇ ਵਿਚਕਾਰ ਪ੍ਰੇਮ ਦੀ ਸ਼ਰਾਬ ਵਿਚ ਮੁਗਧ, ਢੋਲ ਦੀ ਤਾਲ ਨਾਲ ਨੱਚਦਿਆਂ ਵੇਖ ਲਿਆ। ਉਹ ਬੜਾ ਹੈਰਾਨ ਹੋਇਆ ਤੇ ਕਿਸੇ ਪਾਸੋਂ ਉਸ ਦਾ ਨਾਂ-ਪਤਾ ਪੁੱਛਿਆ। ਪਤਾ ਲੱਗਾ, ਉਸ ਦਾ ਨਾਂ ਹੁਸੈਨ ਹੈ ਤੇ ਲਾਹੌਰ ਦਾ ਵਸਨੀਕ ਹੈ। ਫੇਰ ਉਹ ਹੁਸੈਨ ਦੇ ਸਾਹਮਣੇ ਹੋਇਆ ਤੇ ਪੁੱਛਿਆ, "ਕੀ ਤੂੰ ਉਹੀ ਨਹੀਂ, ਜੋ ਨਬੀ ਦੇ ਉੱਚੇ ਮਜ਼ਾਰ ਦੀ ਇਕ ਵੱਖੀ ਵਿਚ ਬੈਠ ਕੇ ਭਜਨ ਕਰਦਾ ਹੁੰਦਾ ਸੈਂ ? ਤੇ ਹੁਣ ਕੀ ਹਾਲ ਬਣਾਇਆ ਹੋਇਆ ਈ ?" ਹੁਸੈਨ ਨੇ ਫ਼ਰਮਾਇਆ, "ਹੇ ਹਾਜੀ ! ਆਪਣੀਆਂ ਅੱਖਾਂ ਬੰਦ ਕਰ।" ਜਦੋਂ ਉਸ ਨੇ ਅੱਖਾਂ ਮੀਟੀਆਂ ਤਾਂ ਹੁਸੈਨ ਨੂੰ ਉਸੇ ਮਦੀਨੇ ਵਾਲੇ ਵੇਸ ਵਿਚ ਵੇਖਿਆ। ਉਸ ਨੇ ਝੱਟ ਆਪਣਾ ਸਿਰ ਹੁਸੈਨ ਦਿਆਂ ਪੈਰਾਂ ਉੱਤੇ ਟਿਕਾ ਦਿੱਤਾ ਤੇ ਮੁਰੀਦ ਬਣ ਗਿਆ।

ਇਕ ਹੋਰ ਕਥਾ ਹੈ ਕਿ ਹੁਸੈਨ ਦੇ ਕੁੱਝ ਦੋਖੀਆਂ ਨੇ ਅਕਬਰ ਬਾਦਸ਼ਾਹ ਦੇ ਕੰਨਾਂ ਵਿਚ ਇਹ ਫੂਕ ਮਾਰੀ ਕਿ ਲਾਹੌਰ ਵਿਚ ਹੁਸੈਨ ਨਾਂ ਦਾ ਇਕ ਫ਼ਕੀਰ ਹੈ, ਜਿਸ ਨੇ ਦਾੜ੍ਹੀ-ਮੁੱਛ ਸਫ਼ਾ ਚੱਟ ਕਰਵਾ ਛੱਡੀ ਹੈ ਤੇ ਲਾਲ ਸੂਹੇ ਕਪੜੇ ਪਾਉਂਦਾ, ਖ਼ੁੱਲ੍ਹਮ-ਖ਼ੁੱਲ੍ਹਾ, ਕੁਰਹਿਤਾਂ ਕਰਦਾ, ਮਾਧੋ ਨਾਂ ਦੇ ਇਕ ਮੁੰਡੇ ਨੂੰ ਨਾਲ ਲਈ ਫਿਰਦਾ ਤੇ ਢੋਲ ਦੀ ਤਾਲ ਨਾਲ ਉਸ ਦੇ ਹੱਥ ਵਿਚ ਹੱਥ ਪਾ ਕੇ ਨਾਚ ਕਰਦਾ ਹੈ ਤੇ ਇਸ ਸਭ ਕੁੱਝ ਦੇ ਬਾਵਜੂਦ ਵਲੀ ਹੋਣ ਦਾ ਦਾਅਵਾ ਕਰਦਾ ਹੈ। ਇਹ ਸੁਣ ਕੇ ਬਾਦਸ਼ਾਹ ਨੇ ਲਾਹੌਰ ਦੇ ਕੋਤਵਾਲ ਮਲਿਕ ਅਲੀ ਦੇ ਨਾਂ ਇਕ ਫ਼ਰਮਾਨ ਜਾਰੀ ਕੀਤਾ ਕਿ ਕੁਰਾਹੀਏ ਹੁਸੈਨ ਨੂੰ ਬੇੜੀਆਂ ਪਾ ਕੇ ਦਰਬਾਰ ਵਿਚ ਹਾਜ਼ਰ ਕੀਤਾ ਜਾਏ।

ਹੁਕਮ ਪਹੁੰਚਦੇ ਹੀ ਕੋਤਵਾਲ ਨੇ ਪਿਆਦਿਆਂ ਨੂੰ ਹੁਸੈਨ ਦੀ ਗਰਿਫ਼ਤਾਰੀ ਲਈ ਭੇਜਿਆ, ਪਰ ਲਾਹੌਰ ਦੇ ਅੰਦਰ ਮੌਜੂਦ ਹੋਣ ਦੇ ਬਾਵਜੂਦ ਉਹ ਉਨ੍ਹਾਂ ਦੇ ਹੱਥ ਨਾ ਆਇਆ। ਇਕ ਦਿਨ ਮਲਿਕ ਅਲੀ, ਬਾਦਸ਼ਾਹ ਦੇ ਹੁਕਮ ਨਾਲ ਅਬਦੁੱਲੇ (ਦੁੱਲੇ) ਭੱਟੀ ਨੂੰ ਘੋੜ-ਮੰਡੀ ਵਿਚ ਸੂਲੀ 'ਤੇ ਟੰਗ ਰਿਹਾ ਸੀ। ਲੋਕਾਂ ਦੀ ਭੀੜ ਦਾ ਕੋਈ ਅੰਤ ਨਹੀਂ ਸੀ। ਹੁਸੈਨ ਵੀ ਉਸ ਪਾਸਿਓਂ ਲੰਘਿਆ। ਕੋਤਵਾਲ ਨੇ ਵੇਖਦੇ ਸਾਰ (ਉਸ ਨੂੰ) ਫੜ ਲਿਆ ਤੇ ਬੰਦੀਖ਼ਾਨੇ ਵਿਚ ਡੱਕ ਦਿੱਤਾ, ਪਰ ਉਸ ਪੀਰ ਦਿਲਗੀਰ (ਸ਼ਾਹ ਹੁਸੈਨ) ਦੀਆਂ ਲੱਤਾਂ ਨੂੰ ਜਿਹੜੀ ਬੇੜੀ ਪਾਉਣ ਉਹੀ ਆਪਣੇ ਆਪ ਝੜ ਜਾਵੇ। ਇਹ ਵਡਿਆਈ ਵੇਖ ਕੇ ਮਲਿਕ ਅਲੀ ਨੇ ਕਿਹਾ, "ਓਏ ਹੁਸੈਨ! ਤੂੰ ਆਪਣੇ ਜਾਦੂ-ਟੂਣੇ ਨਾਲ ਬੇੜੀਆਂ ਤੋੜ ਦੇਂਦਾ ਹੈਂ, ਪਰ ਜੇ ਤੇਰੇ ਦੁਹਾਂ ਪੈਰਾਂ ਵਿਚ ਲੋਹੇ ਦੇ ਕਿੱਲ ਠੋਕ ਕੇ ਤੈਨੂੰ ਬਾਦਸ਼ਾਹ ਦੇ ਪਾਸ ਨਾ ਭੇਜਿਆ, ਤਾਂ ਮੇਰਾ ਨਾਂ ਮਲਿਕ ਅਲੀ ਕੋਤਵਾਲ ਨਹੀਂ।" ਹੁਸੈਨ ਨੇ ਫ਼ੁਰਮਾਇਆ, "ਛੇਤੀ ਹੀ ਲੋਹੇ ਦੀਆਂ ਮੇਖਾਂ ਤੇਰੇ ਸਰੀਰ ਵਿਚ ਠੋਕੀਆਂ ਜਾਣ ਤੇ ਤੂੰ ਇਸੇ ਦੁਖ ਨਾਲ ਪ੍ਰਾਣ ਤਿਆਗੇਂ।" ਸੰਜੋਗ ਇਹ ਹੋਇਆ ਕਿ ਮਲਿਕ ਅਲੀ ਦੇ ਨਾਂ ਅਬਦੁੱਲਾ ਭੱਟੀ ਦੇ ਕਤਲ ਦੇ ਸੰਬੰਧ ਵਿਚ ਜਿਹੜਾ ਸ਼ਾਹੀ ਪਰਵਾਨਾ ਜਾਰੀ ਹੋਇਆ ਸੀ, ਉਸ ਵਿਚ ਲਿਖਿਆ ਹੋਇਆ ਸੀ ਕਿ ਸੂਲੀ ਉੱਤੇ ਟੰਗੇ ਜਾਣ ਸਮੇਂ ਅਬਦੁੱਲਾ ਜੋ ਕੁੱਝ ਵੀ ਕਹੇ, ਮਲਿਕ ਅਲੀ ਉਸ ਦਾ ਵੇਰਵਾ ਹਜ਼ੂਰ ਬਾਦਸ਼ਾਹ ਦੇ ਪਾਸ ਭੇਜੇ। ਰੱਬ ਦੀ ਕਰਨੀ ਐਸੀ ਹੋਈ ਕਿ ਅਬਦੁੱਲੇ ਨੇ ਅੰਤਲੇ ਸਮੇਂ ਬਾਦਸ਼ਾਹ ਨੂੰ ਹਜ਼ਾਰਾਂ ਗੰਦੀਆਂ ਗਾਲ੍ਹਾਂ ਕੱਢੀਆਂ। ਮਲਿਕ ਅਲੀ ਨੇ ਆਪਣੀ ਰਪੋਟ ਵਿਚ ਉਹ ਸਾਰੀਆਂ ਗਾਲ੍ਹਾਂ ਲਫ਼ਜ਼-ਬ-ਲਫ਼ਜ਼ ਦਰਜ ਕਰ ਦਿੱਤੀਆਂ। ਰਪੋਟ ਪੜ੍ਹ ਕੇ ਬਾਦਸ਼ਾਹ ਭੜਕ ਉੱਠਿਆ। (ਉਹ) ਮਲਿਕ ਅਲੀ ਦੀ ਬੇਅਕਲੀ ਉੱਤੇ ਹੈਰਾਨ ਸੀ ਕਿ ਅਬਦੁੱਲੇ ਦੀਆਂ ਗਾਲ੍ਹਾਂ ਇੰਨ-ਬਿੰਨ ਲਿਖ ਕੇ ਭੇਜ ਦਿੱਤੀਆਂ ਤੇ ਸ਼ਾਹੀ ਸਜ਼ਾ ਤੋਂ ਭੈ ਨਹੀਂ ਖਾਧਾ। ਸੋ, ਲਾਹੌਰ ਦੇ ਨਾਜ਼ਿਮ ਦੇ ਨਾਂ ਹੁਕਮ ਜਾਰੀ ਕੀਤਾ ਗਿਆ ਕਿ ਮਲਿਕ ਅਲੀ ਦਿਆਂ ਚਿੱਤੜਾਂ ਵਿਚ ਲੋਹੇ ਦੀਆਂ ਮੇਖਾਂ ਠੋਕ ਕੇ ਉਸ ਨੂੰ ਕਤਲ ਕਰ ਦਿੱਤਾ ਜਾਏ ਤੇ ਉਸ ਦੀ ਘਰ ਵਾਲੀ ਤੇ ਬੱਚਿਆਂ ਨੂੰ ਸੂਲੀ ਉੱਤੇ ਟੰਗ ਦਿੱਤਾ ਜਾਏ। ਉਸ ਫ਼ਕੀਰਾਂ ਦੇ ਦੋਖੀ ਨੂੰ ਇਸ ਤਰ੍ਹਾਂ ਸ਼ਾਹੀ ਹੁਕਮ ਨਾਲ ਸਜ਼ਾ ਮਿਲੀ। ਮਲਿਕ ਅਲੀ ਤੇ ਉਸ ਦੇ ਸੰਬੰਧੀਆਂ ਦੀਆਂ ਕਬਰਾਂ ਹੁਣ ਤਕ ਮਿਆਨੀ ਵਾਲੇ ਕਬਰਿਸਤਾਨ ਵਿਚ ਲੋਕਾਂ ਲਈ ਸਿੱਖਿਆ ਦਾ ਸਾਧਨ ਬਣੀਆਂ ਹੋਈਆਂ ਹਨ।

ਜਦੋਂ ਮਲਿਕ ਮਾਰਿਆ ਗਿਆ ਤਾਂ ਬਾਦਸ਼ਾਹ ਨੇ ਹਜ਼ਰਤ ਹੁਸੈਨ ਨੂੰ ਆਪਣੇ ਤੌਰ ਉੱਤੇ ਆਪਣੇ ਪਾਸ ਬੁਲਾਇਆ। ਉਹ ਇਕ ਹੱਥ ਵਿਚ ਸ਼ਰਾਬ ਦੀ ਸੁਰਾਹੀ ਤੇ ਦੂਜੇ ਵਿਚ ਪਿਆਲਾ ਫੜੀ ਬਾਦਸ਼ਾਹ ਦੇ ਦਰਬਾਰ ਵਿਚ ਤਸ਼ਰੀਫ਼ ਲੈ ਗਿਆ। ਬਾਦਸ਼ਾਹ ਨੇ ਫ਼ਰਮਾਇਆ, "ਕਾਦਿਰੀ ਪੰਥ ਦੇ ਅਨੁਆਈ ਹੋਣ ਦੇ ਬਾਵਜੂਦ ਤੇਰੀ ਇਹ ਕੀ ਹਾਲਤ ਹੈ?" ਹੁਸੈਨ ਨੇ ਸੁਰਾਹੀ ਵਿੱਚੋਂ ਇਕ ਪਿਆਲਾ ਭਰਿਆ ਤੇ ਬਾਦਸ਼ਾਹ ਦੇ ਹੱਥ ਵਿਚ ਫੜਾ ਦਿੱਤਾ। ਬਾਦਸ਼ਾਹ ਨੂੰ ਪਤਾ ਲੱਗਾ ਕਿ ਇਹ (ਸ਼ਰਾਬ ਨਹੀਂ) ਠੰਡਾ ਪਾਣੀ ਹੈ। ਇਸੇ ਤਰ੍ਹਾਂ, ਦੂਜਾ ਪਿਆਲਾ ਸ਼ਰਬਤ ਤੇ ਤੀਜਾ ਦੁੱਧ ਦਾ ਭਰ ਕੇ ਬਾਦਸ਼ਾਹ ਨੂੰ ਪੇਸ਼ ਕੀਤਾ। ਬਾਦਸ਼ਾਹ ਨੇ ਸ਼ਰਾਬ ਦੀ ਇਕ ਸੁਰਾਹੀ ਮੰਗਵਾਈ ਤੇ ਫ਼ਰਮਾਇਆ ਕਿ ਜੇ ਇਸ ਸੁਰਾਹੀ ਵਿੱਚੋਂ ਵੀ ਪਾਣੀ ਤੇ ਸ਼ਰਬਤ ਤੇ ਦੁੱਧ ਨਿਕਲ ਆਏ ਤਦ ਤਾਂ ਨਿਰਸੰਦੇਹ ਕਰਾਮਾਤ ਹੋਵੇਗੀ। ਸੁਰਾਹੀ ਹੁਸੈਨ ਨੇ ਫੜ ਲਈ। ਉਸ ਨੇ ਪਹਿਲਾਂ ਵਾਂਗ ਪਾਣੀ, ਸ਼ਰਬਤ ਤੇ ਦੁੱਧ ਦੇ ਪਿਆਲੇ ਭਰ ਦਿੱਤੇ ਤੇ ਬਾਦਸ਼ਾਹ ਦੇ ਪੇਸ਼ ਕਰ ਦਿੱਤੇ। ਉਸ ਤੋਂ ਪਿੱਛੋਂ ਬਾਦਸ਼ਾਹ ਨੇ ਐਵੇਂ ਪਰਖ ਦੀ ਖ਼ਾਤਰ, ਹੁਸੈਨ ਨੂੰ ਬੰਦੀਖ਼ਾਨੇ ਵਿਚ ਭੇਜ ਦਿੱਤਾ। ਉਸ ਦੇ ਮਨ ਵਿਚ ਇਹ ਖ਼ਿਆਲ ਸੀ ਕਿ ਜੇ ਇਹ ਫ਼ਕੀਰ (ਸੱਚਮੁੱਚ) ਕਰਾਮਾਤ ਵਾਲਾ ਹੈ,

ਤਾਂ ਬੰਦੀ ਜਾਂ ਕੈਦ ਉਸ ਲਈ ਬਾਧਕ ਨਹੀਂ ਹੋ ਸਕਦੀ। ਫੇਰ ਬਾਦਸ਼ਾਹ ਜ਼ਨਾਨਖ਼ਾਨੇ ਵਿਚ ਤਸ਼ਰੀਫ਼ ਲੈ ਗਿਆ। ਓਥੇ ਬਾਦਸ਼ਾਹ ਨੇ ਹੁਸੈਨ ਨੂੰ ਬੇਗਮ ਦੇ ਕੋਲ ਖੜੇ ਵੇਖਿਆ। ਜਦੋਂ ਉਸੇ ਵੇਲੇ ਬੰਦੀਖ਼ਾਨੇ ਵੱਲ ਜਾ ਕੇ ਪਤਾ ਕੀਤਾ ਤਾਂ ਓਥੇ ਵੀ ਹੁਸੈਨ ਨੂੰ ਮੌਜੂਦ ਵੇਖਿਆ। ਫੇਰ ਤਾਂ ਲੱਗਾ ਆਪਣੇ ਕੀਤੇ ਉੱਤੇ ਪਛਤਾਵਾ ਕਰਨ। ਅੰਤ ਵਿਚ ਉਸ ਨੂੰ ਬੜੇ ਸਤਕਾਰ ਨਾਲ ਵਿਦਾ ਕੀਤਾ।

ਕਹਿੰਦੇ ਹਨ ਕਿ ਜਦੋਂ ਅਬਦੁੱਰ-ਰਹੀਮ, ਬਾਦਸ਼ਾਹ ਦੇ ਹੁਕਮ ਨਾਲ, ਠੱਠੇ ਦੀ ਫ਼ਤਿਹ ਲਈ ਨਿਯੁਕਤ ਹੋਇਆ ਤਾਂ ਉਹ ਹੁਸੈਨ ਦੀ ਸੇਵਾ ਵਿਚ ਹਾਜ਼ਰ ਹੋਇਆ, ਪੰਜ ਸੌ ਰੁਪੈ ਭੇਟ ਕੀਤੇ ਤੇ ਮਦਦ ਮੰਗੀ। ਹੁਸੈਨ ਨੇ ਫ਼ਰਮਾਇਆ, 'ਜਾਹ ਠੱਠੇ ਦਾ ਮੁਲਕ ਅਸੀਂ ਪੰਜ ਸੌ ਰੁਪੈ ਵਿਚ ਤੇਰੇ ਪਾਸ ਵੇਚ ਦਿੱਤਾ, ਤੂੰ ਕਾਮਯਾਬ ਹੋਵੇਂਗਾ, ਪਰ ਇਸ ਤੋਂ ਪਿੱਛੋਂ ਕਿਸੇ ਹੋਰ ਵਲੀ ਪਾਸੋਂ ਸਹਾਇਤਾ ਨਾ ਮੰਗੀਂ।' ਅਬਦੁੱਰ-ਰਹੀਮ ਓਥੋਂ ਤੁਰ ਕੇ ਮੁਲਤਾਨ ਜਾ ਪਹੁੰਚਿਆ ਤੇ ਬਹਾਉੱਦ-ਦੀਨ ਜ਼ਕਰੀਆ ਮੁਲਤਾਨੀ (ਉਸ ਦਾ ਭੇਤ ਪਵਿੱਤਰ ਰਹੇ) ਦੇ ਮਜ਼ਾਰ ਉੱਤੇ ਫ਼ਾਤਿਹਾ ਪੜ੍ਹਨ ਲਈ, ਉਸ ਦੇ ਗੱਦੀਦਾਰ, ਸ਼ੈਖ਼ ਬਾਲਾ ਪੀਰ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਸੌ ਰੁਪੈ ਭੇਟਾ ਕੀਤੇ। ਸ਼ੈਖ਼ ਨੇ ਭੇਟਾ ਸਵੀਕਾਰ ਨਾ ਕੀਤੀ ਤੇ ਫ਼ਰਮਾਇਆ, "ਠੱਠੇ ਦਾ ਦੇਸ ਹੁਸੈਨ ਲਾਹੌਰੀ ਵੱਲੋਂ ਤੈਨੂੰ ਬਖ਼ਸ਼ਿਆ ਗਿਆ ਹੈ। ਇਸ ਲਈ ਭੇਟਾ ਦੀ ਲੋੜ ਨਹੀਂ।"

*ਮਆਰਿਜੁਲ-ਵਲਾਯਿਤ* ਦਾ ਲੇਖਕ ਲਿਖਦਾ ਹੈ ਕਿ ਇਕ ਵਾਰੀ ਲਾਹੌਰ ਦੇ ਕਾਜ਼ੀ ਮਖ਼ਦੂਮੁਲ-ਮੁਲਕ ਨੇ ਬਜ਼ਾਰ ਵਿਚ ਹੁਸੈਨ ਨੂੰ ਢੋਲ ਦੀ ਤਾਲ ਉੱਤੇ ਨੱਚਦਿਆਂ ਵੇਖਿਆ। ਉਸ ਦਾ ਜੀ ਕੀਤਾ ਕਿ ਹੁਸੈਨ ਨੂੰ ਕੋਈ ਸਜ਼ਾ ਦਿੱਤੀ ਜਾਏ। ਹੁਸੈਨ ਨੇ ਛਾਲ ਮਾਰ ਕੇ ਕਾਜ਼ੀ ਦੇ ਘੋੜੇ ਦੀ ਵਾਗ ਫੜ ਲਈ ਤੇ ਫ਼ਰਮਾਇਆ, "ਕਾਜ਼ੀ ਸਾਹਿਬ! ਇਸਲਾਮ ਦੇ ਪੰਜ ਥੰਮ੍ਹ ਹਨ, ਪਹਿਲਾ ਤੌਹੀਦ ਦਾ ਕਲਿਮਾ ਤੇ ਦੂਜਾ ਦੁਨੀਆ ਦੇ ਸ਼ਹਿਨਸ਼ਾਹ ਹਜ਼ਰਤ ਮੁਹੰਮਦ (ਰੱਬ ਉਨ੍ਹਾਂ ਉੱਤੇ ਆਪਣੀ ਅਪਾਰ ਕਿਰਪਾ ਕਰੇ) ਦੇ ਰਸੂਲ ਹੋਣ ਉੱਤੇ ਵਿਸ਼ਵਾਸ। ਕਲਿਮੇ ਦੇ ਪਾਠ ਬਾਰੇ ਮੇਰੇ ਤੇ ਤੇਰੇ ਵਿਚ ਫ਼ਰਕ ਕੋਈ ਨਹੀਂ, ਨਮਾਜ਼ ਤੇ ਰੋਜ਼ੇ ਦਾ ਮੈਂ ਤਿਆਗ ਕੀਤਾ ਹੋਇਆ ਹੈ ਤੇ ਹੱਜ ਤੇ ਜ਼ਕਾਤ ਦਾ ਤੂੰ। ਫੇਰ ਸਜ਼ਾ ਕੇਵਲ ਹੁਸੈਨ ਨੂੰ ਹੀ ਕਿਉਂ ?" ਕਾਜ਼ੀ ਮੁਸਕਰਾ ਕੇ ਤੁਰ ਗਿਆ।

ਬੇ-ਗ਼ਮ ਫ਼ਕੀਰ ਦਾਰਾ ਸ਼ਿਕੋਹ ਆਪਣੀ ਕਿਤਾਬ *ਸ਼ਤੱਹੀਆਤ* ਵਿਚ ਫ਼ਰਮਾਉਂਦਾ ਹੈ[1] ਕਿ ਇਕ ਸਮੇਂ ਅਕਬਰ ਬਾਦਸ਼ਾਹ ਲਾਹੌਰ ਵਿਚ ਆਇਆ। ਲਾਹੌਰ ਦੇ ਆਲਿਮਾਂ ਨੇ ਹੁਸੈਨ ਦੇ ਵਿਰੁੱਧ ਬਾਦਸ਼ਾਹ ਦੇ ਬੜੇ ਕੰਨ ਭਰੇ। ਬਾਦਸ਼ਾਹ ਨੇ ਆਪਣਾ ਵਜ਼ੀਰ ਹੁਸੈਨ ਨੂੰ ਸਜ਼ਾ ਦੇਣ ਲਈ ਭੇਜਿਆ। ਹੁਸੈਨ ਨੇ ਆਪਣੇ ਪਵਿੱਤਰ ਹੱਥ ਆਪਣੇ ਮੂੰਹ ਉੱਤੇ ਫੇਰੇ, ਉਸ ਵੇਲੇ ਦਾੜ੍ਹੀ-ਮੁੱਛਾਂ, ਜਿਹੜੀਆਂ ਪਹਿਲਾਂ ਬਿਲਕੁਲ ਸਾਫ਼ ਸਨ, ਸ਼ਰ੍ਹਾ ਅਨੁਸਾਰ ਦੱਸੀ ਲਮਾਈ ਤਕ ਵਧ ਆਈਆਂ ਤੇ ਖ਼ਾਲਿਸ ਸ਼ਰਾਬ ਜਿਹੜੀ ਸੁਰਾਹੀਆਂ ਵਿਚ ਪਈ ਸੀ, ਸਭ ਦੁੱਧ ਤੇ ਸ਼ਰਬਤ ਵਿਚ ਬਦਲ ਗਈ। ਜਦ ਵਜ਼ੀਰ ਕਿਸੇ ਤਰ੍ਹਾਂ ਹੁਸੈਨ ਨੂੰ ਹੱਥ ਨਾ ਪਾ ਸਕਿਆ ਤਾਂ ਨਿਰਾਸ਼ ਹੋ ਕੇ ਮੁੜ ਗਿਆ।

*ਸ਼ਤੱਹੀਆਤ* ਵਿਚ ਇਹ ਵੀ ਦਰਜ ਹੈ ਕਿ ਇਕ ਵਾਰੀ ਕੱਟੜ ਆਲਿਮਾਂ ਵਿੱਚੋਂ ਇਕ ਨੇ ਹੁਸੈਨ ਨੂੰ ਡੰਡਾ ਮਾਰਨਾ ਚਾਹਿਆ। ਹੁਸੈਨ ਨੇ ਆਪਣੇ ਪਵਿੱਤਰ ਹੱਥਾਂ ਨਾਲ ਉਸ ਨੂੰ ਪਰ੍ਹਾਂ ਧੱਕ ਦਿੱਤਾ। ਉਹ ਏਸੇ ਧੱਕੇ ਨਾਲ ਲਾਹੌਰ ਤੋਂ ਚੀਨ ਵਿਚ ਜਾ ਡਿੱਗਾ। ਅੱਖਾਂ ਖੋਲ੍ਹੀਆਂ ਤਾਂ

1. ਇਹ ਕਥਾ *ਸ਼ਤੱਹੀਆਤ* (ਜਿਸ ਦਾ ਦੂਜਾ ਨਾਂ *ਹਸਨਾਤੁਲ-ਆਰਿਫ਼ੀਨ* ਹੈ) ਦੇ ਉਸ ਛਪੇ ਨੁਸਖ਼ੇ ਵਿਚ ਕੋਈ ਨਹੀਂ ਮਿਲਦੀ, ਜਿਸ ਦਾ ਹਵਾਲਾ ਅਸੀਂ ਪਿੱਛੇ ਦੇ ਆਏ ਹਾਂ।

ਪਤਾ ਲੱਗਾ ਕਿ ਚੀਨ ਦੇ ਇਕ ਸ਼ਹਿਰ ਵਿਚ ਹੈ, ਲੋਕਾਂ ਪਾਸੋਂ ਪੁੱਛਿਆ ਕਿ ਲਾਹੌਰ ਸ਼ਹਿਰ ਤੋਂ ਕੋਈ ਕਾਫ਼ਲਾ ਜਾਂ ਵਪਾਰੀ ਏਥੇ ਆਉਂਦਾ ਹੈ ? ਉਨ੍ਹਾਂ ਕਿਹਾ, "ਨਹੀਂ।" ਫੇਰ ਪੁੱਛਿਆ, "ਕੋਈ ਦਾੜ੍ਹੀ ਮੁੱਛ ਮੁੰਨਿਆਂ ਫ਼ਕੀਰ ਏਥੇ ਆਉਂਦਾ ਹੈ" ? ਕਹਿਣ ਲੱਗੇ, "ਕਦੀ ਕਦੀ ਬਜ਼ਾਰਾਂ ਵਿਚ ਨਾਚ ਕਰਦਾ ਵੇਖੀਦਾ ਹੈ।" ਉਹ ਉਡੀਕ ਵਿਚ ਬੈਠ ਗਿਆ। ਕੁੱਝ ਚਿਰ ਪਿੱਛੋਂ ਉਸ ਮੁੱਲਾਂ ਨੇ ਹੁਸੈਨ ਨੂੰ ਬਜ਼ਾਰ ਵਿਚ ਨੱਚਦਿਆਂ ਵੇਖਿਆ। ਦੌੜਿਆ-ਦੌੜਿਆ ਗਿਆ ਤੇ ਉਸ ਦੇ ਚਰਨਾਂ ਉੱਤੇ ਮੱਥਾ ਟੇਕ ਕੇ ਮਿੰਨਤ-ਤਰਲਾ ਕਰਨ ਲੱਗਾ। ਹੁਸੈਨ ਨੇ ਮੁੱਲਾਂ ਦਾ ਹੱਥ ਫੜ ਕੇ ਉਸ ਨੂੰ ਭੁਆਂ ਕੇ ਪਿਛਾਂਹ ਵਗਾਹ ਮਾਰਿਆ। ਮੁੱਲਾਂ ਡਿੱਗਦੇ ਸਾਰ ਬੇਸੁਰਤ ਹੋ ਗਿਆ। ਜਦੋਂ ਹੋਸ਼ ਪਰਤੀ ਤਾਂ ਆਪਣੇ ਆਪ ਨੂੰ ਲਾਹੌਰ ਵਾਲੀ ਮਸੀਤ ਵਿਚ ਪਿਆ ਵੇਖਿਆ।

ਦਾਰਾ ਸ਼ਿਕੋਹ ਦਾ ਇਕ ਹੋਰ ਕਥਨ ਇਹ ਹੈ ਕਿ ਲਾਹੌਰ ਦੇ ਇਕ ਮੁੱਲਾਂ ਦੀ ਜ਼ਨਾਨੀ ਪੀੜਾਂ ਨਾਲ ਬੇਹਾਲ ਹੋਈ ਪਈ ਸੀ। ਜਦੋਂ ਉਸ ਦੇ ਜੀਵਨ ਤੋਂ ਨਿਰਾਸ ਹੋ ਗਿਆ, ਤਾਂ ਦਾਈ ਨੂੰ ਹੁਸੈਨ ਕੋਲ ਇਕ ਗੰਡਾ ਲੈਣ ਲਈ ਭੇਜਿਆ। ਹੁਸੈਨ ਨੇ ਇਕ ਤਵੀਤ ਲਿਖ ਕੇ ਉਸ ਨੂੰ ਦੇ ਦਿੱਤਾ ਤੇ ਤੀਵੀਂ ਦੇ ਲੱਕ ਨਾਲ ਬੰਨ੍ਹਣ ਦੀ ਹਿਦਾਇਤ ਕੀਤੀ। ਬੰਨ੍ਹਦੇ ਸਾਰ ਉਸ ਨੇ ਬਿਨਾਂ ਕਿਸੇ ਖੇਚਲ ਦੇ ਪੁੱਤਰ ਨੂੰ ਜਨਮ ਦੇ ਦਿੱਤਾ। ਔਖਾ ਸਮਾਂ ਟਲ ਜਾਣ ਪਿੱਛੋਂ ਮੁੱਲਾਂ ਨੇ ਦਾਈ ਨੂੰ ਕੁੱਝ ਭੇਟਾ ਦੇ ਕੇ ਹੁਸੈਨ ਵੱਲ ਭੇਜਿਆ ਤੇ ਆਪ ਉਸ ਤਵੀਤ ਨੂੰ ਖੋਲ੍ਹ ਕੇ ਵੇਖਣ ਲੱਗ ਪਿਆ। ਉਸ ਉੱਤੇ ਲਿਖਿਆ ਹੋਇਆ ਸੀ :

ਸੂਫ਼ੀ ਪੱਦ, ਹੁਸੈਨ ਫੂਸੀ
ਜ਼ਨਿ-ਮੁੱਲਾਂ ਸੂਸੀ, ਯਾ ਨਾ ਸੂਸੀ ?

*ਹਕੀਕਤੁਲ-ਫ਼ੁਕਰਾ* ਵਿਚ ਆਉਂਦਾ ਹੈ, ਕਿ ਹੁਸੈਨ ਦੇ ਸੇਵਕਾਂ ਵਿੱਚੋਂ ਕੋਈ ਨੌਂ ਹਜ਼ਾਰ ਜਣੇ ਹੋਣਗੇ, ਜਿਹੜੇ ਉਸ ਦੀ ਕਿਰਪਾ ਨਾਲ (ਭਵ ਸਾਗਰ) ਪਾਰ ਕਰ ਗਏ। ਕਈਆਂ ਦਾ ਵਿਚਾਰ ਹੈ ਕਿ ਇਕ ਲੱਖ ਪੰਝੀ ਹਜ਼ਾਰ ਗੁਣਵੰਤ ਔਲੀਆ ਹੁਸੈਨ ਦੀ ਕਿਰਪਾ ਨਾਲ ਸੰਪੂਰਨਤਾ ਨੂੰ ਪਹੁੰਚੇ, ਪਰ ਸੋਲ੍ਹਾਂ ਵਧੇਰੇ ਪ੍ਰਸਿੱਧ ਤੇ ਗੌਰਵਮਈ ਖ਼ਲੀਫ਼ੇ ਸਨ, ਜਿਨ੍ਹਾਂ ਵਿਚੋਂ ਚਾਰ ਨੂੰ 'ਗ਼ਰੀਬ', ਚਾਰ ਨੂੰ 'ਦੀਵਾਨ', ਚਾਰ ਨੂੰ 'ਖ਼ਾਕੀ' ਤੇ ਬਾਕੀ ਚਹੁੰ ਨੂੰ 'ਬਿਲਾਵਲ' ਦੀ ਉਪਾਧੀ ਨਾਲ ਯਾਦ ਕੀਤਾ ਜਾਂਦਾ ਹੈ। ਚਾਰ 'ਗ਼ਰੀਬ' ਇਹ ਹੋਏ ਹਨ : ਪਹਿਲਾ ਸ਼ਾਹ ਗ਼ਰੀਬ, ਵਜ਼ੀਰਾਬਾਦ ਤੋਂ ਤਿੰਨ ਕੋਹ ਦੂਰ, ਰੱਤੀ ਠੱਠੇ ਵਿਚ; ਦੂਜਾ ਸ਼ਾਹ ਗ਼ਰੀਬ ਪਿੰਡ ਲੰਗੋਈਵਾਲਾ, ਜ਼ਿਲਾ ਵਜ਼ੀਰਾਬਾਦ ਵਿਚ; ਤੀਜਾ ਸ਼ਾਹ ਗ਼ਰੀਬ ਦੱਖਣ ਦੇਸ ਦੇ ਦੇਲਾਪੁਰ ਵਿਚ ਸੁਖਨੀਂਦਰਿਤ ਹੈ, ਤੇ ਚੌਥੇ ਸ਼ਾਹ ਗ਼ਰੀਬ ਦਾ ਮਜ਼ਾਰ, ਲਾਹੌਰ ਵਿਚ, ਹੁਸੈਨ ਦੇ ਮਜ਼ਾਰ ਦੇ ਕੋਲ਼ ਹੈ। ਦੀਵਾਨਾਂ ਵਿੱਚੋਂ ਪਹਿਲਾ ਮਾਧੋ, ਦੂਜਾ ਦੀਵਾਨ ਗੋਰਖ (ਜੋ ਲਾਹੌਰ ਵਿਚ ਮਜ਼ਾਰ ਦੀ ਹੱਦ ਦੇ ਅੰਦਰ ਦਫ਼ਨ ਹਨ), ਤੀਜਾ ਦੀਵਾਨ ਬਖ਼ਸ਼ੀ ਬੀਜਾਪੁਰ ਵਿਚ ਤੇ ਚੌਥੇ ਅੱਲਹ ਬਖ਼ਸ਼ ਦੀਵਾਨ ਦਾ ਮਜ਼ਾਰ ਲਾਹੌਰ ਵਿਚ ਹੈ। ਦੀਵਾਨ ਮਾਧੋ ਆਪ ਦਾ ਬੜਾ ਹੀ ਪਿਆਰਾ ਤੇ ਮਨ-ਚਿੰਦਿਆ ਮਾਸ਼ੂਕ ਸੀ। 'ਖ਼ਾਕੀ' ਖ਼ਲੀਫ਼ਿਆਂ ਵਿੱਚੋਂ ਪਹਿਲਾ ਮੌਲਾ ਬਖ਼ਸ਼ ਖ਼ਾਕੀ, ਦੂਜਾ ਲਾਹੌਰ ਵਿਚ ਮਜ਼ਾਰ ਦੇ ਨੇੜੇ ਖ਼ਾਕੀ ਸ਼ਾਹ, ਤੀਜਾ ਵਜ਼ੀਰਾਬਾਦ ਦਾ ਖ਼ਾਕੀ ਸ਼ਾਹ ਤੇ ਚੌਥਾ ਹੈਦਰ ਬਖ਼ਸ਼ ਖ਼ਾਕੀ ਦੱਖਣ ਦੇਸ ਵਿਚ ਦਫ਼ਨਾਇਆ ਹੋਇਆ ਹੈ। ਚਾਰ ਬਿਲਾਵਲਾਂ ਵਿਚੋਂ ਪਹਿਲਾ ਸ਼ਾਹ ਰੰਗ ਬਿਲਾਵਲ, ਦੂਜਾ ਬੁੱਧੂ ਬਿਲਾਵਲ, ਤੀਜਾ ਸ਼ਾਹ ਬਿਲਾਵਲ ਮਸਤ। ਤਿੰਨਾਂ ਦੇ ਮਜ਼ਾਰ ਆਪ ਦੇ ਮਜ਼ਾਰ ਦੇ ਨੇੜੇ ਹੀ ਵਾਕਿਆ ਹਨ। ਚੌਥੇ ਸ਼ਾਹ ਬਿਲਾਵਲ ਦਾ ਮਜ਼ਾਰ ਦੱਖਣ ਵਿਚ ਹੈ।

*ਹਕੀਕਤੁਲ-ਫ਼ੁਕਰਾ* ਨੇ ਹਜ਼ਰਤ ਹੁਸੈਨ ਦੇ ਜਨਮ ਦਾ ਸ਼ੁਭ ਵਰ੍ਹਾ 945 ਹਿਜਰੀ ਦਿੱਤਾ

ਹੈ, ਜਿਸ ਨੂੰ ਉਹ ਏਸ ਤੁਕ ਵਿੱਚੋਂ ਕੱਢਦਾ ਹੈ:

ਸੁਬਿਹ ਸਾਦਿਕ ਬਰ ਔਜਿ ਫ਼ਕ੍ਰ ਦਮੀਦ (945)
(ਫ਼ਕੀਰੀ ਦੇ ਸਿਖਰ ਉੱਤੇ ਪਹੁ ਫੁੱਟੀ)

ਇਸ ਕਰਾਮਾਤਾਂ ਦੇ ਪੁੰਜ ਦੀ ਮ੍ਰਿਤੂ, ਉਪਰੋਕਤ ਲੇਖਕ ਤੇ ਹੋਰ ਲੇਖਕਾਂ ਦੀ ਗਵਾਹੀ ਅਨੁਸਾਰ, ਜਮਾਦੀਉੱਸ-ਸਾਨੀ ਮਹੀਨੇ ਦੀ ਆਖ਼ਰੀ ਤਾਰੀਖ਼ ਸੰਨ 1008 ਹਿਜਰੀ (6 ਜਨਵਰੀ, ਸੰਨ 1600 ਈ.) ਨੂੰ ਜਲਾਲੁੱਦ-ਦੀਨ ਅਕਬਰ ਦੇ ਸਮੇਂ ਤੇ ਦੇਸ ਵਿਚ ਹੋਈ। ਇਨ੍ਹਾਂ ਦੀ ਆਯੂ 63 ਵਰ੍ਹੇ ਸੀ। *ਹਕੀਕਤੁਲ-ਫ਼ੁਕਰਾ* ਦੇ ਲੇਖਕ ਨੇ ਅਗਲੀਆਂ ਦੋ ਤੁਕਾਂ ਤੋਂ ਆਪ ਦੀ ਮ੍ਰਿਤੂ ਦੀ ਤਾਰੀਖ਼ ਕੱਢੀ ਹੈ:

ਸਰਮਸਤਿ ਇਸ਼ਕਿ ਅਜ਼ਲ (1008)
(ਅਜ਼ਲੀ ਇਸ਼ਕ ਵਿਚ ਮੱਤਾ)

ਤੇ

ਅਜ਼ ਮਏ ਮੁਹੱਬਤ ਮਸਤ (1008)
(ਮੁਹੱਬਤ ਦੀ ਸ਼ਰਾਬ ਵਿਚ ਮਸਤ)

*ਹਕੀਕਤੁਲ-ਫ਼ੁਕਰਾ* ਵਿਚ ਲਿਖਿਆ ਹੈ, ਕਿ ਹਜ਼ਰਤ ਹੁਸੈਨ ਨੇ ਆਪਣੇ ਅੰਤ ਸਮੇਂ ਇਹ ਹੁਕਮ ਦਿੱਤਾ, "ਮੌਤ ਤੋਂ ਪਿੱਛੋਂ ਮੈਨੂੰ ਸ਼ਾਹਦਰੇ ਦੇ ਕੋਲ ਦਫ਼ਨਾਇਆ ਜਾਵੇ। ਤੇਰ੍ਹਾਂ ਸਾਲ ਪਿੱਛੋਂ ਰਾਵੀ ਵਿਚ ਹੜ੍ਹ ਦੇ ਕਾਰਨ ਮੇਰਾ ਮਜ਼ਾਰ ਡਿੱਗ ਪਵੇਗਾ। ਉਸ ਵੇਲੇ ਮੇਰੀ ਲਾਸ਼ ਨੂੰ ਉਸ ਥਾਂ ਤੋਂ ਕੱਢ ਕੇ ਬਾਬੂਪੁਰੇ ਵਿਚ ਦੱਬ ਦੇਣਾ।" ਇਸੇ ਲਈ ਸੇਵਾਦਾਰਾਂ ਨੇ ਆਪ ਨੂੰ ਪਹਿਲਾਂ ਸ਼ਾਹਦਰੇ ਵਿਚ ਦਫ਼ਨ ਕੀਤਾ ਤੇ ਮਜ਼ਾਰ ਦੀ ਪੱਕੀ ਇਮਾਰਤ ਖੜੀ ਕਰ ਦਿੱਤੀ। ਤੇਰ੍ਹਾਂ ਸਾਲਾਂ ਪਿੱਛੋਂ ਜਦੋਂ ਦਰਿਆ ਵਿਚ ਕਾਂਗ ਆਈ ਤੇ ਆਪ ਦਾ ਮਜ਼ਾਰ ਡਿੱਗਣ ਵਾਲਾ ਹੋਇਆ ਤਾਂ ਆਪ ਦੇ ਖ਼ਲੀਫ਼ੇ ਮੁਹੰਮਦ ਸਾਲਿਬ ਤੇ ਹੋਰ ਸੇਵਕਾਂ ਨੇ ਕਬਰ ਦਾ ਮੂੰਹ ਖੋਲ੍ਹ ਦਿੱਤਾ, ਬੜੀ ਖੋਜ ਕੀਤੀ ਗਈ, ਪਰ ਹੁਸੈਨ ਦੀ ਲਾਸ਼ ਨਾ ਲੱਭੀ। ਅੰਤ ਨਿਰਾਸ ਹੋ ਕੇ ਮੁੜ ਪਏ। ਏਨੇ ਨੂੰ ਦੇਖਿਆ ਗਿਆ ਕਿ ਆਪ ਦੀ ਪਵਿੱਤਰ ਕਬਰ ਵਿੱਚੋਂ ਇਕ ਲੋ ਨਿਕਲ ਰਹੀ ਹੈ, ਨਾਲ ਹੀ ਆਵਾਜ਼ ਆਈ, "ਕਬਰ ਦੇ ਅੰਦਰ ਵਾਰ ਸਿਰਹਾਣੇ ਵੱਲ, ਸੂਰਗੀ ਰੰਗੀਨ ਫੁੱਲਾਂ ਦਾ ਇਕ ਗੁਲਦਸਤਾ ਪਿਆ ਹੈ, ਉਹੀ ਹੁਸੈਨ ਦਾ ਮੁਬਾਰਿਕ ਸਰੀਰ ਹੈ। ਅੱਲਾਹ ਨੇ ਆਪਣੀ ਅਪਾਰ ਕਿਰਪਾ ਨਾਲ ਹੁਸੈਨ ਦੇ ਸਰੀਰ ਨੂੰ ਜੰਨਤ ਦੇ ਫੁੱਲਾਂ ਦੇ ਗੁਲਦਸਤੇ ਵਰਗਾ ਬਣਾ ਦਿੱਤਾ ਹੈ। ਉਸ ਗੁਲਦਸਤੇ ਉੱਤੇ ਨਵਾਂ ਕਫ਼ਨ ਪਾ ਕੇ ਬਾਬੂਪੁਰੇ ਲੈ ਜਾਓ ਤੇ ਦਫ਼ਨ ਕਰ ਦਿਓ।" ਆਪ ਦੀ ਪਵਿੱਤਰ ਲਾਸ਼ ਬਾਬੂਪੁਰੇ ਵਿਚ ਸੰਨ 1021 ਹਿਜਰੀ ਨੂੰ ਪਹੁੰਚੀ।

*ਹਕੀਕਤੁਲ-ਫ਼ੁਕਰਾ* ਦੇ ਲੇਖਕ ਨੇ ਆਪਣੀ ਕਿਤਾਬ ਵਿਚ ਇਹੀ ਸਾਲ ਲਿਖਿਆ ਹੈ, ਤੇ ਜਦੋਂ ਉੱਚ-ਪਦਵੀ ਦੇ ਸੇਵਕ ਆਪ ਦੀ ਪਵਿੱਤਰ ਲਾਸ਼ ਨੂੰ ਬਾਬੂਪੁਰੇ ਲੈ ਆਏ, ਜਿਸ ਨੂੰ ਅੱਜ ਕਲ੍ਹ ਬਾਗ਼ਬਾਨਪੁਰਾ ਕਹਿੰਦੇ ਹਨ, ਤਾਂ ਉਨ੍ਹਾਂ ਨੇ ਪਿੰਡ ਦੇ ਉੱਤਰ ਵੱਲ ਦਫ਼ਨ ਕਰਨ ਦੀ ਸਲਾਹ ਬਣਾਈ। ਇਕ ਹਿੰਦੂ ਜੋਗੀ ਨੇ ਜ਼ਮੀਨ ਦੀ ਮਾਲਕੀ ਦਾ ਹੱਕ ਜਤਾ ਕੇ ਅੜੀ ਕੀਤੀ। ਝਗੜਾ ਹੋ ਹੀ ਰਿਹਾ ਸੀ ਕਿ ਪਵਿੱਤਰ ਲਾਸ਼ ਤੋਂ ਇਕ ਅਵਾਜ਼ ਆਈ ਜਿਹੜੀ ਜੋਗੀ ਸਮੇਤ ਸਭ ਨੇ ਆਪਣਿਆਂ ਸਰੀਰਿਕ ਕੰਨਾਂ ਨਾਲ ਸੁਣੀ, "ਹੇ ਜੋਗੀ! ਇਹ ਥਾਂ ਅੱਲਹ ਦੇ ਹਜ਼ੂਰ ਤੋਂ ਮੈਨੂੰ ਬਖ਼ਸ਼ੀ ਗਈ ਹੈ। ਇਸ ਦੀ ਦਲੀਲ ਇਹ ਹੈ ਕਿ ਜਿਸ ਥਾਂ ਮੇਰੀ ਕਬਰ ਬਣਨੀ

ਹੈ, ਉਸ ਨੂੰ ਪੁੱਟ ਕੇ ਵੇਖ ਲਓ, ਜੇ ਤਾਂ ਓਥੇ ਤਸਬੀ, ਮੁਸੱਲਾ, ਕੁਰਾਨ ਸ਼ਰੀਫ਼ ਤੇ ਲਾਲ ਪੱਗ ਨਿਕਲ ਪਵੇ, ਤਦ ਤਾਂ ਜ਼ਮੀਨ ਮੇਰੀ, ਨਹੀਂ ਤਾਂ ਤੇਰੀ।" ਇਹ ਸੁਣ ਕੇ ਜੋਗੀ ਮੰਨ ਗਿਆ। ਜਦੋਂ ਕਬਰ ਵਾਲੀ ਥਾਂ ਪੁੱਟੀ ਗਈ, ਤਾਂ ਸਭ ਪਵਿੱਤਰ ਚੀਜ਼ਾਂ ਵਿੱਚੋਂ ਨਿਕਲ ਪਈਆਂ। ਫੇਰ ਤਾਂ ਜੋਗੀ ਨੇ ਲਾਸ਼ ਦੇ ਨੇੜੇ ਹੋ ਕੇ ਬੇਨਤੀ ਕੀਤੀ, "ਹੇ ਹਜ਼ਰਤ! ਇਹ ਥਾਂ ਤੁਹਾਨੂੰ ਧੰਨ ਹੋਵੇ, ਹੁਣ ਦਾਸ ਨੂੰ ਕੀ ਹੁਕਮ ਹੈ?" ਅਵਾਜ਼ ਆਈ ਕਿ ਗੋਰਖ ਨਾਥ ਦੇ ਟਿੱਲੇ ਉੱਤੇ ਜਾਹ, ਕਿਉਂਕਿ ਤੇਰੀ ਥਾਂ ਓਥੇ ਹੈ। ਜੋਗੀ ਤਾਂ ਓਥੋਂ ਤੁਰ ਗਿਆ ਪਰ ਉਸ ਦੇ ਚੇਲੇ ਨੇ, ਜਿਹੜਾ ਉਸ ਦੇ ਨਾਲ ਸੀ, ਖੜੇ ਖੜੋਤੇ ਇਸਲਾਮ ਧਾਰਨ ਕਰ ਲਿਆ ਤੇ ਮਜ਼ਾਰ ਦੇ ਝਾੜਨ-ਬੁਹਾਰਨ ਦੀ ਸੇਵਾ ਸਾਂਭ ਲਈ, ਤੇ ਖ਼ਾਕੀ ਸ਼ਾਹ ਕਰ ਕੇ ਪ੍ਰਸਿੱਧ ਹੋਇਆ ਤੇ ਅੰਤ ਹੁਸੈਨ ਦੀ ਰੂਹਾਨੀਅਤ ਦੇ ਸਦਕਾ, ਸਿੱਖਿਆ ਤੇ ਸੰਪੂਰਨਤਾ ਦੇ ਸਿਖਰ ਨੂੰ ਜਾ ਛੋਹਿਆ।

## ਬਾਗ਼ਿ-ਔਲਿਆਇ-ਹਿੰਦ

### *ਸ਼ੈਖ਼ ਹੁਸੈਨ, ਅਲਮਸ਼ਹੂਰ ਲਾਲ ਹੁਸੈਨ ਲਾਹੌਰੀ—*

ਹਜ਼ਰਤ ਲਾਲ ਹੁਸੈਨ ਵਲੀ ਦਾ ਮੁਰਸ਼ਦ ਜਾਣੋ ਭਾਈ,
ਬਹਿਲੋਲ ਬਹਿਰ ਦਰਿਆਈ ਆਖਣ ਅਜ਼ਮਤ ਜਿਸ ਤੋਂ ਪਾਈ।
ਕੁਲਜਸ ਹਿੰਦੂ ਦਾਦਾ ਉਸ ਦਾ ਵਤਨੀ ਹਿੰਦ ਸਤਾਨੋਂ,
ਫ਼ੀਰੋਜ਼ ਸ਼ਾਹ ਬਾਦਸ਼ਾਹ ਦੇ ਵੇਲੇ ਕਲਿਮਾ ਪੜ੍ਹੇ ਜ਼ਬਾਨੋਂ।
ਉਸਮਾਨ ਦੀਨਦਾਰ ਬੇਟਾ ਉਸ ਦਾ, ਸੁਣ ਤੂੰ, ਮੇਰਿਆ ਯਾਰਾ!
ਲਾਹੌਰ ਸ਼ਹਿਰ ਦੇ ਅੰਦਰ ਆ ਕਰ ਕੀਤਾ ਮਰਦ ਗੁਜ਼ਾਰਾ।
ਉਸ ਦੇ ਘਰ ਵਿਚ ਲਾਲ ਹੁਸੈਨ ਪੈਦਾ ਹੋਇਆ ਯਾਰਾ!
ਪਿਉ ਉਸ ਨੂੰ ਸੀ ਪੜ੍ਹਨੇ ਪਾਇਆ ਕਰ ਕੇ ਸ਼ੌਕ ਪਿਆਰਾ।
ਅਬੂਬਕ੍ਰ ਇਕ ਫ਼ਾਜ਼ਿਲ ਬੰਦਾ ਜੋ ਉਸਤਾਦ ਉਨ੍ਹਾਂ ਦਾ,
ਉਸ ਮਸਜਿਦ ਬਹਿਲੋਲ ਬਹਿਰ ਭੀ ਕਦੀ ਕਦੀ ਆ ਰਹਿੰਦਾ।
ਛੋਟੀ ਉਮਰ ਹੁਸੈਨ ਉਨ੍ਹਾਂ ਦੀ ਕਰਦਾ ਤਾਬੇਦਾਰੀ,
ਇਕ ਦਿਨ ਫ਼ਜ਼ਲ ਕਰਮ ਦੀ ਹਜ਼ਰਤ ਉਸ ਪਰ ਨਜ਼ਰ ਗੁਜ਼ਾਰੀ।
ਸੱਤਾਂ ਬਰਸਾਂ ਅੰਦਰ ਹਜ਼ਰਤ ਅਪਣਾ ਆਪ ਪਛਾਤਾ,
ਹਜ਼ਰਤ ਬਹਿਲੋਲ ਬਹਿਰ ਵਲੀ ਤੋਂ ਰੱਬ ਅਪਣੇ ਨੂੰ ਜਾਤਾ।
ਹਜ਼ਰਤ ਦਾਤਾ ਗੰਜ ਬਖ਼ਸ਼ ਦੇ ਰੋਜ਼ੇ ਡੇਰਾ ਲਾਇਆ,
ਇਕ ਚਿੱਲੇ ਵਿਚ ਏਸ ਜਗਾ ਤੋਂ ਭੇਤ ਫ਼ਕਰ ਦਾ ਪਾਇਆ।
ਸੁਰਖ਼ ਪੋਸ਼ਾਕ ਹੰਢਾਵਣ ਹਰਦਮ ਲਕਬ ਏਹੋ ਹੋ ਜਾਂਦਾ,
ਅੱਗੇ ਪਿੱਛੇ ਹਰ ਕੋਈ ਉਹਨਾਂ 'ਲਾਲ ਹੁਸੈਨ' ਬੁਲਾਂਦਾ।
ਖ਼ਾਦਿਮ ਨੌਂ ਹਜ਼ਾਰ ਉਨ੍ਹਾਂ ਦੇ ਹੋ ਗਏ ਆਮਿਲ ਕਾਮਿਲ,
ਇਕ ਲੱਖ ਪਚੀਸ ਹਜ਼ਾਰ ਮੁਰੀਦ ਉਨ੍ਹਾਂ ਦਾ, ਵਿਚ ਕਿਤਾਬਾਂ ਸ਼ਾਮਿਲ।
ਸੋਲਾਂ ਖ਼ਾਸ ਖ਼ਲੀਫੇ ਹੋਏ ਮੁਲਕ ਹਕੂਮਤ ਵਾਲੇ,
ਛੋੜ ਅਮੀਰੀ, ਲੈਣ ਫ਼ਕੀਰੀ, ਰੁਤਬੇ ਪਾਵਣ ਆਲੇ।
ਗ਼ਰੀਬ ਸ਼ਾਹ ਹੈ ਲਕਬ ਚੌਹਾਂ ਦਾ, ਚਾਰ ਹੋਏ 'ਦੀਵਾਨ',

ਚਾਰੇ 'ਖ਼ਾਕੀ', ਚਾਰ 'ਬਿਲਾਵਲ' ਹੋਏ ਵਿਚ ਜਹਾਨ।
ਵਜ਼ੀਰਾਬਾਦ ਵਿਚ ਰੱਤੇ ਠੱਠੇ ਉੱਥੇ ਸ਼ਾਹ ਗ਼ਰੀਬ,
ਦੂਜਾ ਲੰਗਰੀਵਾਲੇ[2] ਮੋਇਆ ਉੱਥੇ ਲੇਖ ਨਜੀਬ।
ਏਹ ਭੀ ਮੌਜ਼ਾ ਲੰਗਰੀਵਾਲਾ ਵਜ਼ੀਰਾਬਾਦ ਦੇ ਨੇੜੇ,
ਤੀਜਾ ਜਲਾਲਪੁਰ ਮਸ਼ਹੂਰ ਹੈ ਉਸ ਜਾ ਕੀਤੇ ਡੇਰੇ।
ਚੌਥੇ ਗ਼ਰੀਬ ਸ਼ਾਹ ਦੀ ਢੇਰੀ ਬਗਵਾਨਪੁਰੇ ਵਿਚ ਭਾਈ,
ਸ਼ਹਿਰ ਲਾਹੌਰੋਂ ਦੋ ਕੋਹ ਪੈਂਡਾ ਹੈ ਚੜ੍ਹਦੇ ਪਾਸੇ ਸਾਈਂ।
ਅੱਗੇ ਚਾਰ ਦੀਵਾਨ ਉਨ੍ਹਾਂ ਦੇ ਉਹ ਭੀ ਮੈਂ ਸਮਝਾਵਾਂ,
ਕੀ ਕੀ ਨਾਮ ਉਨ੍ਹਾਂ ਦਾ ਹੈਸੀ ਅੱਗੇ ਲਿੱਖ ਵਿਖਾਵਾਂ।
ਹਜ਼ਰਤ ਸ਼ੈਖ਼ ਮਾਧੋ ਸਾਹਿਬ ਦੀਵਾਨ ਅੱਵਲ ਹੈ ਯਾਰਾ,
ਦੂਜਾ ਗੋਰਖ ਸਾਧ ਹੋਇਆ, ਸੁਣ ਤੂੰ ਬਰਖ਼ੁਰਦਾਰਾ।
ਤੀਜਾ ਅੱਲਹ ਬਖ਼ਸ਼ ਦੀਵਾਨ ਲਾਹੌਰ ਅੰਦਰ ਜੈਂਦਾ ਡੇਰਾ,
ਬੀਜਾਪੁਰ ਵਿਚ ਦੀਵਾਨ ਚੌਥਾ ਹੈ ਅੱਲਹ ਬਖ਼ਸ਼ ਨਾਮ ਸ਼ੇਰਾ।
ਅੱਗੇ ਖ਼ਾਕੀ ਚਾਰ ਭਿਰਾਉ, ਨਾਮ ਉਨ੍ਹਾਂ ਏਹ ਆਇਆ
ਮੌਲਾ ਬਖ਼ਸ਼, ਦੂਜਾ ਖ਼ਾਕੀ ਸ਼ਾਹ ਜੋ ਵਿਚ ਲਾਹੌਰ ਦਫ਼ਨਾਇਆ।
ਤੀਜਾ ਖ਼ਾਕੀ ਵਜ਼ੀਰਾਬਾਦ ਵਿਚ, ਚੌਥਾ ਹੈਦਰਾਬਾਦ,
ਉਨ੍ਹਾਂ ਵਲੀਆਂ ਹਜ਼ਰਤ ਪਾਸੋਂ ਪਾਈ ਆਣ ਮੁਰਾਦ।
ਅੱਗੇ ਚਾਰ ਬਿਲਾਵਲ ਜਿਹੜੇ ਉਹ ਭੀ ਆਖ ਸੁਣਾਵਾਂ,
ਰੰਗ ਬਿਲਾਵਲ ਉਮਰ ਕੱਟੀ ਜਿਸ ਕੰਢੇ ਵਿਚ ਦਰਿਆਵਾਂ।
ਦੂਜਾ ਬੁੱਧੂ ਬਿਲਾਵਲ ਆਖਣ ਤੀਜਾ ਮਸਤ ਬਿਲਾਵਲ,
ਲਾਹੌਰ ਅੰਦਰ ਇਹ ਬੰਦਗੀ ਕਰ ਕੇ ਚਲੇ ਗਏ ਮਰਦ ਖ਼ੁਦਾ ਵੱਲ।
ਚੌਥਾ ਸ਼ਾਹ ਬਿਲਾਵਲ ਦੱਕਨ ਹੈਦਰਾਬਾਦ ਕਿਨਾਰੇ,
ਏਹ ਬਿਲਾਵਲ ਸ਼ੈਖ਼ ਹੁਸੈਨ ਦੇ ਆਖ ਸੁਣਾਏ ਸਾਰੇ।
ਨੌ ਸੌ ਤੇ ਪੰਤਾਲੀ ਹਿਜਰੀ ਜੇਹੜੇ ਦਮ ਆਇਆ,
ਹਜ਼ਰਤ ਲਾਲ ਹੁਸੈਨ ਵਲੀ ਨੇ ਡੇਰਾ ਏਥੋਂ ਚਾਇਆ।
ਹਕੂਮਤ ਅਕਬਰ ਬਾਦਸ਼ਾਹ ਦੇ ਵਿਚ ਜ਼ਮਾਨੇ ਭਾਈ,
ਰੋਜ਼ਾ ਵਿਚ ਬਗਵਾਨਪੁਰੇ ਦੇ ਦੇਖੋ ਜਾ ਕਰ ਸਾਈਂ।
ਵਰ੍ਹੇ ਦਿਨਾਂ ਨੂੰ ਬਾਗ਼ਸ਼ਾਲਾ ਵਿਚ ਮੇਲਾ ਉਸ ਦਾ ਲੱਗੇ,
ਵੇਖਣ ਕਾਰਨ ਚੇਤਰ ਦੇ ਵਿਚ ਖ਼ਲਕਤ ਦੂਰੋਂ ਵੱਗੇ।

2. ਤੁਲਨਾ ਕਰੋ *ਖ਼ਜ਼ੀਨਤੁਲ-ਅਸਫ਼ੀਆ* ਦੇ 'ਲੰਗੋਈ ਵਾਲਾ' ਨਾਲ।

# ਮੱਧ ਕਾਲ ਦੀ ਪੰਜਾਬੀ ਕਵਿਤਾ*

ਪੰਜਾਬੀ ਕਵਿਤਾ ਦੀ ਇਹ ਨਵੀਂ ਚੋਣ ਇਸ ਖ਼ਿਆਲ ਨਾਲ ਤਿਆਰ ਕੀਤੀ ਗਈ ਹੈ ਕਿ ਕਵਿਤਾ ਦੇ ਅੱਜ ਦੇ ਪਾਠਾਰਥੀਆਂ ਦੀ ਕੁੱਝ ਜਾਣ-ਪਛਾਣ ਬੀਤ ਚੁੱਕੇ ਕੱਲ੍ਹ ਦੀ ਕਵਿਤਾ ਨਾਲ ਹੋਣੀ ਜ਼ਰੂਰੀ ਹੈ। ਇਸ ਨਾਲ ਅੱਜ ਤੇ ਕੱਲ੍ਹ ਦੀ ਕਾਵਿ-ਧਾਰਾ ਦਾ ਸਾਰਾ ਪ੍ਰਵਾਹ ਇੱਕੋ ਵੇਲੇ ਪਾਠਕ ਦੀ ਨਜ਼ਰ ਹੇਠ ਆ ਜਾਂਦਾ ਹੈ ਤੇ ਉਸ ਲਈ ਇਹ ਪਤਾ ਲਾਉਣਾ ਬੜਾ ਸੌਖਾ ਹੋ ਜਾਂਦਾ ਹੈ ਕਿ ਕੱਲ੍ਹ ਨਾਲੋਂ ਅੱਜ ਕਿੱਥੇ ਫ਼ਰਕ ਪੈ ਗਏ ਹਨ ਤੇ ਕਿੱਥੇ ਕਿੱਥੇ ਪਿਛਲਾ ਰੰਗ-ਰੂਪ ਕਾਇਮ ਰਿਹਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਹੜੇ ਪਾਠਕ ਫ਼ਾਰਸੀ ਨਹੀਂ ਜਾਣਦੇ, ਉਨ੍ਹਾਂ ਦੀ ਸ਼ਿਕਾਇਤ ਹੁੰਦੀ ਹੈ ਕਿ ਪਿਛਲੀ ਕਵਿਤਾ ਦੀ ਭਾਸ਼ਾ ਸਾਡੇ ਪੱਲੇ ਨਹੀਂ ਪੈਂਦੀ; ਭਾਸ਼ਾ ਤੇ ਸਮਝ ਦੇ ਵਿਚਕਾਰ ਪੁਲ ਨਹੀਂ ਬਣਦਾ, ਪਰ ਜੇ ਸ਼ਬਦਾਂ ਦੇ ਅਰਥ ਚੰਗੀ ਤਰ੍ਹਾਂ ਸਮਝਾ ਦਿੱਤੇ ਜਾਣ ਤਾਂ ਅਸੀਂ ਝੱਟ ਜਾਣ ਜਾਂਦੇ ਹਾਂ ਕਿ ਸਾਡੇ ਵੱਡੇ-ਵਡੇਰੇ ਕਿਸ ਤਰ੍ਹਾਂ ਦੀ ਸਾਹਿੱਤਿਕ ਖ਼ੁਰਾਕ ਉੱਤੇ ਪਲਦੇ ਰਹੇ ਤੇ ਉਨ੍ਹਾਂ ਦੇ ਮਨ-ਪਸੰਦ ਵਿਸ਼ੇ ਕਿਹੋ ਜਿਹੇ ਹੁੰਦੇ ਸਨ ? ਕਿਸ ਤਰ੍ਹਾਂ ਦੇ ਧਾਰਮਿਕ, ਦਾਰਸ਼ਨਿਕ, ਰਾਜਨੀਤਿਕ, ਸਮਾਜਿਕ ਜਾਂ ਆਰਥਿਕ ਮਸਲਿਆਂ ਨਾਲ ਉਨ੍ਹਾਂ ਦਾ ਵਾਹ ਪੈਂਦਾ ਸੀ ਤੇ ਉਹ ਇਨ੍ਹਾਂ ਦੇ ਕਿਹੋ ਜਿਹੇ ਹੱਲ ਢੂੰਡਦੇ ਸਨ ? ਉਨ੍ਹਾਂ ਦੇ ਆਦਰਸ਼ ਸਮਾਜ ਦਾ ਨਕਸ਼ਾ ਕਿਹੋ ਜਿਹਾ ਸੀ ? ਉਹ ਆਪਣੇ ਨਾਇਕ-ਨਾਇਕਾਵਾਂ ਵਿਚ ਕਿਹੋ ਜਿਹੇ ਗੁਣ-ਲੱਛਣ ਵੇਖਣੇ ਲੋਚਦੇ ਸਨ ? ਆਮ ਲੋਕਾਂ ਦੇ ਖਾਣ-ਪੀਣ, ਪਹਿਨਣ, ਮਨ-ਪਰਚਾਉਣ, ਖੱਟਣ-ਕਮਾਉਣ, ਆਦਿ ਦੇ ਕੀ ਤੌਰ-ਤਰੀਕੇ ਸਨ ? ਉਨ੍ਹਾਂ ਦੇ ਚੱਜ-ਆਚਾਰ, ਅਦਬ-ਆਦਾਬ, ਬੋਲ-ਚਾਲ ਤੇ ਊਠਕ-ਬੈਠਕ ਦਾ ਹੁਣ ਨਾਲੋਂ ਕਿੰਨਾ ਕੁ ਫ਼ਰਕ ਸੀ ? ਮਰਨੇ-ਪਰਨੇ ਉੱਤੇ ਕਿਹੋ ਜਿਹੀਆਂ ਰੀਤਾਂ ਜਾਂ ਰਸਮ-ਰਿਵਾਜ ਕਰਦੇ ਸਨ ? ਵਹਿਮਾਂ-ਭਰਮਾਂ, ਸੁੱਖਾਂ, ਮਨੌਤਾਂ, ਸ਼ਗਨਾਂ-ਅਪਸ਼ਗਨਾਂ ਤੇ ਵਿਸ਼ਵਾਸਾਂ ਦਾ ਕੀ ਹਾਲ ਸੀ ?

ਵਿਅਕਤੀਆਂ ਤੇ ਸਮੂਹ ਸਮਾਜ ਨਾਲ ਸੰਬੰਧ ਰੱਖਣ ਵਾਲੇ ਇਸ ਤਰ੍ਹਾਂ ਦੇ ਅਨੇਕ ਪ੍ਰਸ਼ਨਾਂ ਦੇ ਉੱਤਰ ਸਾਹਿੱਤ ਵਿੱਚੋਂ ਮਿਲ ਜਾਂਦੇ ਹਨ ਤੇ ਅੱਗੇ ਕਿਉਂਕਿ ਸਾਹਿੱਤ ਰਚਨਾ ਦਾ ਵੱਡਾ ਭਾਗ ਛੰਦਾਬੰਦੀ ਵਿਚ ਹੁੰਦਾ ਸੀ, ਇਸ ਲਈ ਇਨ੍ਹਾਂ ਪ੍ਰਸ਼ਨਾਂ ਦੇ ਉੱਤਰਾਂ ਦੀ ਆਸ ਵੀ ਕਵਿਤਾ ਪਾਸੋਂ ਹੀ ਰੱਖਣੀ ਚਾਹੀਦੀ ਹੈ। ਸੋ ਜਦੋਂ ਅੱਜ ਦਾ ਕੋਈ ਵਿਦਿਆਰਥੀ ਪਿਛਲੀ ਕਵਿਤਾ ਦਾ ਪਾਠ ਕਰਦਾ ਹੈ ਤਾਂ ਇਹੀ ਨਹੀਂ ਕਿ ਉਸ ਦੀ ਸੁਹਜ-ਸੁਆਦ ਤੇ ਆਨੰਦ ਦੀ ਭੁੱਖ ਤ੍ਰਿਪਤ ਹੁੰਦੀ ਹੈ ਜਾਂ ਸਿਆਣਪ ਦੇ ਮੋਤੀਆਂ ਨਾਲ ਝੋਲੀਆਂ ਭਰੀਂਦੀਆਂ ਹਨ, ਬਲਕਿ ਉਹੋ ਜਿਹੀ ਇਤਿਹਾਸਿਕ ਸਾਮੱਗਰੀ ਦੇ ਢੇਰਾਂ ਦੇ ਢੇਰ ਵੀ ਪ੍ਰਾਪਤ ਹੁੰਦੇ ਹਨ, ਜਿਹੋ ਜਿਹੀ ਵਿੱਚੋਂ ਉਪਰੋਕਤ ਪ੍ਰਸ਼ਨਾਂ ਦੇ ਉੱਤਰ ਸਹਿਜੇ ਹੀ ਮਿਲ ਜਾਂਦੇ ਹਨ।

---

* 1990 ਵਿਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਛਪੇ ਲੇਖਕ ਦੇ ਸੰਪਾਦਿਤ ਸੰਗ੍ਰਹਿ *ਮੱਧ ਕਾਲ ਦੀ ਚੋਣਵੀਂ ਪੰਜਾਬੀ ਕਵਿਤਾ* ਦੀ ਭੂਮਿਕਾ ਧੰਨਵਾਦ ਸਹਿਤ ਲਈ ਗਈ ਹੈ।

## 2

ਜਦੋਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੇ ਸੰਪਾਦਕ ਨੂੰ ਮੱਧ ਕਾਲ ਦੀ ਚੋਣਵੀਂ ਪੰਜਾਬੀ ਕਵਿਤਾ ਦਾ ਇਹ ਸੰਗ੍ਰਹਿ ਤਿਆਰ ਕਰਨ ਲਈ ਕਿਹਾ, ਤਾਂ ਉਸ ਦੇ ਮਨ ਵਿਚ ਜਿਸ ਸਵਾਲ ਨੇ ਸਭ ਤੋਂ ਪਹਿਲਾਂ ਸਿਰ ਚੁੱਕਿਆ ਉਸ ਦਾ ਸੰਬੰਧ ਮੱਧ ਕਾਲ ਦੀ ਹੱਦ-ਬੰਦੀ ਨਾਲ ਸੀ—ਪੰਜਾਬ ਯੂਨੀਵਰਸਿਟੀ ਕਿੱਥੋਂ ਲੈ ਕੇ ਕਿੱਥੋਂ ਤਕ ਦੇ ਸਮੇਂ ਨੂੰ ਮੱਧ ਕਾਲ ਮੰਨਦੀ ਹੈ ? ਅੱਠ ਕਵੀਆਂ ਦੀ ਜਿਹੜੀ ਸੂਚੀ ਚਿੱਠੀ ਦੇ ਨਾਲ ਲੱਗੀ ਹੋਈ ਸੀ, ਉਸ ਤੋਂ ਕੁੱਝ ਅੰਦਾਜ਼ਾ ਲੱਗ ਸਕਦਾ ਸੀ, ਪਰ 'ਵਜੀਦ' ਦੇ ਜੀਵਨ-ਕਾਲ ਬਾਰੇ ਪੰਜਾਬੀ ਸਾਹਿੱਤ ਦੇ ਇਤਿਹਾਸਾਂ ਵਿਚ ਜੋ ਭਰਮ-ਭੁਲੇਖੇ ਪਏ ਹੋਏ ਹਨ, ਲੱਗਦਾ ਸੀ, ਉਨ੍ਹਾਂ ਦੇ ਪ੍ਰਭਾਵ ਹੇਠ, ਇਸ ਕਵੀ ਦਾ ਸਮਾਂ ਵੀ ਬਾਕੀ ਦੇ ਕਵੀਆਂ ਦੇ ਆਸ-ਪਾਸ ਵਾਲਾ ਹੀ ਮਿੱਥਿਆ ਗਿਆ ਹੋਵੇਗਾ। ਬਾਕੀ ਸਾਰੇ ਕਵੀ ਉਹ ਸਨ ਜੋ ਪੂਰੀ ਅਠਾਰ੍ਹਵੀਂ ਸਦੀ ਈਸਵੀ ਤੇ 19ਵੀਂ ਸਦੀ ਦੇ ਪਹਿਲੇ ਅੱਧ ਵਿਚ ਵਧੇ ਫੁੱਲੇ। ਜਿਨ੍ਹਾਂ ਕਵੀਆਂ ਦੀ ਰਚਨਾ 19ਵੀਂ ਸਦੀ ਦੇ ਦੂਜੇ ਅੱਧ ਵਿਚ ਜਾ ਪੈਂਦੀ ਹੈ, ਉਨ੍ਹਾਂ ਨੇ ਅੰਗਰੇਜ਼ ਦੇ ਆਗਮਨ ਦਾ ਪ੍ਰਭਾਵ ਬਹੁਤ ਘੱਟ ਕਬੂਲਿਆ। ਉਹ ਪਿਛਲੇ ਸਾਹਿੱਤਿਕ ਪ੍ਰਭਾਵਾਂ ਕਰਕੇ ਆਪਣੇ ਕਾਲ ਵਿਚ ਜੀਉਣ ਦੀ ਥਾਂ, ਇਕ ਤਰ੍ਹਾਂ ਪਿਛਲੇ ਕਾਲ ਵਿਚ ਹੀ ਜੀਵੀ ਜਾ ਰਹੇ ਸਨ।

ਇਹ ਤਾਂ ਹੋਇਆ ਸੰਪਾਦਕ ਦਾ ਅਨੁਮਾਨ ਜੋ ਉਸ ਨੇ ਮੱਧ ਕਾਲ ਬਾਰੇ, ਕਵੀਆਂ ਦੀ ਸੂਚੀ ਦੇ ਆਧਾਰ ਉੱਤੇ ਬਣਾਇਆ। ਪਰ ਇਸ ਬਾਰੇ ਭਾਰਤ ਦੇ ਇਤਿਹਾਸਕਾਰਾਂ ਦੇ ਨਿਰਣੇ ਤੋਂ ਵੀ ਜਾਣੂੰ ਹੋ ਲੈਣਾ ਚਾਹੀਦਾ ਹੈ। ਇਨ੍ਹਾਂ ਵਿੱਚੋਂ ਬਹੁਤਿਆਂ ਅਨੁਸਾਰ ਭਾਰਤ ਦੇ ਪ੍ਰਾਚੀਨ ਕਾਲ ਦਾ ਅੰਤ ਤੇ ਮੱਧ ਕਾਲ ਦਾ ਆਰੰਭ ਇਸਲਾਮ ਦੇ ਪ੍ਰਵੇਸ਼ ਨਾਲ ਹੋਇਆ ਤੇ ਮੱਧ ਕਾਲ ਦਾ ਅੰਤ ਤੇ ਆਧੁਨਿਕ ਕਾਲ ਦਾ ਆਰੰਭ ਭਾਰਤ ਵਿਚ ਯੂਰਪੀਨਾਂ ਦੇ ਪ੍ਰਵੇਸ਼ ਨਾਲ ਹੋਇਆ। ਮੁਸਲਮਾਨਾਂ ਦਾ ਪਹਿਲਾ ਸਫਲ ਹਮਲਾ ਸਿੰਧ ਉੱਤੇ ਸੰਨ 711 ਈ. ਵਿਚ ਹੋਇਆ ਤੇ ਪੁਰਤਗਾਲੀ ਵਾਸਕੋਡੀਗਾਮਾ ਦੇ ਜੱਥੇ ਨੇ 1498 ਵਿਚ ਕਾਲੀਕਟ ਦੇ ਤਟ ਉੱਤੇ ਆਪਣੇ ਯੂਰਪੀਨ ਪੈਰ ਟਿਕਾਏ। ਓਦੋਂ ਗੁਰੂ ਨਾਨਕ ਦੇਵ ਉਨੱਤੀ-ਤੀਹਾਂ ਸਾਲਾਂ ਦੇ ਗੱਭਰੂ ਸਨ। ਜੇ ਭਾਰਤੀ ਇਤਿਹਾਸ ਦੀ ਇਹ ਕਾਲ-ਵੰਡ ਪੰਜਾਬੀ ਸਾਹਿੱਤ ਉੱਤੇ ਲਾਗੂ ਕੀਤੀ ਜਾਵੇ ਤਾਂ ਗੁਰੂ ਨਾਨਕ ਦੇਵ ਤੋਂ ਪਹਿਲਾਂ ਦਾ ਸਾਰਾ ਸਾਹਿੱਤ 'ਮੱਧ ਕਾਲ' ਦਾ ਤੇ ਬਾਅਦ ਦਾ ਸਾਰਾ ਸਾਹਿੱਤ, ਸਮੇਤ ਗੁਰੂ ਨਾਨਕ ਦੇਵ ਦੀ ਬਾਣੀ ਦੇ, 'ਆਧੁਨਿਕ' ਅਖਵਾਉਣ ਦਾ ਹੱਕਦਾਰ ਹੋਵੇਗਾ।

ਇਹ ਕਾਲ-ਵੰਡ ਭਾਵੇਂ ਕਿੰਨੀ ਸਰਲ ਪਈ ਲੱਗੇ, ਪੰਜਾਬੀ ਸਾਹਿੱਤ ਉੱਤੇ ਜਿਉਂ ਦੀ ਤਿਉਂ ਲਾਗੂ ਕਰਨੀ ਔਖੀ ਹੈ। ਕਾਰਨ ਇਹ ਕਿ ਜਿਸ ਨੂੰ ਸਾਰੇ ਇਤਿਹਾਸਕਾਰ ਭਾਰਤ ਦਾ ਪ੍ਰਾਚੀਨ ਕਾਲ ਮੰਨਦੇ ਹਨ, ਉਸ ਵਿਚ ਮਿਲਦੇ ਸਾਰੇ ਸਾਹਿੱਤ ਨੂੰ, ਸਰਬ-ਭਾਰਤੀ ਸਾਹਿੱਤ ਮੰਨ ਕੇ, ਕ੍ਰਮਵਾਰ, ਸੰਸਕ੍ਰਿਤ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਵਰਗੇ ਸਿਰਨਾਵਿਆਂ ਹੇਠ ਵਿਚਾਰਿਆ ਜਾਂਦਾ ਹੈ। ਅੱਜ ਵਾਂਗ, ਇਸ ਸਾਹਿੱਤ ਦੀ ਇਲਾਕਾਈ ਵੰਡ ਨਹੀਂ ਕੀਤੀ ਜਾਂਦੀ, ਜਿਸ ਕਰਕੇ ਪੂਰੀ ਤਰ੍ਹਾਂ ਸਪਸ਼ਟ ਨਹੀਂ ਹੁੰਦਾ ਕਿ ਇਸ ਸਾਹਿੱਤ ਵਿੱਚੋਂ ਕਿਹੜਾ ਸਿੰਧ ਵਿਚ ਰਚਿਆ ਗਿਆ ਤੇ ਕਿਹੜਾ ਪੰਜਾਬ, ਉੱਤਰ ਪ੍ਰਦੇਸ਼ ਜਾਂ ਬਿਹਾਰ ਵਿਚ। ਇਨ੍ਹਾਂ ਇਤਿਹਾਸਕਾਰਾਂ ਦੇ ਪਿੱਛੇ ਲੱਗ ਕੇ ਪੰਜਾਬ ਦੇ ਆਪਣੇ ਇਤਿਹਾਸਕਾਰ ਵੀ ਇਹ ਨਿਖੇੜਾ ਨਹੀਂ ਕਰਦੇ ਕਿ ਇਸ ਸਾਰੇ ਸਾਹਿੱਤ ਵਿੱਚੋਂ ਕਿਹੜਾ ਪ੍ਰਾਚੀਨ ਆਰੀਆਈ ਸਾਹਿੱਤ ਪੰਜਾਬੀਆਂ ਦੀ ਉਪਜ ਹੈ, ਕਿਹੜਾ

ਮੱਧ ਜੁਗ ਦੇ ਆਰੀਆਈ ਪੰਜਾਬੀਆਂ ਦੀ ਪੈਦਾਵਾਰ ਹੈ ਤੇ ਕਿਹੜਾ ਨਵੇਂ ਆਰੀਆਈ ਪੰਜਾਬੀਆਂ ਦਾ ਉਪਜਾਇਆ ਹੋਇਆ ਹੈ। ਜੇ ਕਿਤੇ ਪੰਜਾਬ ਦੀ ਰਚਨਾ ਦਾ, ਪੰਜਾਬ ਤੋਂ ਬਾਹਰ ਦੀ ਰਚਨਾ ਨਾਲ, ਇਸ ਤਰ੍ਹਾਂ ਦਾ ਨਿਖੇੜ ਹੋਇਆ ਹੁੰਦਾ ਤਾਂ ਪੰਜਾਬੀਆਂ ਦੀ ਭਾਸ਼ਾਈ ਤੇ ਸਾਹਿੱਤਿਕ ਦੇਣ ਲਈ, ਹੁਣ ਵਾਲੇ ਸਰਬ-ਭਾਰਤੀ ਸਿਰਲੇਖਾਂ ਦੀ ਥਾਂ, ਕੁੱਝ ਇਸ ਤਰ੍ਹਾਂ ਦੇ ਸਿਰਨਾਵੇਂ ਲੱਭੇ ਜਾਂਦੇ :

1. ਪ੍ਰਾਚੀਨ ਭਾਰਤੀ-ਆਰੀਆਈ ਪੰਜਾਬੀ (ਸੰਸਕ੍ਰਿਤ);
2. ਮੱਧਿਕ ਭਾਰਤੀ-ਆਰੀਆਈ ਪੰਜਾਬੀ (ਪ੍ਰਾਕ੍ਰਿਤ ਤੇ ਅਪਭ੍ਰੰਸ਼); ਅਤੇ
3. ਨਵੀਂ ਭਾਰਤੀ-ਆਰੀਆਈ ਪੰਜਾਬੀ।

ਤੇ ਅੰਤਲੀ (ਨੰਬਰ 3 ਵਾਲੀ) ਪੰਜਾਬੀ ਦਾ ਆਰੰਭ ਸਿੱਧਾਂ-ਜੋਗੀਆਂ ਦੇ ਰਚਨਾਤਮਕ ਉੱਦਮਾਂ ਤੋਂ ਸ਼ੁਰੂ ਹੋ ਕੇ, ਬਾਬਾ ਫ਼ਰੀਦ ਤੇ ਗੁਰੂ ਨਾਨਕ ਥਾਣੀਂ ਲੰਘਦਾ ਉਨ੍ਹਾਂ ਤੋਂ ਅੱਗੇ ਚੱਲਦਾ, ਪਰ ਪੰਜਾਬੀ ਭਾਸ਼ਾ ਤੇ ਸਾਹਿੱਤ ਦੇ ਬਹੁਤ ਘੱਟ ਇਤਿਹਾਸਕਾਰਾਂ ਨੇ ਪੰਜਾਬ ਦੇ ਭਾਸ਼ਾਈ ਤੇ ਸਾਹਿੱਤਿਕ ਵਿਕਾਸ ਨੂੰ ਇਸ ਤਰ੍ਹਾਂ ਦੇ ਕਿਸੇ ਨਿਰੰਤਰ ਪ੍ਰਵਾਹ ਦੀ ਸੂਰਤ ਵਿਚ ਵੇਖਣ ਦਾ ਹੌਸਲਾ ਕੀਤਾ ਹੈ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਪੰਜਾਬ ਦਾ ਪ੍ਰਾਚੀਨ ਤੇ ਮੱਧ-ਕਾਲੀ ਭਾਸ਼ਾਈ ਵਿਰਸਾ, ਚੁੱਪ-ਚੁਪੀਤੇ, ਸਮੁੱਚੇ ਭਾਰਤ ਦੇ ਸਾਂਝੇ ਭਾਸ਼ਾਈ ਤੇ ਸਾਹਿੱਤਿਕ ਵਿਰਸੇ ਦੇ ਪੇਟੇ ਵਿਚ ਜਾ ਪਿਆ ਹੈ ਤੇ ਅਸੀਂ ਅਚੇਤ ਹੀ ਆਪਣੀ ਭਾਸ਼ਾ ਤੇ ਸਾਹਿੱਤ ਦਾ ਜਨਮ ਉਸ ਵੇਲੇ ਤੋਂ ਮੰਨਣ ਲੱਗ ਪਏ ਹਾਂ, ਜਿਸ ਤੋਂ ਪੰਜਾਬੀ ਭਾਸ਼ਾ ਦਾ ਅੱਜ ਵਾਲਾ ਸਰੂਪ ਉੱਘੜ ਕੇ ਸਾਹਮਣੇ ਆਉਣਾ ਸ਼ੁਰੂ ਹੋਇਆ। ਡਾ. ਮੋਹਨ ਸਿੰਘ ਦੀਵਾਨਾ ਅਨੁਸਾਰ ਇਸ ਸਰੂਪ ਦਾ ਆਰੰਭ ਸਿੱਧਾਂ-ਨਾਥਾਂ ਦੀ ਰਚਨਾ ਨਾਲ ਹੋ ਜਾਂਦਾ ਹੈ। ਸੋ ਸਿੱਧਾਂ ਦੀ ਰਚਨਾ ਤੋਂ ਗੁਰੂ ਨਾਨਕ ਦੇਵ ਦੇ ਜਨਮ ਤਕ ਪੰਜਾਬੀ ਸਾਹਿੱਤ ਦਾ ਪੁਰਾਣਾ ਸਮਾਂ ਮਿੱਥ ਲਿਆ ਜਾਂਦਾ ਹੈ। ਅੱਗੋਂ 'ਬਾਬੇ ਕੇ' (ਗੁਰੂ-ਗੱਦੀ) ਤੇ 'ਬਾਬਰ ਕੇ' (ਮੁਗ਼ਲ-ਗੱਦੀ), ਔਰੰਗਜ਼ੇਬ ਦੇ ਅੱਖਾਂ ਮੀਟਣ ਤਕ ਨਾਲ-ਨਾਲ ਚਲਦੇ ਹਨ। ਔਰੰਗਜ਼ੇਬ ਦੀ ਮ੍ਰਿਤੂ 1707 ਈ. ਵਿਚ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਦੇਹਾਂਤ 1708 ਈ. ਵਿਚ ਹੋਇਆ। ਇਸ ਤਰ੍ਹਾਂ, ਪੰਦਰ੍ਹਵੀਂ ਸਦੀ ਦੇ ਸੱਤਵੇਂ ਦਹਾਕੇ (ਗੁਰੂ ਨਾਨਕ ਦੇਵ ਦੇ ਜਨਮ) ਤੋਂ ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਤਕ, ਮੱਧ ਕਾਲ ਦਾ ਪਹਿਲਾ ਭਾਗ ਮੰਨਿਆ ਜਾਂਦਾ ਹੈ। ਇਸ ਦਾ ਦੂਜਾ ਭਾਗ ਜਾ ਮੁੱਕਦਾ ਹੈ, 19ਵੀਂ ਸਦੀ ਦੇ ਪਹਿਲੇ ਅੱਧ ਦੇ ਅੰਤ (1849) ਤਕ, ਜਦੋਂ ਅੰਗਰੇਜ਼ ਪੰਜਾਬ ਦੇ ਰਾਜ-ਭਾਗ ਉੱਤੇ ਆਪਣਾ ਅਧਿਕਾਰ ਪੂਰੀ ਤਰ੍ਹਾਂ ਜਮਾ ਚੁੱਕੇ ਸਨ।

ਇਸ ਵੰਡ ਨਾਲ ਮਾਪੀਏ ਤਾਂ ਇਸ ਸੰਕਲਨ ਵਿਚ ਆਈ ਕਵਿਤਾ, ਮੋਟੇ ਤੌਰ ਉੱਤੇ, ਮੱਧ ਕਾਲ ਦੇ ਦੂਜੇ ਭਾਗ, ਅਰਥਾਤ ਅਠਾਰ੍ਹਵੀਂ ਸਦੀ ਦੇ ਆਰੰਭ ਤੋਂ ਉੱਨੀਵੀਂ ਸਦੀ ਦੇ ਅੱਧ ਤਕ ਦੇ ਸਮੇਂ ਦੀ ਪ੍ਰਤਿਨਿੱਧਤਾ ਕਰਦੀ ਹੈ, ਭਾਵੇਂ ਕਵੀਆਂ ਦੇ ਜਨਮ ਤੇ ਮਰਨ ਦੀਆਂ ਮਿਤੀਆਂ, ਉਪਰੋਕਤ ਕਾਲ-ਸੀਮਾਵਾਂ ਦੇ ਕੁੱਝ ਅੱਗੇ ਜਾਂ ਪਿੱਛੇ ਵੀ ਜਾ ਪੈਂਦੀਆਂ ਹਨ।

## 3

ਉੱਪਰਲੇ ਭਾਗ ਵਿਚ ਜਿਸ ਜੁਗ ਦਾ ਅੱਗਾ-ਪਿੱਛਾ ਨਿਸਚਿਤ ਕੀਤਾ ਗਿਆ ਹੈ, ਉਸ ਵਿਚ ਪੰਜਾਬ ਕਿਸ ਰਾਜੇ ਦੀ ਪਰਜਾ ਸੀ ? ਉਸ ਉੱਤੇ ਕੀ ਬੀਤ ਰਹੀ ਸੀ ? ਇਸ ਦਾ ਪਤਾ ਲੱਗਣਾ ਇਸ ਲਈ ਜ਼ਰੂਰੀ ਹੈ ਕਿ ਸਾਹਿੱਤ ਦੀ ਉਪਜ ਦੇ ਮਾਮਲੇ ਵਿਚ ਜਿੰਨਾ ਕੰਮ ਸਾਹਿੱਤਕਾਰ ਦੀ ਆਪਣੀ ਅਨੁਭੂਤੀ ਨੇ ਕਰਨਾ ਹੁੰਦਾ ਹੈ, ਬਾਹਰੀ ਅਨੁਭਵ ਨੇ ਉਸ ਤੋਂ ਘੱਟ ਨਹੀਂ ਕਰਨਾ ਹੁੰਦਾ। ਅਨੁਭੂਤੀ

ਦਾ ਬਹੁਤਾ ਸੰਬੰਧ ਸਾਹਿੱਤਕਾਰ ਦੇ ਅੰਦਰਲੇ ਸੰਸਾਰ ਨਾਲ ਤੇ ਅਨੁਭਵ ਦਾ ਬਾਹਰਲੇ ਸੰਸਾਰ ਨਾਲ ਹੁੰਦਾ ਹੈ। ਹੁਣ ਅਸੀਂ ਵੇਖਦੇ ਹਾਂ ਕਿ ਜਿਨ੍ਹਾਂ ਕਵੀਆਂ ਦੀਆਂ ਰਚਨਾਵਾਂ ਦੇ ਨਮੂਨੇ ਇਸ ਪੁਸਤਕ ਵਿਚ ਸ਼ਾਮਿਲ ਕੀਤੇ ਗਏ ਹਨ, ਉਹ ਕਿਹੋ ਜਿਹੇ ਸਮੇਂ ਵਿਚ ਰਹਿ ਰਹੇ ਸਨ।

ਔਰੰਗਜ਼ੇਬ ਦੇ ਚਲਾਣੇ (1707 ਈ.) ਪਿੱਛੋਂ ਉਸ ਦੀ ਸਲਤਨਤ ਦੀ ਬੰਦ ਮੁੱਠੀ ਇਕ ਦਮ ਖੁੱਲ੍ਹਣ ਲੱਗ ਪਈ। ਸਰਕਾਰ ਦਾ ਡਰ-ਭੈ ਉੱਡਣ-ਪੁੱਡਣ ਲੱਗ ਪਿਆ ਤੇ ਬੜੀ ਛੇਤੀ ਸਾਰਾ ਦੇਸ ਸੂਬਿਆਂ ਦੀਆਂ ਬਗ਼ਾਵਤਾਂ ਤੇ ਬਦੇਸੀ ਹੱਲਿਆਂ ਵਿਚ ਘਿਰ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਸਮਾਉਣ ਤੋਂ ਥੋੜ੍ਹੀ ਦੇਰ ਪਿੱਛੋਂ, ਬੰਦਾ ਬਹਾਦਰ ਨੇ ਸਰਹੰਦ ਸੂਬੇ ਦੀ ਇੱਟ ਨਾਲ ਇੱਟ ਵਜਾਉਣ ਦੇ ਖ਼ਿਆਲ ਨਾਲ ਦੱਖਣ ਤੋਂ ਪੰਜਾਬ ਵੱਲ ਕੂਚ ਕਰ ਦਿੱਤਾ ਤੇ ਸਰਹੰਦ ਨੂੰ ਮਾਰ ਕੇ ਸੁਤੰਤਰਤਾ ਦਾ ਐਲਾਨ ਕਰ ਦਿੱਤਾ। 1709 ਈ. ਵਿਚ ਰਾਜਪੂਤਾਂ ਨੇ ਸਿਰ ਚੁੱਕ ਲਿਆ। ਮਰਾਠੇ ਬਹੁਤ ਦੇਰ ਪਿੱਛੇ ਨਾ ਰਹੇ ਤੇ 1740 ਦੇ ਏੜ-ਗੇੜ ਤਕ ਪੇਸ਼ਵਾ, ਹੁਲਕਰ, ਸਿੰਧੀਆ, ਭੌਂਸਲੇ ਤੇ ਗਾਇਕਵਾੜ ਪਰਿਵਾਰਾਂ ਨੇ ਸੁਤੰਤਰ ਸਰਕਾਰਾਂ ਕਾਇਮ ਕਰ ਲਈਆਂ। ਦੂਜੇ ਪਾਸੇ ਬੰਗਾਲ, ਬਿਹਾਰ, ਅੱਵਧ, ਹੈਦਰਾਬਾਦ ਤੇ ਕਰਨਾਟਕ ਦੀਆਂ ਮੁਸਲਮਾਨ ਰਿਆਸਤਾਂ ਤੇ ਤ੍ਰਿਚਨਾਪਲੀ, ਮੈਸੂਰ, ਮਾਲਾਬਾਰ, ਤ੍ਰਾਵਣਕੋਰ ਤੇ ਕੋਚੀਨ ਦੇ ਹਿੰਦੂ ਰਾਜਾਂ ਨੇ ਸੁਤੰਤਰਤਾ ਦੇ ਐਲਾਨ ਕਰ ਦਿੱਤੇ। ਸੁੱਤੀ ਹੋਈ ਉੱਤਰ-ਪੱਛਮੀ ਸਰਹੱਦ ਇਕ ਵਾਰੀ ਫੇਰ ਗ਼ਾਜ਼ਿਆਂ ਦੇ ਜੈਕਾਰਿਆਂ ਨਾਲ ਜਾਗ ਪਈ। ਪਹਿਲਾਂ ਨਾਦਰ ਸ਼ਾਹ ਤੇ ਪਿੱਛੋਂ ਅਹਿਮਦ ਸ਼ਾਹ ਅਬਦਾਲੀ ਨੇ ਹੱਲੇ ਕਰ ਕੇ ਸਲਤਨਤ ਦੀਆਂ ਬੁਨਿਆਦਾਂ ਖੋਖਲੀਆਂ ਕਰਨ ਤੇ ਪੰਜਾਬ ਦਾ ਮਲੀਆਮੇਟ ਕਰਨ ਵਿਚ ਕੋਈ ਕਸਰ ਨਾ ਛੱਡੀ, ਪਰ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ ਤੇ ਆਲਾ ਸਿੰਘ ਜਿਹੇ ਸਰਦਾਰਾਂ ਨੇ ਮੁਗ਼ਲ ਹਕੂਮਤ ਦੇ ਸਥਾਨਿਕ ਅਧਿਕਾਰੀਆਂ ਦੇ ਨਾਲ ਨਾਲ, ਨਾਦਰ ਸ਼ਾਹ ਤੇ ਅਹਿਮਦ ਸ਼ਾਹ ਅਬਦਾਲੀ ਨਾਲ ਵੀ ਤਗੜੇ ਦਸਤ-ਪੰਜੇ ਲੈਣੇ ਸ਼ੁਰੂ ਕਰ ਦਿੱਤੇ। ਅਠਾਰ੍ਹਵੀਂ ਸਦੀ ਦੇ ਇਨ੍ਹਾਂ ਸਿੱਖ ਸਰਦਾਰਾਂ ਨੇ ਮੁਗ਼ਲਾਂ, ਨਾਦਰ ਸ਼ਾਹ ਤੇ ਅਬਦਾਲੀ ਵੱਲੋਂ ਕਰਵਾਏ ਗਏ ਕਤਲਾਮਾਂ ਦੇ ਬਾਵਜੂਦ, ਵੱਖ ਵੱਖ ਇਲਾਕਿਆਂ ਉੱਤੇ ਆਪਣੇ ਝੰਡੇ ਝੁਲਾਉਣੇ ਸ਼ੁਰੂ ਕਰ ਦਿੱਤੇ। ਇਸ ਸਮੇਂ, 1719 ਤੋਂ 1748 ਤਕ, ਦਿੱਲੀ ਦੇ ਤਖ਼ਤ ਉੱਤੇ ਜਿਹੜਾ ਅੱਯਾਸ਼ ਤੇ ਨਿਤਾਣਾ ਮੁਗ਼ਲ ਬਾਦਸ਼ਾਹ ਬੈਠਾ ਹੋਇਆ ਸੀ, ਉਸ ਦਾ ਨਾਂ ਸੀ, ਮੁਹੰਮਦ ਸ਼ਾਹ। ਨਾਦਰ ਸ਼ਾਹ ਨੇ ਇਸੇ ਦੇ ਰਾਜ ਵਿਚ ਪੰਜਾਬ ਨੂੰ ਲਿਤਾੜ ਕੇ, ਕਰਨਾਲ ਦੀ ਲੜਾਈ ਵਿਚ, ਮੁਗ਼ਲ ਫ਼ੌਜਾਂ ਉੱਤੇ ਜਿੱਤ ਹਾਸਲ ਕੀਤੀ ਤੇ ਦਿੱਲੀ ਦਾ ਤਖ਼ਤ ਜਾ ਮੱਲਿਆ (1738)। ਹਜ਼ਾਰਾਂ ਬੇਗੁਨਾਹ ਤੇ ਨਿਹੱਥੇ ਦਿੱਲੀ-ਵਾਸੀਆਂ ਨੂੰ ਮੌਤ ਦੇ ਘਾਟ ਉਤਾਰ ਕੇ, ਆਪਣੇ ਫ਼ੌਜੀਆਂ ਨੂੰ ਲੁੱਟ ਦੀ ਖੁੱਲ੍ਹੀ ਛੁੱਟੀ ਦੇ ਕੇ ਸਰਕਾਰੀ ਖ਼ਜ਼ਾਨਾ ਬਿਲਕੁਲ ਖ਼ਾਲੀ ਕਰ ਕੇ, ਉਹ ਈਰਾਨ ਵੱਲ ਪਰਤ ਗਿਆ ਸੀ। ਅਬਦਾਲੀ ਨੇ ਸੱਤ ਹਮਲੇ ਕੀਤੇ ਤੇ ਹਰ ਹਮਲੇ ਵਿਚ ਪੰਜਾਬ ਦਾ ਘਾਣ ਹੁੰਦਾ ਰਿਹਾ। ਉਸ ਦਾ ਪਹਿਲਾ ਹੱਲਾ 1747 ਵਿਚ ਤੇ ਅਖ਼ੀਰਲਾ 1766 ਵਿਚ ਹੋਇਆ। ਨਾਦਰ ਤੇ ਅਬਦਾਲੀ ਨੇ ਆਪ ਤਾਂ ਜੋ ਜ਼ੁਲਮ ਢਾਹੁਣੇ ਸਨ, ਉਹ ਤਾਂ ਦਿੱਸਦੇ ਹੀ ਹਨ, ਪਰ ਪੰਜਾਬ ਦੇ ਗਵਰਨਰਾਂ ਨੇ ਉਨ੍ਹਾਂ ਤੋਂ ਵੀ ਵੱਧ ਅੱਤ ਚੁੱਕੀ ਰੱਖੀ। ਇਹ ਸਾਲ ਪੰਜਾਬ ਲਈ ਬੜੀ ਸਖ਼ਤੀ ਦੇ ਸਨ। ਉਸ ਵੇਲੇ ਦੇ ਸਿੱਖ ਤਾਂ ਇਸ ਤਰ੍ਹਾਂ ਦੀਆਂ ਲੋਕੋਕਤੀਆਂ ਵਿਚ ਆਪਣੀ ਹਾਲਤ ਸਦਾ ਲਈ ਸਾਂਭ ਗਏ ਹਨ: 'ਮੰਨੂੰ ਸਾਡੀ ਦਾਤਰੀ ਤੇ ਅਸੀਂ ਮੰਨੂੰ ਦੇ ਸੋਏ...' (ਸੋਏ ਦੀ ਫ਼ਸਲ ਨੂੰ ਜਿਉਂ ਜਿਉਂ ਵੱਢੋ, ਉਹ ਦੂਣ-ਸਵਾਈ ਹੁੰਦੀ ਹੈ)। ਹਾਲਤ ਹਿੰਦੂਆਂ ਤੇ ਮੁਸਲਮਾਨਾਂ ਦੀ ਵੀ ਸਿੱਖਾਂ ਨਾਲੋਂ ਚੰਗੀ ਨਹੀਂ ਸੀ। ਉਸ ਵੇਲੇ ਦੇ ਲੋਕਾਂ ਦੀਆਂ ਚੀਕਾਂ ਸਾਡੇ ਸਾਹਿੱਤ ਨੇ ਸਾਂਭੀਆਂ ਹੋਈਆਂ

ਹਨ। ਬੁੱਲ੍ਹਾ ਕਹਿੰਦਾ ਹੈ : 'ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ, ਬੁਰਾ ਹਾਲ ਹੋਇਆ ਪੰਜਾਬ ਦਾ।' ਵਾਰਸ ਸ਼ਾਹ ਅਬਦਾਲੀ ਦੀ ਅੱਤਿਆਚਾਰੀ ਆਮਦ ਦਾ ਜ਼ਿਕਰ ਕਰਦਾ ਹੈ। ਅਲੀ ਹੈਦਰ, ਨਾਦਰ ਤੇ ਅਹਿਮਦ ਸ਼ਾਹ ਦੀਆਂ ਲੁੱਟਾਂ ਵੇਲੇ ਦੇਸੀ ਹਾਕਮਾਂ ਦੀ ਕਾਰਗੁਜ਼ਾਰੀ ਉੱਤੇ ਛਿੱਥਾ ਪੈ ਕੇ ਏਥੋਂ ਤਕ ਕਹਿ ਉੱਠਦਾ ਹੈ :

ਜ਼ੇ, ਜ਼ਹਿਰ ਨਹੀਂ ਜੋ ਖਾਇ ਮਰਨ
ਕੁੱਝ ਸ਼ਰਮ ਨਹੀਂ ਹਿੰਦੁਸਤਾਨੀਆਂ ਨੂੰ
ਕੀ ਹੋ ਗਿਐ ਇਨ੍ਹਾਂ ਰਾਜਿਆਂ ਨੂੰ ?
ਕੋਈ ਲੱਜ ਨਹੀਂ ਤੂਰਾਨੀਆਂ ਨੂੰ
ਭੈੜੇ ਭਰ ਭਰ ਦੇਣ ਖ਼ਜ਼ਾਨੇ
ਫ਼ਾਰਸੀਆਂ ਤੇ ਖ਼ੁਰਾਸਾਨੀਆਂ ਨੂੰ
ਵਿਚ ਛੂਣੀਆਂ ਪਾਣੀਆਂ ਨੱਕ ਡੋਬਣ
ਜੇ ਲੈਣ ਨਾ ਵੱਡਿਆਂ ਪਾਣੀਆਂ ਨੂੰ
ਹਿੱਕੇ ਤਾਂ ਕਟਾਰੀ ਖਾ ਮਰਦੇ
ਜੇ ਸਕਣ ਨਾ ਮਾਰ ਈਰਾਨੀਆਂ ਨੂੰ
ਚੁੱਕ ਦਾੜ੍ਹੀਆਂ ਚਾ ਮੁਨਵਾਈਆਂ ਨੇ
ਆਖੋ ਹੈਫ਼ ਏ ਏਨ੍ਹਾਂ ਜ਼ਨਾਨੀਆਂ ਨੂੰ।

ਅਬਦਾਲੀ ਨਾਲ ਟੱਕਰ ਲੈਣ ਵਾਲਿਆਂ ਸਰਦਾਰਾਂ ਵਿਚ ਇਕ ਸ਼ੁਕਰਚੱਕੀਆ ਮਿਸਲ ਦਾ ਸਰਦਾਰ ਚੜ੍ਹਤ ਸਿੰਘ ਗੁਜਰਾਂਵਾਲੀਆ ਵੀ ਸੀ। ਉਸ ਦੇ ਪੁੱਤਰ ਦਾ ਨਾਂ ਮਹਾਂ ਸਿੰਘ ਤੇ ਪੋਤਰੇ ਦਾ ਰਣਜੀਤ ਸਿੰਘ ਸੀ। ਇਹ ਉਹੀ ਰਣਜੀਤ ਸਿੰਘ ਸੀ, ਜੋ 1799 ਵਿਚ ਲਾਹੌਰ ਫ਼ਤਿਹ ਕਰ ਕੇ 'ਮਹਾਰਾਜਾ ਰਣਜੀਤ ਸਿੰਘ' ਅਖਵਾਇਆ ਤੇ ਜੋ, ਹੌਲੀ ਹੌਲੀ, ਖੇਰੂੰ ਖੇਰੂੰ ਹੋਏ ਪੰਜਾਬ ਨੂੰ ਇਕ ਵੱਡੀ ਸਲਤਨਤ ਬਣਾਉਣ ਵਿਚ ਸਫਲ ਹੋਇਆ।

ਮਹਾਰਾਜਾ ਰਣਜੀਤ ਸਿੰਘ ਨਾਲ ਅਸੀਂ 19ਵੀਂ ਸਦੀ ਵਿਚ ਪ੍ਰਵੇਸ਼ ਕਰ ਜਾਂਦੇ ਹਾਂ। ਸਮੁੱਚੇ ਤੌਰ ਉੱਤੇ ਮਹਾਰਾਜੇ ਦਾ ਸਮਾਂ ਅਮਨ, ਖ਼ੁਸ਼ਹਾਲੀ ਤੇ ਆਪਸੀ ਭਰੱਪਣ ਦਾ ਸੀ, ਫੇਰ ਵੀ ਨਿੱਕੇ ਵੱਡੇ ਰਜਵਾੜਿਆਂ ਨੂੰ ਆਪਣੀ ਸਲਤਨਤ ਵਿਚ ਸ਼ਾਮਲ ਕਰਨ ਲਈ ਉਸ ਨੂੰ ਅੰਤ ਤਕ ਲੜਨ-ਭਿੜਨ ਦਾ ਕੰਮ ਜਾਰੀ ਰੱਖਣਾ ਹੀ ਪਿਆ। ਉਸ ਦੀ ਮ੍ਰਿਤੂ 1839 ਵਿਚ ਹੋਈ। ਅਗਲੇ ਦਸ ਵਰ੍ਹੇ ਹਨੇਰਗਰਦੀ ਦੇ ਲੰਘੇ, ਕਿਉਂਕਿ ਮਹਾਰਾਜੇ ਦੇ ਉੱਤਰ-ਅਧਿਕਾਰੀਆਂ ਵਿੱਚੋਂ ਕਿਸੇ ਵਿਚ ਵੀ ਸਲਤਨਤ ਦੀ ਵਾਗ-ਡੋਰ ਸਾਂਭਣ ਦੀ ਨਾ ਸਮਰੱਥਾ ਸੀ, ਨਾ ਯੋਗਤਾ। ਸੋ, ਉਹ ਇਕ ਦੂਜੇ ਨੂੰ ਮਾਰਨ-ਮਰਵਾਉਣ ਦੀ ਖ਼ੂਨੀ ਖੇਡ ਵਿਚ ਰੁੱਝ ਗਏ। ਓਧਰੋਂ ਅੰਗਰੇਜ਼, ਜੋ ਪੰਜਾਬ ਨੂੰ ਛੱਡ ਕੇ ਤਕਰੀਬਨ ਸਾਰੇ ਭਾਰਤ ਨੂੰ ਪਰਾਜਿਤ ਕਰ ਚੁੱਕੇ ਸਨ ਤੇ ਪੰਜਾਬ ਨੂੰ ਹੜੱਪਣ ਦੀ ਉਡੀਕ ਵਿਚ ਸ਼ਹਿ ਲਾ ਕੇ ਬੈਠੇ ਹੋਏ ਸਨ, ਪੰਜਾਬ ਦੇ ਰਾਜ-ਦਰਬਾਰ ਦੇ ਕੰਮਾਂ ਵਿਚ ਸਿੱਧਾ ਤੇ ਅਸਿੱਧਾ ਦਖ਼ਲ ਦੇਣ ਲੱਗ ਪਏ। ਉਨ੍ਹਾਂ ਨੇ ਹਾਲਾਤ ਏਨੇ ਭੜਕਾ ਦਿੱਤੇ ਕਿ ਦੋਹਾਂ ਧਿਰਾਂ ਦੀ ਟੱਕਰ ਯਕੀਨੀ ਹੋ ਗਈ। ਉਨ੍ਹਾਂ ਨੇ ਅੰਦਰ-ਖ਼ਾਤੇ ਖ਼ਾਲਸਾ ਫ਼ੌਜ ਦੇ ਮੁਖੀਆਂ ਨੂੰ ਆਪਣੀ ਫ਼ੌਜ ਨਾਲ ਧਰੋਹ ਕਮਾਉਣ ਲਈ ਗੰਢ ਲਿਆ ਹੋਇਆ ਸੀ। ਨਤੀਜਾ ਇਹ ਨਿਕਲਿਆ ਕਿ ਮੁਦਕੀ, ਅਲੀਵਾਲ, ਸਭਰਾਓਂ, ਚੇਲਿਆਂਵਾਲਾ ਤੇ ਗੁਜਰਾਤ ਵਿਚ ਹੋਈਆਂ ਲੜਾਈਆਂ ਪਿੱਛੋਂ, 1849 ਈ. ਵਿਚ, ਪੰਜਾਬ ਦੀ ਸੁਤੰਤਰ ਸਲਤਨਤ ਨੂੰ ਅੰਗਰੇਜ਼ੀ ਰਾਜ ਦਾ ਪੱਕਾ ਹਿੱਸਾ ਬਣਾ ਦਿੱਤਾ ਗਿਆ।

# 4

ਅਸੀਂ ਵੇਖ ਆਏ ਹਾਂ ਕਿ ਜਿਸ ਸਮੇਂ ਦੀ ਕਵਿਤਾ ਨੂੰ ਇਸ ਸੰਕਲੰਨ ਵਿਚ ਪ੍ਰਤਿਨਿੱਧਤਾ ਮਿਲੀ ਹੈ, ਉਸ ਵਿਚ ਅਮਨ ਦੀ ਭੁੱਟੀ ਘੱਟ ਤੇ ਲੜਾਈ-ਭਿੜਾਈ, ਮਾਰ-ਧਾੜ, ਲੁੱਟ-ਖਸੁੱਟ ਤੇ ਦੌੜ-ਭੱਜ ਦਾ ਘਮਸਾਨ ਬਹੁਤਾ ਸੀ। ਸ਼ਹਿਰ ਤਾਂ ਸਿੱਧੀ ਮਾਰ ਹੇਠ ਆਉਣੇ ਹੀ ਸਨ ਤੇ ਰਾਹ ਵਿਚ ਪੈਂਦੇ ਪਿੰਡ ਵੀ, ਪਰ ਰਸਤਿਆਂ ਤੋਂ ਦੂਰ ਦਿਆਂ ਪਿੰਡਾਂ ਲਈ ਉਥੱਲ-ਪੁਥੱਲ ਤੋਂ ਬਚੇ ਰਹਿਣ ਦੀ ਸੰਭਾਵਨਾ ਬਣੀ ਰਹਿੰਦੀ ਸੀ। ਇਸੇ ਲਈ ਇਹੋ ਜਿਹੀਆਂ ਥਾਵਾਂ ਉੱਤੇ ਪਰੰਪਰਾਵਾਂ ਦੇ ਜੀਉਂਦੇ ਰਹਿਣ ਦੀ ਸੰਭਾਵਨਾ ਵੀ ਮੌਜੂਦ ਰਹਿੰਦੀ ਸੀ, ਭਾਵੇਂ ਇਹ ਦਾਅਵਾ ਕਰਨਾ ਔਖਾ ਹੈ ਕਿ ਇਨ੍ਹਾਂ ਪਿੰਡਾਂ ਦੇ ਵਸਨੀਕ ਚਿੰਤਾ ਤੇ ਤਣਾਉ ਤੋਂ ਪੂਰੀ ਤਰ੍ਹਾਂ ਬਚੇ ਰਹਿੰਦੇ ਹੋਣਗੇ। ਜਿਸ ਵੇਲੇ ਕੇਂਦਰ ਕੋਲ ਆਪਣੇ ਸੂਬਿਆਂ ਨੂੰ ਆਪਣੇ ਨਾਲ ਜੋੜੀ ਰੱਖਣ ਦੀ ਸ਼ਕਤੀ ਨਹੀਂ ਰਹਿੰਦੀ ਤੇ ਸੂਬਾਈ ਤੇ ਸਥਾਨਕ ਹਾਕਮ, ਜਨਤਾ ਦੀ ਖੱਲ ਆਪਣੀ ਮਰਜ਼ੀ ਅਨੁਸਾਰ ਲਾਹੁਣ ਲਈ ਆਪਣੇ ਆਪ ਨੂੰ ਬੰਧਨ-ਮੁਕਤ ਸਮਝਣ ਲੱਗ ਪੈਂਦੇ ਹਨ, ਉਸ ਵੇਲੇ ਬਦੇਸੀ ਜਰਵਾਣਿਆਂ ਦੇ ਪ੍ਰਵੇਸ਼ ਲਈ ਹਾਲਾਤ ਬੜੇ ਸਾਜ਼ਗਾਰ ਬਣੇ ਹੁੰਦੇ ਹਨ। ਪੰਜਾਬ ਵਿਚ ਅਸੀਂ ਜਾਣਦੇ ਹਾਂ, ਕਿ ਉਸ ਸਮੇਂ ਇਵੇਂ ਹੀ ਹੋਇਆ ਸੀ। ਅਜਿਹਾ ਸਮਾਂ ਸਾਹਿੱਤ ਦੀ ਉਪਜ ਲਈ ਸੁਲੱਖਣਾ ਸਾਬਤ ਨਹੀਂ ਹੋਇਆ ਕਰਦਾ। ਇਹ ਕਥਨ, ਪੰਜਾਬ ਦੀ ਸਿਆਸੀ ਹਾਲਤ ਕਰ ਕੇ, ਏਥੋਂ ਦੀ ਸਾਹਿੱਤਿਕ ਉਪਜ ਉੱਤੇ ਪੂਰੀ ਤਰ੍ਹਾਂ ਢੁੱਕਣਾ ਚਾਹੀਦਾ ਸੀ, ਪਰ ਜਦੋਂ ਅਸੀਂ ਇਸ ਜੁਗ ਦੀ ਸਾਹਿੱਤਿਕ ਫ਼ਸਲ ਉੱਤੇ ਨਜ਼ਰ ਮਾਰਦੇ ਹਾਂ, ਤਾਂ ਕੁੱਝ ਹੈਰਾਨੀ ਹੁੰਦੀ ਹੈ। ਦੰਗਾ-ਪੀੜਿਤ ਮਾਹੌਲ ਵਿਚ ਏਨਾ ਸਾਹਿੱਤ ਕਿਵੇਂ ਪੈਦਾ ਹੋ ਗਿਆ ? ਏਨਾ ਚਿਰ-ਰਹਿਣਾ ਸਾਹਿੱਤ ਕਿਸ ਦੀ ਬਰਕਤ ਨਾਲ ਹੋਂਦ ਵਿਚ ਆ ਸਕਿਆ ? ਹੋਰ ਵੀ ਵੱਡੀ ਹੈਰਾਨੀ ਹੁੰਦੀ ਹੈ ਇਸ ਸਮੇਂ ਵਿਚ ਪੈਦਾ ਹੋਈਆਂ ਰਚਨਾਵਾਂ ਦੇ ਵੱਡੇ ਆਕਾਰ ਵੇਖ ਕੇ। ਜਿਹੜੇ ਮਹਾਂ ਗ੍ਰੰਥ ਇਸ ਅਸਥਿਰ ਸਿਆਸੀ ਮਾਹੌਲ ਵਿਚ ਰਚੇ ਗਏ, ਉਹ ਪੰਜਾਬ ਦੇ ਅਧਿਆਤਮਿਕ, ਦਾਰਸ਼ਨਿਕ, ਸਾਹਿੱਤਿਕ, ਸਾਂਸਕ੍ਰਿਤਿਕ ਤੇ ਇਤਿਹਾਸਿਕ ਵਿਰਸੇ ਤੇ ਸਰੂਪ ਨੂੰ ਸੁਰੱਖਿਅਤ ਕਰਨ ਵਾਲੇ ਹੋ ਨਿੱਬੜੇ ਹਨ। ਇਨ੍ਹਾਂ ਵਿੱਚੋਂ ਕੁੱਝ ਰਚਨਾਵਾਂ ਪੰਜਾਬੀ-ਮਿਸ਼੍ਰਿਤ ਬ੍ਰਜ ਵਿਚ ਹਨ, ਕੁੱਝ ਪੰਜਾਬੀ-ਮਿਸ਼੍ਰਿਤ ਖੜੀ ਬੋਲੀ ਵਿਚ, ਕੁੱਝ ਪੰਜਾਬੀ ਸਧੁਕੜੀ ਵਿਚ ਤੇ ਕੁੱਝ ਨਿਰੋਲ ਪੰਜਾਬੀ ਵਿਚ, ਪਰ ਰਚੀਆਂ ਗਈਆਂ ਉਸ ਵੇਲੇ ਦੇ ਪੰਜਾਬ ਵਿਚ ਜਾਂ ਇਸ ਦੇ ਆਂਢ-ਗੁਆਂਢ ਵਿਚ ਹੀ। ਇਨ੍ਹਾਂ ਵਿੱਚੋਂ ਕੁੱਝ ਦਾ ਵੇਰਵਾ ਇਉਂ ਹੈ :

1. *ਸਰਬਲੋਹ ਗ੍ਰੰਥ*, ਜੋ ਨਿਹੰਗ ਸੰਪ੍ਰਦਾਇ ਦੇ ਮੁਖੀ ਬਾਬਾ ਸੰਤਾ ਸਿੰਘ ਵੱਲੋਂ ਦੋ ਜਿਲਦਾਂ ਵਿਚ 'ਸੰਪੂਰਨ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ' ਨਾਂ ਥੱਲੇ, ਬਿਨਾਂ ਸੰਮਤ ਛਾਪਿਆ ਗਿਆ ਹੈ। ਸੰਪ੍ਰਦਾਇ ਵਾਲੇ ਬਿਨਾਂ ਘੋਖੇ, ਇਸ ਸਾਰੇ ਮਹਾ ਗ੍ਰੰਥ ਦੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਨਾਲ ਜੋੜਦੇ ਹਨ। ਸਾਢੇ 27 ਸੈਂਟੀਮੀਟਰ ਲੰਬਾਈ ਤੇ ਸਾਢੇ 21 ਸੈਂਟੀਮੀਟਰ ਚੌੜਾਈ ਵਾਲੇ ਕਾਗ਼ਜ਼ ਉੱਤੇ ਦੋ ਜਿਲਦਾਂ ਵਿਚ ਛਪੇ ਇਸ ਗ੍ਰੰਥ ਦੇ 1028 ਸਫ਼ੇ ਹਨ। ਅਨੁਮਾਨ ਇਹ ਹੈ ਕਿ ਇਸ ਮਹਾ ਗ੍ਰੰਥ ਦੀ ਰਚਨਾ ਖ਼ਾਸ ਅਨੰਦਪੁਰ ਵਿਚ, ਜਾਂ ਇਸ ਦੀ ਜੂਹ ਵਿਚ, ਕਿਤੇ ਹੋਈ ਹੋਵੇਗੀ। ਇਸ ਗ੍ਰੰਥ ਵਿਚ ਅਨੇਕ ਛੰਦਾਂ ਦੀ ਵਰਤੋਂ ਹੋਈ ਮਿਲਦੀ ਹੈ।

2. *ਹਰੀਆ ਜੀ ਦਾ ਗ੍ਰੰਥ*, ਜਿਸ ਦੀ 1735 ਈ. ਦੀ ਸੰਪੂਰਨ ਹੱਥ-ਲਿਖਤ ਸੰਪਾਦਕ ਦੇ ਪੁਸਤਕਾਲੇ ਵਿਚ ਮੌਜੂਦ ਹੈ। ਇਸ ਖਰੜੇ ਦੇ 16x23 ਸੈਂਟੀਮੀਟਰ ਦੇ 1386 ਸਫ਼ੇ ਹਨ। ਦੀਵਾਨਾ ਸੰਪ੍ਰਦਾਇ ਦੇ ਲੋਕ ਇਸ ਗ੍ਰੰਥ ਨੂੰ ਆਪਣਾ ਪੂਜ ਮੰਨਦੇ ਰਹੇ ਹਨ। ਇਸ ਦਾ ਕਰਤਾ ਹਰੀ ਦਾਸ ਜਾਂ ਹਰੀਆ, ਬੜੇ ਉੱਚ ਦਰਜੇ ਦਾ ਕਵੀ ਸੀ। ਉਸ ਦੀ ਰਚਨਾ ਇਸ ਗ੍ਰੰਥ

ਰਾਗਾਂ ਅਨੁਸਾਰ ਸਾਂਭੀ ਹੋਈ ਹੈ। 'ਜਪੁ', 'ਸੁਖਮਨੀ', ਆਦਿ ਸਿਰਲੇਖਾਂ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਕਵੀ ਨੇ ਆਪਣੇ ਗ੍ਰੰਥ ਲਈ ਗੁਰੂ ਗ੍ਰੰਥ ਸਾਹਿਬ ਦਾ ਨਮੂਨਾ ਆਪਣੇ ਸਾਹਮਣੇ ਰੱਖਿਆ ਹੋਇਆ ਸੀ। ਇਸ ਨਮੂਨੇ ਤੋਂ ਬਾਹਰ ਦੀਆਂ ਰਚਨਾਵਾਂ, ਜਿਵੇਂ 'ਸੱਸੀ', 'ਹੀਰ', 'ਠੂਠਾ' ਅਤੇ ਰਾਮ-ਭਗਤੀ ਤੇ ਕ੍ਰਿਸ਼ਨ-ਭਗਤੀ ਵਾਲੀਆਂ ਬਾਣੀਆਂ ਵੀ ਇਸ ਗ੍ਰੰਥ ਵਿਚ ਸ਼ਾਮਿਲ ਹਨ। ਇਸ ਗ੍ਰੰਥ ਦੀ ਰਚਨਾ ਜ਼ਿਲਾ ਬਠਿੰਡੇ ਦੇ ਫ਼ਕਰਸਰ-ਥੇੜ੍ਹੀ, ਆਦਿ ਪਿੰਡਾਂ ਦੀ ਜੂਹ ਵਿਚ ਹੋਈ ਪ੍ਰਤੀਤ ਹੁੰਦੀ ਹੈ।

3. *ਪੋਥੀ ਹਰਿ ਜਸ* : ਪਿੰਡ ਵੈਰੋ ਕੇ, ਜ਼ਿਲਾ ਫ਼ਰੀਦਕੋਟ (ਪੁਰਾਣਾ ਜ਼ਿਲਾ, ਫ਼ੀਰੋਜ਼ਪੁਰ) ਦੇ ਭਾਈ ਦਰਬਾਰੀ ਦੀ ਰਚਨਾ ਹੈ। ਹਰੀਆ ਜੀ ਦੇ ਗ੍ਰੰਥ ਵਾਂਗ, ਭਾਈ ਦਰਬਾਰੀ ਦਾ ਗ੍ਰੰਥ ਵੀ ਗੁਰੂ ਗ੍ਰੰਥ ਸਾਹਿਬ ਦੇ ਨਮੂਨੇ ਉੱਤੇ ਤਿਆਰ ਹੋਇਆ। ਗ੍ਰੰਥ ਦੀ ਰਚਨਾ ਬਿਕ੍ਰਮੀ ਸੰਮਤ 1860 ਜਾਂ 1803 ਈ. ਵਿਚ ਹੋਈ। ਇਸ ਗ੍ਰੰਥ ਦੇ 1838 ਸਫ਼ੇ ਹਨ ਤੇ ਅਨੇਕ ਛੰਦਾਂ ਤੇ ਕਾਵਿ-ਰੂਪਾਂ ਦੀ ਸਫਲ ਵਰਤੋਂ ਤੋਂ ਪਤਾ ਲੱਗਦਾ ਹੈ ਕਿ ਕਾਵਿ-ਰੂਪਾਂ ਉੱਤੇ ਭਾਈ ਦਰਬਾਰੀ ਜੀ ਦਾ ਬੜਾ ਭਾਰਾ ਅਧਿਕਾਰ ਸੀ।

4. *ਪਾਰਸ ਭਾਗ*, ਇਮਾਮ ਗ਼ੱਜ਼ਾਲੀ (1058 ਈ.-1111 ਈ.), ਇਸਲਾਮ ਦੇ ਮਹਾ ਵਿਦਵਾਨ ਫ਼ਲਸਫ਼ੀ ਹੋਏ ਹਨ। ਇਨ੍ਹਾਂ ਦੀ ਫ਼ਾਰਸੀ ਭਾਸ਼ਾ ਵਿਚ ਰਚੀ ਇਕ ਪ੍ਰਸਿੱਧ ਕਿਤਾਬ *ਕੀਮੀਆਇ-ਸਆਦਤ* ਦਾ ਅਨੁਵਾਦ *ਪਾਰਸ ਭਾਗ*, ਸੇਵਾ-ਪੰਥ ਦੇ ਇਕ ਮਹਾਪੁਰਖ ਭਾਈ ਅੱਡਣ ਜੀ (ਜਨਮ 1727 ਈ.) ਦੇ ਨਾਂ ਨਾਲ ਸੰਬੰਧਿਤ ਹੈ। ਫ਼ਾਰਸੀ ਤੋਂ ਕੀਤਾ ਗਿਆ ਇਹ ਅਨੁਵਾਦ ਕੋਈ ਸੌਖੀ ਪ੍ਰਾਪਤੀ ਨਹੀਂ ਸੀ ਕਿਉਂਕਿ ਅਨੁਵਾਦਕ ਨੂੰ ਇਮਾਮ ਗ਼ੱਜ਼ਾਲੀ ਵਰਗੇ ਮਹਾ ਵਿਦਵਾਨ ਦੀ ਭਰਪੂਰ ਤੇ ਵਿਗਸਿਤ ਸ਼ਬਦਾਵਲੀ ਦੇ ਹਾਣ ਦੀ ਦੇਸੀ ਸ਼ਬਦਾਵਲੀ ਭਾਲਣੀ ਜਾਂ ਘੜਨੀ ਪੈਣੀ ਸੀ। ਇਹ ਵੀ ਸਪਸ਼ਟ ਹੈ ਕਿ ਇਸ ਕੰਮ ਲਈ ਅਨੁਵਾਦਕ ਨੂੰ ਏਕਾਂਤ, ਸ਼ਾਂਤੀ ਤੇ ਇਕਾਗਰਤਾ ਦੀ ਲੋੜ ਸੀ। ਅਨੁਵਾਦ ਨੂੰ ਘੋਖਣ ਉੱਤੇ ਪਤਾ ਲੱਗਦਾ ਹੈ ਕਿ ਅਨੁਵਾਦਕ ਨੇ ਆਪਣਾ ਕਾਰਜ ਬੜੀ ਸਫਲਤਾ ਨਾਲ ਨਿਭਾਇਆ ਹੈ। ਜਗਿਆਸੂ ਨੂੰ ਅਧਿਆਤਮਿਕ ਮੰਜ਼ਿਲ ਉੱਤੇ ਪਹੁੰਚਾਉਣ ਲਈ ਇਹ ਇਕ ਵੱਡਾ ਰਹਿਤਨਾਮਾ ਹੈ, ਜਿਸ ਨੂੰ ਅਨੁਵਾਦਕ ਨੇ ਨਿਰੋਲ ਇਸਲਾਮੀ ਦੀ ਥਾਂ, ਮਾਨਵੀ ਰੰਗਤ ਦੇ ਦਿੱਤੀ ਹੈ। ਮੂਲ ਪੁਸਤਕ ਗੱਦ ਵਿਚ ਹੈ ਤੇ ਅਨੁਵਾਦ ਵੀ ਗੱਦ ਵਿਚ ਹੀ ਕੀਤਾ ਗਿਆ ਹੈ। ਛਪੇ ਹੋਏ ਮੂਲ ਫ਼ਾਰਸੀ ਗ੍ਰੰਥ ਦੇ 24.5 x16 ਸੈਂਟੀਮੀਟਰ ਦੇ 578 ਸਫ਼ੇ ਹਨ ਤੇ ਗੁਰਮੁਖੀ ਵਿਚ ਮਿਲਦੇ ਕਲਮੀ ਗ੍ਰੰਥਾਂ ਦੇ ਵੱਡੇ ਸਾਈਜ਼ ਦੇ 2000 ਤੋਂ 2200 ਸਫ਼ੇ ਹਨ। ਇਸ ਕਿਤਾਬ ਦੀ ਰਚਨਾ ਝੰਗ-ਮੁਘਿਆਣੇ (ਪਾਕਿਸਤਾਨ) ਦੇ ਇਲਾਕੇ ਵਿਚ ਹੋਈ।

5. *ਸ੍ਰੀ ਗੁਰੂ ਨਾਨਕ ਵਿਜੈ* : ਪਿੰਡ ਭੂਦਨ (ਮਲੇਰ ਕੋਟਲੇ ਤੋਂ ਰਾਏਕੋਟ ਨੂੰ ਜਾਂਦੀ ਸੜਕ ਉੱਤੇ) ਜ਼ਿਲਾ ਸੰਗਰੂਰ ਵਿਚ ਸ੍ਰੀ ਸੰਤ ਰੇਣ ਦੇ ਰਚੇ ਹੋਏ ਇਸ ਕਾਵਿ ਗ੍ਰੰਥ ਦੇ 3720 ਪੰਨੇ ਹਨ, ਜਿਨ੍ਹਾਂ ਦਾ ਆਕਾਰ ਹੈ : 12" x 7.75" (ਪੌਣੇ ਅੱਠ ਇੰਚ) ਗ੍ਰੰਥ ਦੇ ਅੰਤ ਵਿਚ ਦਿੱਤੀ ਸੂਚਨਾ ਅਨੁਸਾਰ ਇਸ ਦੇ 20 ਖੰਡ, 342 ਧਿਆਉ ਤੇ 24382 ਛੰਦ ਹਨ, ਜਿਨ੍ਹਾਂ ਵਿਚ ਸਵੱਯੇ, ਕਬਿੱਤ, ਅੜਿੱਲ, ਚੌਪਈ, ਸੋਰਠੇ, ਛਪੈ ਤੇ ਦੋਹਰੇ ਸ਼ਾਮਿਲ ਹਨ। ਸ੍ਰੀ ਸੰਤ ਰੇਣ ਦਾ ਜੀਵਨ-ਕਾਲ 1741 ਤੋਂ 1878 ਮੰਨਿਆ ਜਾਂਦਾ ਹੈ ਤੇ ਇਸ ਗ੍ਰੰਥ ਦੀ ਰਚਨਾ ਸੁਰਗਵਾਸੀ ਸ. ਸ਼ਮਸ਼ੇਰ ਸਿੰਘ ਅਸ਼ੋਕ ਹੁਰਾਂ ਅਨੁਸਾਰ, 1848 ਤੋਂ 1878 ਦੇ ਵਿਚਕਾਰ ਕਿਸੇ ਵੇਲੇ ਹੋਈ।

6. *ਗੁਰ ਪ੍ਰਤਾਪ ਸੂਰਜ* : ਭਾਈ ਸੰਤੋਖ ਸਿੰਘ (1788-1833) ਨੇ 1823 ਵਿਚ *ਗੁਰ ਨਾਨਕ ਪ੍ਰਕਾਸ਼* ਤੇ 1833 ਵਿਚ *ਗੁਰ ਪ੍ਰਤਾਪ ਸੂਰਜ* ਦੀ ਰਚਨਾ ਕੀਤੀ। ਬਿਨ੍ਹਾਂ ਗ੍ਰੰਥਾਂ

ਗ੍ਰੰਥਾਂ ਨੂੰ ਭਾਈ ਵੀਰ ਸਿੰਘ ਨੇ ਇਕੱਠਾ ਕਰ ਕੇ, ਭੂਮਿਕਾ ਸਮੇਤ, 14 ਜਿਲਦਾਂ ਵਿਚ ਸੰਪਾਦਿਤ ਕੀਤਾ ਹੈ। ਇਨ੍ਹਾਂ ਪੁਸਤਕਾਂ ਵਿਚ ਗੁਰੂ ਸਾਹਿਬਾਨ ਦਾ ਵਿਸਤ੍ਰਿਤ ਇਤਿਹਾਸ 52,000 ਛੰਦਾਂ ਵਿਚ ਦਿੱਤਾ ਹੋਇਆ ਹੈ। ਇਨ੍ਹਾਂ ਗ੍ਰੰਥਾਂ ਦੀ ਕਥਾ ਕਈ ਗੁਰਦੁਆਰਿਆਂ ਵਿਚ ਬਾਕਾਇਦਾ ਹੁੰਦੀ ਹੈ। ਇਨ੍ਹਾਂ ਵਿਚ ਉੱਚ ਦਰਜੇ ਦੀ ਕਵਿਤਾ ਦੇ ਅਨੇਕ ਨਮੂਨੇ ਪ੍ਰਾਪਤ ਹਨ। ਗ੍ਰੰਥਾਂ ਦੀ ਰਚਨਾ ਕਵੀ ਨੇ ਕੈਥਲ (ਹਰਿਆਣਾ) ਵਿਚ ਬੈਠ ਕੇ ਕੀਤੀ ਸੀ।

ਇਹ ਹਨ ਕੁੱਝ ਗ੍ਰੰਥ, ਜੋ ਅਠਾਰ੍ਹਵੀਂ ਸਦੀ ਦੇ ਆਰੰਭ ਤੋਂ ਲੈ ਕੇ ਉੱਨੀਵੀਂ ਸਦੀ ਦੇ ਅੱਧ ਤਕ ਦੇ ਸਮੇਂ ਵਿਚ ਰਚੇ ਗਏ। ਇਨ੍ਹਾਂ ਦਾ ਵੇਰਵਾ ਨਮੂਨੇ ਵਜੋਂ ਦਿੱਤਾ ਗਿਆ ਹੈ, ਵਰਨਾ ਇਨ੍ਹਾਂ ਤੋਂ ਛੁੱਟ ਸੰਸਕ੍ਰਿਤ ਦੇ ਮਹਾਕਾਵਾਂ, ਪੁਰਾਣਾਂ, ਭਾਗਵਤ, ਆਦਿ ਤੇ ਹੋਰ ਕਈ ਵੱਡੇ ਵੱਡੇ ਗ੍ਰੰਥਾਂ ਦੇ ਅਨੁਵਾਦ, ਕਵਿਤਾ ਤੇ ਵਾਰਤਕ ਵਿਚ ਪ੍ਰਾਪਤ ਹਨ। ਇਨ੍ਹਾਂ ਵਿੱਚੋਂ ਕੁੱਝ ਛਪ ਚੁੱਕੇ ਹਨ ਤੇ ਕੁੱਝ ਅਣਛਪੇ ਰੂਪ ਵਿਚ ਮਿਲ ਜਾਂਦੇ ਹਨ। ਮੁਸਲਮਾਨ ਲੇਖਕਾਂ ਵੱਲੋਂ ਉਪਜਾਇਆ ਦੀਨੀ ਜਾਂ ਜੀ-ਪਰਚਾਵੇ ਦਾ ਮੌਲਿਕ ਤੇ ਤਰਜਮਾਇਆ ਹੋਇਆ ਸਾਹਿੱਤ, ਇਨ੍ਹਾਂ ਤੋਂ ਵੱਖਰਾ ਹੈ। ਉਹ ਜਾਂ ਤਾਂ ਫ਼ਾਰਸੀ-ਅਰਬੀ ਸ਼ਬਦਾਵਲੀ ਵਾਲੀ ਠੇਠ ਪੰਜਾਬੀ ਵਿਚ ਰਚਿਆ ਹੋਇਆ ਮਿਲਦਾ ਹੈ ਜਾਂ ਸਿੱਧਾ ਫ਼ਾਰਸੀ ਤੇ ਅਰਬੀ ਭਾਸ਼ਾਵਾਂ ਵਿਚ, ਪਰ ਉਸ ਵਿੱਚੋਂ ਕੁੱਝ, ਆਕਾਰ ਵਿਚ ਉਪਰੋਕਤ ਗੁਰਮੁਖੀ-ਪੰਜਾਬੀ ਵਾਲੀਆਂ ਪੁਸਤਕਾਂ ਦਾ ਮੁਕਾਬਲਾ ਕਰਨ ਵਾਲਾ ਹੈ।

ਇਹੋ ਜਿਹੇ ਸਮੇਂ ਵਿਚ, ਪੰਜਾਬ ਵਿਚ ਏਡੇ ਏਡੇ ਵੱਡ-ਆਕਾਰੀ ਗ੍ਰੰਥਾਂ ਦੇ ਰਚੇ ਜਾਣ ਤੋਂ ਕੀ ਨਤੀਜਾ ਨਿਕਲਦਾ ਹੈ ? ਸੰਪਾਦਕ ਦਾ ਵਿਚਾਰ ਹੈ ਕਿ ਪੰਜਾਬੀ ਲੋਕਾਂ ਨੇ ਜਾਨ-ਮਾਲ ਦੀ ਲਗਾਤਾਰ ਅਸੁਰੱਖਿਆ ਤੇ ਹਾਨੀ ਨੂੰ ਅਤੇ ਵੱਡੀ ਪੱਧਰ ਉੱਤੇ ਹੁੰਦੀ ਸਥਾਨ-ਬਦਲੀ ਤੇ ਉਥੱਲ-ਪੁਥੱਲ ਨੂੰ, ਨਿੱਤ ਵਾਪਰਨ ਵਾਲੀਆਂ, ਪਰ ਆਪਣੇ ਵੱਸ ਤੋਂ ਬਾਹਰ ਦੀਆਂ ਦੁਰਘਟਨਾਵਾਂ ਮੰਨ ਕੇ, ਆਪਣੇ ਨਿੱਤ ਦੇ ਜੀਵਨ ਨੂੰ, ਬੀਤ ਚੁੱਕੇ ਦੇ ਝੋਰੇ ਵੱਲ ਮੋੜਨ ਦੀ ਥਾਂ, ਬੀਤ ਰਹੇ ਸਮੇਂ ਦੀ ਲੋੜ ਅਨੁਸਾਰ ਢਾਲ ਲੈਣ ਅਤੇ ਆਪਣੇ ਟਿਕਾਣੇ ਨੂੰ ਧਰਤੀ ਉੱਤੇ ਜਾਂ ਮੋਢੇ ਉੱਤੇ ਠਰ੍ਹੰਮੇ ਨਾਲ ਟਿਕਾ ਲੈਣ ਦੀ ਆਦਤ ਪਾ ਲਈ ਸੀ। ਇਸ ਸਮੇਂ ਦੇ ਸਿੱਖਾਂ ਦੀ ਇਕ ਲੋਕੋਕਤੀ ਉਸ ਵੇਲੇ ਦੇ ਪੰਜਾਬੀਆਂ ਦਾ ਬੜਾ ਢੁੱਕਵਾਂ ਚਿਤਰ ਪੇਸ਼ ਕਰਦੀ ਹੈ :

ਖਾਧਾ ਪੀਤਾ ਲਾਹੇ ਦਾ ਤੇ ਰਹਿੰਦਾ ਅਹਿਮਦ ਸ਼ਾਹੇ ਦਾ।

ਏਥੇ ਅਹਿਮਦ ਸ਼ਾਹ ਤੋਂ ਭਾਵ ਹੈ, ਅਹਿਮਦ ਸ਼ਾਹ ਅਬਦਾਲੀ। ਕਾਜ਼ੀ ਨੂਰ ਮੁਹੰਮਦ ਇਕ ਇਤਿਹਾਸਕਾਰ ਸੀ, ਜਿਸ ਨੂੰ ਅਬਦਾਲੀ ਆਪਣੇ ਨਾਲ ਲਿਆਇਆ ਸੀ। ਉਹ ਲਿਖਦਾ ਹੈ ਕਿ ਜਦੋਂ ਅਬਦਾਲੀ ਨੇ ਜਾਣਕਾਰਾਂ ਪਾਸੋਂ ਸਿੱਖ ਗੁਰੀਲਿਆਂ ਦੇ ਟਿਕਾਣਿਆਂ ਬਾਰੇ ਪੁੱਛ ਕੀਤੀ ਤਾਂ ਉਸ ਨੂੰ ਦੱਸਿਆ ਗਿਆ ਕਿ ਸਿੱਖਾਂ ਦਾ ਟਿਕਾਣਾ ਤਾਂ ਘੋੜਿਆਂ ਦੀਆਂ ਕਾਠੀਆਂ ਉੱਤੇ ਹੁੰਦਾ ਹੈ। ਇਸ ਜਵਾਬ ਵਿੱਚੋਂ ਵੀ, ਉਸ ਵੇਲੇ ਦੇ ਪੰਜਾਬੀਆਂ ਦੀ ਹਰ ਹਾਲ ਵਿਚ ਗੁਜ਼ਾਰਾ ਕਰ ਸਕਣ, ਮਜਬੂਰੀ ਨੂੰ ਮੌਕੇ ਵਿਚ ਵਟਾ ਸਕਣ ਅਤੇ ਸੰਕਟ ਦੀਆਂ ਅੱਖਾਂ ਵਿਚ ਸਿੱਧਾ ਝਾਕ ਸਕਣ ਦੀ ਯੋਗਤਾ ਪ੍ਰਤੱਖ ਦਿੱਸਦੀ ਹੈ। ਹਮਲਾਆਵਰ ਆਉਂਦਾ, ਮਾਰ-ਧਾੜ ਤੇ ਸਾੜ-ਫੂਕ ਕਰਦਾ, ਜੁਆਨ ਲੋਕ ਮੁਕਾਬਲਾ ਕਰਦੇ ਤੇ ਬਾਕੀ ਜਿੱਥੇ ਹੋ ਸਕਦਾ ਸਿਰ ਲੁਕਾ ਲੈਂਦੇ। ਜੀਵਨ ਦਾ ਸਾਰਾ ਢਾਂਚਾ ਅਸਤ-ਵਿਅਸਤ ਹੋ ਜਾਂਦਾ। ਪਰ ਜਿਉਂ ਹੀ ਜਰਵਾਣਾ ਕਿਸੇ ਹੋਰ ਬਦਨਸੀਬ ਨਿਸ਼ਾਨੇ ਵੱਲ ਵਧਦਾ, ਉੱਜੜੇ ਪਿੰਡਾਂ ਦੇ ਲੋਕ ਫੇਰ ਆਪੋ-ਆਪਣੇ ਆਲ੍ਹਣੇ ਦੇ ਤੀਲੇ ਮੁੜ-ਜੋੜਨ ਦੇ ਆਹਰ ਵਿਚ ਰੁੱਝ ਜਾਂਦੇ। ਇਹ ਨਜ਼ਾਰਾ, ਕਵੀ-ਮਨਾਂ ਵਿਚ ਜੇ ਇਕ ਪਾਸੇ ਉਜਾੜੇ ਤੇ ਮੌਤ ਤੇ ਵਿਆਪਕ ਨਾਸਮਾਨਤਾ ਅਤੇ ਪ੍ਰਭੂ-ਝਾਕ ਦੇ ਭਾਵ ਉਜਾਗਰ

ਕਰਦਾ ਹੋਵੇਗਾ ਤਾਂ ਦੂਜੇ ਪਾਸੇ ਜ਼ਿੰਦਗੀ ਦੀਆਂ ਉੱਤਮ ਕਦਰਾਂ, ਜਿਵੇਂ ਪਿਆਰ, ਪਰਉਪਕਾਰ, ਆਪਾ-ਸਮਰਪਣ, ਕੁਰਬਾਨੀ ਤੇ ਅਮਨ, ਆਦਿ ਲਈ ਆਦਰ-ਮਾਣ ਵੀ ਸਥਾਪਿਤ ਕਰਦਾ ਹੋਵੇਗਾ। ਇਹੀ ਨਹੀਂ, ਇਹੋ ਜਿਹੇ ਮੌਕੇ ਉੱਤੇ ਆਪਣੀ ਧਰਤੀ ਲਈ ਨਵੀਂ ਜਾਗੀ ਗੰਧ ਨਾਲ ਉਨ੍ਹਾਂ ਦੇ ਅੰਦਰ-ਬਾਹਰ ਸੁਗੰਧਿਤ ਹੋ ਜਾਂਦੇ ਹੋਣਗੇ। ਉਸ ਵੇਲੇ ਦੇ ਬਚ ਰਹੇ ਸਾਹਿੱਤ ਤੋਂ ਇਹ ਗੱਲ ਚੰਗੀ ਤਰ੍ਹਾਂ ਪ੍ਰਮਾਣਿਤ ਹੈ।

ਜਿਨ੍ਹਾਂ ਵੱਡੇ ਗ੍ਰੰਥਾਂ ਦਾ ਜ਼ਿਕਰ ਉੱਪਰ ਕੀਤਾ ਗਿਆ ਹੈ, ਉਨ੍ਹਾਂ ਵਿੱਚੋਂ ਨਿਰੋਲ ਪੰਜਾਬੀ ਮਾਧਿਅਮ ਵਾਲੇ ਕਾਵਿ ਨੂੰ ਵੀ, ਸਾਡੇ ਇਸ ਸੰਕਲਨ ਵਿਚ ਥਾਂ ਨਹੀਂ ਮਿਲ ਸਕੀ, ਪਰ ਹੋਰ ਵੀ ਬਥੇਰਾ ਸਾਹਿੱਤ ਪੈਦਾ ਹੋਇਆ, ਜਿਸ ਨੂੰ ਸਫ਼ਿਆਂ ਦੀ ਬੰਦਸ਼ ਕਰਕੇ, ਇਸ ਸੰਕਲਨ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਿਆ। ਛੱਡੇ ਹੋਏ ਸਾਹਿੱਤਕਾਰਾਂ ਵਿਚ ਇਹੋ ਜਿਹੇ ਜਾਣੇ-ਜਾਂਦੇ ਨਾਂ ਵੀ ਹਨ:

1. **ਅਲੀ ਹੈਦਰ** (1690-1785), ਜਿਸ ਦਾ ਜਨਮ ਜ਼ਿਲਾ ਮੁਲਤਾਨ ਦੇ ਇਕ ਪਿੰਡ ਚੌਂਤਰਾ ਵਿਚ ਹੋਇਆ। ਇਹ ਪਿੰਡ ਹੁਣ ਜ਼ਿਲਾ ਫ਼ੈਸਲਾਬਾਦ (ਲਾਇਲਪੁਰ ਦਾ ਨਵਾਂ ਨਾਂ) ਵਿਚ ਪੈਂਦਾ ਹੈ। ਪਿੰਡ ਤੋਂ ਇਕ ਮੀਲ ਦੀ ਵਿੱਥ ਉੱਤੇ ਮੌਜ਼ਾ ਕਾਜ਼ੀਆਂ ਵਿਚ ਅਲੀ ਹੈਦਰ ਦਾ ਮਜ਼ਾਰ ਹੈ। ਇਸ ਕਵੀ ਨੇ *ਸੀਹਰਫ਼ੀਆਂ* ਤੇ *ਦੋਹੜੇ*, ਆਦਿ ਰਚੇ ਹਨ। *ਹੀਰ* ਦਾ ਕਿੱਸਾ ਵੀ ਲਿਖਿਆ ਹੈ। ਆਪਣੇ ਵੇਲੇ ਦੇ ਚੋਟੀ ਦੇ ਕਵੀਆਂ ਵਿੱਚੋਂ ਸੀ।

2. **ਸ਼ਾਹ ਅਬਦੁੱਲ ਲਤੀਫ਼ ਭਿਟਾਈ** (1690-1752), ਸਿੰਧ ਦੇ ਇਕ ਪਿੰਡ 'ਹਾਲਾ ਹਵੇਲੀ' ਵਿਚ ਜੰਮੇ। ਇਨ੍ਹਾਂ ਦੇ ਮਜ਼ਾਰ ਦੀ ਜ਼ਿਆਰਤ ਲਈ ਲੱਖਾਂ ਬੰਦੇ ਹਰ ਸਾਲ ਪਹੁੰਚਦੇ ਹਨ। ਇਨ੍ਹਾਂ ਨੇ ਸਿੰਧੀ ਤੋਂ ਛੁੱਟ ਪੰਜਾਬੀ (ਸਰਾਇਕੀ) ਵਿਚ ਵੀ ਕਾਫ਼ੀ ਰਚਨਾ ਕੀਤੀ, ਜੋ ਇਨ੍ਹਾਂ ਦੀ *ਰਿਸਾਲਾ* ਨਾਂ ਦੀ ਪੁਸਤਕ ਵਿਚ ਪ੍ਰਾਪਤ ਹੈ। ਆਪ ਸਿੰਧ ਦੇ ਬੜੇ ਵੱਡੇ ਸੂਫ਼ੀ ਹੋ ਗੁਜ਼ਰੇ ਹਨ।

3. **ਮੁਕਬਲ** : ਇਸ ਕਵੀ ਦਾ ਅਸਲ ਨਾਂ 'ਸ਼ਾਹ ਜਹਾਨ' ਤੇ ਤਖ਼ੱਲੁਸ 'ਮੁਕਬਲ' ਸੀ। ਉਸ ਨੇ ਆਪਣੇ *ਜੰਗਨਾਮਾ ਇਮਾਮ ਹੁਸੈਨ* ਵਿਚ ਇਸ ਦੇ ਰਚੇ ਜਾਣ ਦੀ ਮਿਤੀ 1160 ਹਿਜਰੀ ਜਾਂ 1747 ਈ. ਦੱਸੀ ਹੈ। ਇਨ੍ਹਾਂ ਸੂਚਨਾਵਾਂ ਤੋਂ ਛੁੱਟ ਅਸੀਂ ਮੁਕਬਲ ਬਾਰੇ ਹੋਰ ਕੁੱਝ ਨਹੀਂ ਜਾਣਦੇ, ਸਿਵਾਏ ਇਸ ਦੇ ਕਿ ਉਸ ਦੀ ਪ੍ਰਸਿੱਧ ਰਚਨਾ *ਹੀਰ ਰਾਂਝਾ* ਹੈ ਤੇ ਉਸ ਨੇ ਹਜ਼ਰਤ ਅਬਦੁਲ-ਕਾਦਿਰ ਜੀਲਾਨੀ ਦੀ ਸ਼ਾਨ ਵਿਚ 1746 ਈ. ਵਿਚ ਇਕ ਸੀਹਰਫ਼ੀ ਵੀ ਰਚੀ ਸੀ।

4. **ਲੁਤਫ਼ ਅਲੀ ਬਹਾਵਲਪੁਰੀ** (1716-1794) : ਜਨਮ ਬਹਾਦਰਪੁਰ, ਜ਼ਿਲ੍ਹਾ ਰਹੀਮ ਯਾਰ ਖ਼ਾਨ (ਬਹਾਵਲਪੁਰ)। *ਸੈਫੁਲਮਲੂਕ* ਦਾ ਕਿੱਸਾ ਪੰਜਾਬੀ (ਸਰਾਇਕੀ) ਵਿਚ ਸਭ ਤੋਂ ਪਹਿਲੇ ਇਸੇ ਕਵੀ ਨੇ ਲਿਖਿਆ ਪ੍ਰਤੀਤ ਹੁੰਦਾ ਹੈ।

5. **ਸੱਚਲ ਸਰਮਸਤ** (1736-1826) ਸਿੰਧ ਦਾ ਬੜਾ ਪ੍ਰਸਿੱਧ ਸੂਫ਼ੀ ਸ਼ਾਇਰ ਜਿਸ ਨੇ ਸਿੰਧੀ ਦੇ ਨਾਲ ਪੰਜਾਬੀ (ਸਰਾਇਕੀ) ਵਿਚ ਵੀ ਰਚਨਾ ਕੀਤੀ। ਇਸ ਦੀਆਂ ਕਾਫ਼ੀਆਂ ਅੱਜ ਤਕ ਬੜੇ ਜੋਸ਼ ਨਾਲ ਗਾਈਆਂ ਜਾਂਦੀਆਂ ਹਨ। ਇਸ ਦਾ ਜਨਮ ਸਿੰਧ ਦੇ ਇਕ ਪਿੰਡ 'ਦਰਾਜ਼ਾਂ ਗਰੀਚੀ' ਵਿਚ ਹੋਇਆ। ਕਵੀ ਦਾ ਅਸਲ ਨਾਂ ਸੀ ਅਬਦੁਲ ਵੱਹਾਬ।

6. **ਹਾਮਿਦ ਸ਼ਾਹ ਅੱਬਾਸੀ** : ਜਨਮ ਪਿੰਡ ਚੁਗੱਤਾ (ਪਠਾਣਕੋਟ), ਜ਼ਿਲਾ ਗੁਰਦਾਸਪੁਰ ਵਿਚ ਹੋਇਆ, ਸੰਨ 1748 ਵਿਚ। *ਹੀਰ ਰਾਂਝੇ* ਤੋਂ ਛੁੱਟ ਇਸ ਕਵੀ ਦੀਆਂ ਕਈ ਹੋਰ ਕਿਤਾਬਾਂ ਹਨ, ਜਿਵੇਂ *ਜੰਗਨਾਮਾ ਹਾਮਿਦ, ਅਖ਼ਬਾਰਿ-ਹਾਮਿਦ, ਤਫ਼ਸੀਰਿ-ਹਾਮਿਦ, ਗੁਲਜ਼ਾਰਿ-ਹਾਮਿਦ, ਫ਼ਕ੍ਰਨਾਮਾ ਜਦੀਦ, ਅਹਕਾਮੁਲ-ਸਲਾਤ*, ਆਦਿ।

7. **ਅਹਿਮਦ ਯਾਰ** (1768-1845) ਜਨਮ ਵਜ਼ੀਰਾਬਾਦ (ਪਾਕਿਸਤਾਨ) ਦੇ ਇਕ ਕਸਬੇ 'ਸੋਹਦਰਾ' ਵਿਚ ਹੋਇਆ, ਪਰ ਵੱਡੇ ਹੋ ਕੇ ਤਹਿਸੀਲ ਫਾਲੀਆ ਦੇ ਪਿੰਡ 'ਮਰਾਲਾ' ਵਿਚ ਜਾ ਟਿਕਾਣਾ ਕੀਤਾ (ਹਵਾਲਾ : ਅਬਦੁਲ ਗ਼ਫ਼ੂਰ ਕੁਰੈਸ਼ੀ)। ਇਹ ਕਵੀ ਆਪਣੀਆਂ ਰਚਨਾਵਾਂ ਬਾਰੇ ਕਹਿੰਦਾ ਹੈ :

ਜਿਤਨੇ ਕਿੱਸੇ ਅਤੇ ਕਿਤਾਬਾਂ ਉਮਰ ਸਾਰੀ ਮੈਂ ਜੋੜੇ,
ਗਿਣਨ ਲੱਗਾਂ ਤਾਂ ਯਾਦ ਨ ਆਵਣ, ਜੋ ਦੱਸਾਂ ਸੋ ਥੋੜੇ।

ਉਹ ਇਕ ਪਾਸੇ ਕਿੱਸੇ ਲਿਖਦਾ ਸੀ, ਦੂਜੇ ਪਾਸੇ ਇਸਲਾਮ ਦੀਆਂ ਦੀਨੀ ਕਿਤਾਬਾਂ ਤੇ ਤੀਜੇ ਪਾਸੇ ਹਿਕਮਤ (ਵੈਦਗੀ), ਆਦਿ ਦੀਆਂ ਕਿਤਾਬਾਂ। ਉਸ ਦੀਆਂ ਕੁੱਝ ਕਿਤਾਬਾਂ ਦੇ ਨਾਂ ਹਨ : *ਸੱਸੀ ਪੁੰਨੂੰ, ਲੈਲਾ ਮਜਨੂੰ, ਕਾਮਰੂਪ, ਰਾਜ ਬੀਬੀ, ਸੋਹਣੀ ਮਹੀਂਵਾਲ, ਹਾਤਮ ਨਾਮਾ, ਤਮੀਮ ਅਨਸਾਰੀ, ਜੰਗ ਬਦਰ, ਯੂਸਫ਼ ਜ਼ੁਲੈਖ਼ਾ, ਕਾਮ ਲਤਾ, ਤਿਬ ਅਹਿਮਦ ਯਾਰ।*

8. **ਇਮਾਮ ਬਖ਼ਸ਼** : ਪਿੰਡ ਪੱਸੀਆਂ ਵਾਲਾ, ਜ਼ਿਲ੍ਹਾ ਸਿਆਲਕੋਟ ਦਾ ਜੰਮ ਸੀ। ਇਸ ਦਾ ਸਭ ਤੋਂ ਪ੍ਰਸਿੱਧ ਕਿੱਸਾ *ਸ਼ਾਹ ਬਹਿਰਾਮ* ਹੈ। ਹੋਰ ਕਿੱਸਿਆਂ ਦੇ ਨਾਂ ਹਨ : *ਬਦੀਉੱਜ-ਜਮਾਲ, ਲੈਲਾ ਮਜਨੂੰ, ਗੁਲ ਸਨੋਬਰ, ਗੁਲ ਬਦਨ, ਸ਼ੀਰੀਂ ਖ਼ੁਸਰੋ*, ਆਦਿ।

9. **ਮੀਆਂ ਮੁਹੰਮਦ ਬਖ਼ਸ਼** : ਪਿੰਡ ਖੜੀ, ਜ਼ਿਲਾ ਮੀਰਪੁਰ (ਪਾਕਿਸਤਾਨੀ ਕਸ਼ਮੀਰ) ਵਿਚ 1830 ਈ. ਵਿਚ ਜਨਮੇ ਤੇ 1904 ਵਿਚ ਸਮਾਏ। ਆਪ ਨੇ ਕਈ ਕਿਤਾਬਾਂ ਲਿਖੀਆਂ, ਪਰ ਮਸਨਵੀ 'ਸਫ਼ਰੁਲ-ਇਸ਼ਕ ਅਰਥਾਤ ਸੈਫ਼ੁਲ-ਮੁਲੂਕ' ਨਾਲ ਇਨ੍ਹਾਂ ਦਾ ਨਾਂ ਅਟੁੱਟ ਤੌਰ ਉੱਤੇ ਜੁੜਿਆ ਹੋਇਆ ਹੈ। ਆਪ ਦੀਆਂ ਹੋਰ ਕਿਤਾਬਾਂ ਹਨ : *ਕਿੱਸਾ ਖਵਾਸ ਖ਼ਾਂ, ਮਿਰਜ਼ਾ ਸਾਹਿਬਾਂ, ਹਿਦਾਯਤੁਲ-ਮੁਸਲਿਮੀਨ, ਕਿੱਸਾ ਸੋਹਣੀ ਮਹੀਂਵਾਲ, ਕਿੱਸਾ ਸ਼ੀਰੀਂ ਫ਼ਰਹਾਦ, ਸ਼ਾਹ ਮਨਸੂਰ*, ਆਦਿ।

ਇਹ ਹਨ ਕੁੱਝ ਉਸ ਸਮੇਂ ਦੇ ਵੱਡੇ ਵੱਡੇ ਕਵੀ ਜੋ ਇਸ ਸੰਕਲਨ ਵਿਚ ਥਾਂ ਦੀ ਥੁੜ ਕਰਕੇ ਸ਼ਾਮਿਲ ਨਹੀਂ ਹੋ ਸਕੇ, ਪਰ ਜਿਨ੍ਹਾਂ ਦੀਆਂ ਰਚਨਾਵਾਂ ਤੋਂ ਇਹ ਚੰਗੀ ਤਰ੍ਹਾਂ ਪਤਾ ਲੱਗ ਜਾਂਦਾ ਹੈ ਕਿ ਇਸ ਪੁਸਤਕ ਵਿਚ ਜਿਸ ਦੌਰ ਦੀ ਪ੍ਰਤਿਨਿੱਧਤਾ ਕਰਨ ਲਈ ਬੁੱਲ੍ਹੇ ਸ਼ਾਹ, ਵਾਰਸ ਸ਼ਾਹ, ਨਜਾਬਤ, ਹਾਸ਼ਮ ਸ਼ਾਹ, ਸ਼ਾਹ ਮੁਹੰਮਦ, ਕਾਦਰ ਯਾਰ ਤੇ ਫ਼ਜ਼ਲ ਸ਼ਾਹ, ਆਦਿ ਕਵੀਆਂ ਨੂੰ ਚੁਣਿਆ ਗਿਆ ਹੈ, ਉਸ ਵਿਚ ਹੱਕਦਾਰ ਕਲਮਾਂ ਹੋਰ ਵੀ ਬਹੁਤ ਸਨ।

## 5

ਇਸ ਸੰਕਲਨ ਵਿਚ ਸ਼ਾਮਿਲ ਕੀਤੇ ਗਏ ਤੇ ਨਾ ਕੀਤੇ ਜਾ ਸਕੇ ਮੁਖ ਕਵੀਆਂ ਦੀਆਂ ਪ੍ਰੇਰਕ ਜਜ਼ਬਾਤੀ ਟੁੰਬਾਂ ਕਿਹੜੀਆਂ ਸਨ, ਜਿਨ੍ਹਾਂ ਨੇ ਉਨ੍ਹਾਂ ਨੂੰ ਖ਼ਾਸ ਖ਼ਾਸ ਤਰ੍ਹਾਂ ਦੀਆਂ ਰਚਨਾਵਾਂ ਰਚਣ ਉੱਤੇ ਮਜਬੂਰ ਕੀਤਾ ? ਰਚਨਾਵਾਂ ਦੇ ਅੰਦਰੋਂ ਇਨ੍ਹਾਂ ਟੁੰਬਾਂ ਦੀ ਭਾਲ ਕੀਤੀ ਜਾਵੇ ਤਾਂ ਪਤਾ ਲੱਗਦਾ ਹੈ ਕਿ ਰਚਣਹਾਰਿਆਂ ਦਾ ਪੂਰਾ ਮਨੋਖੇਤਰ ਤਿੰਨ ਕਾਵਿਕ ਰਸ ਮੱਲ ਬੈਠੇ ਸਨ। ਇਹ ਸਨ ਵੀਰ, ਸ਼ਾਂਤ ਤੇ ਸ਼ਿੰਗਾਰ। ਇਹ ਜਤਾਉਣ ਲਈ ਕਿ ਅਸੀਂ ਮੋਏ ਹੋਏ ਨਹੀਂ, ਜੀਉਂਦੇ ਹਾਂ ਅਤੇ ਆਪਣੀ ਸ਼ਨਾਖ਼ਤ ਤੇ ਟੌਹਰ ਨੂੰ ਹਰ ਕੀਮਤ ਉੱਤੇ ਕਾਇਮ ਰੱਖਾਂਗੇ, ਸਾਡੇ ਲੋਕਾਂ ਨੇ ਵਾਰ-ਰੂਪ ਦੀ ਕਾਢ ਕੱਢੀ ਤੇ ਜੰਗਨਾਮੇ ਰਚੇ, ਭਖੀਆਂ ਹੋਈਆਂ, ਖਿੰਡੀਆਂ ਹੋਈਆਂ ਤੇ ਜ਼ਖ਼ਮੀ ਭਾਵਨਾਵਾਂ ਨੂੰ ਸ਼ਾਂਤ ਤੇ ਇਕਾਗਰ ਕਰਨ ਲਈ ਪ੍ਰਭੂ ਦੀ ਅਰਾਧਨਾ (ਭਗਤੀ/ਤਸੱਵੁਫ਼) ਦੀ ਸ਼ਰਨ ਲਈ ਅਤੇ ਥੱਕੀ ਹੋਈ ਕਾਇਆ ਤੇ ਟੁੱਟੇ ਹੋਏ ਮਨ ਨੂੰ ਪਰਚਾਉਣ ਲਈ ਰੋਮਾਂਚਕਾਰੀ ਕਿੱਸੇ ਛੋਹੇ। ਕਵੀ ਹਿੰਦੂ ਸਨ ਭਾਵੇਂ ਮੁਸਲਮਾਨ, ਇਨ੍ਹਾਂ ਦੇ ਵੱਡੇ ਮਾਨਸਿਕ

ਸਰੋਕਾਰ ਤਕਰੀਬਨ ਸਮਾਨ ਸਨ। ਇਹੀ ਕਾਰਨ ਹੈ ਕਿ ਇਸ ਸੰਗ੍ਰਹਿ ਦਾ ਸੰਪਾਦਕ ਮੱਧ-ਕਾਲੀ ਪੰਜਾਬ ਦੇ ਸਾਹਿੱਤ ਨੂੰ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੀ ਉਪਜ ਮੰਨ ਕੇ ਤੁਰਨ ਦੀ ਥਾਂ ਪੰਜਾਬੀ ਪ੍ਰਤਿਭਾ ਦੀ ਉਪਜ ਮੰਨਣ ਨੂੰ ਤਰਜੀਹ ਦੇਂਦਾ ਹੈ। ਘੋਖਣ ਉਪਰੰਤ ਪਤਾ ਲੱਗਣ ਵਿਚ ਦੇਰ ਨਹੀਂ ਲੱਗਦੀ ਕਿ ਸਾਡੇ ਸਾਰੇ ਸਾਹਿੱਤਕਾਰਾਂ ਦੇ ਮੂਲ ਮੁੱਦੇ ਤੇ ਮਸਲੇ ਤਕਰੀਬਨ ਸਾਂਝੇ ਸਨ। ਇਹ ਸਨ :

(ੳ) ਭੇੜ;

(ਅ) ਪ੍ਰਭੂ-ਅਰਾਧਨ ਤੇ;

(ੲ) ਰੰਜਨ।

ਹੁਣ ਅਸੀਂ ਇਕ ਇਕ ਕਰ ਕੇ ਇਨ੍ਹਾਂ ਮੁੱਦਿਆਂ ਨੂੰ ਵਿਚਾਰਨ ਦਾ ਜਤਨ ਕਰਦੇ ਹਾਂ :

## *(ੳ) ਭੇੜ ਦਾ ਸਾਹਿੱਤ*

ਜੇ ਮੱਧ-ਕਾਲੀ ਪੰਜਾਬ ਦੀ ਵੱਸੋਂ ਦੇ ਨਕਸ਼ੇ ਉੱਤੇ ਨਿਗਾਹ ਮਾਰੀ ਜਾਵੇ ਤਾਂ ਪਤਾ ਲੱਗਦਾ ਹੈ ਕਿ ਵੱਖੋ-ਵੱਖ ਗੋਤਾਂ ਜਾਂ ਕਬੀਲਿਆਂ ਨੇ ਖ਼ਾਸ ਹੱਦਬੰਦੀ ਵਾਲੇ ਵੱਖੋ-ਵੱਖ ਇਲਾਕੇ ਮੱਲੇ ਹੋਏ ਸਨ। ਆਮ ਤੌਰ ਉੱਤੇ, ਪਿੰਡਾਂ ਦੇ ਕਿਸੇ ਨਿਸਚਿਤ ਸਮੂਹ ਵਿਚ ਕਿਸੇ ਨਿਸਚਿਤ ਗੋਤ ਜਾਂ ਕਬੀਲੇ ਦੇ ਲੋਕ ਹੀ ਵੱਸੇ ਹੁੰਦੇ ਸਨ, ਜਿਵੇਂ ਅਵਾਨ ਇਕ ਥਾਂ, ਗੱਖੜ ਇਕ ਹੋਰ ਥਾਂ, ਸਿਆਲ ਵੱਖਰੀ ਥਾਂ, ਚੀਮੇ ਅੱਡ ਥਾਂ ਤੇ ਇਸੇ ਤਰ੍ਹਾਂ ਵਿਰਕਾਂ, ਚੱਠਿਆਂ, ਚੰਧੜਾਂ, ਬਾਜਵਿਆਂ ਤੇ ਸਿੱਧੂਆਂ, ਆਦਿ ਦੇ ਆਪੋ-ਆਪਣੇ ਇਲਾਕੇ ਬੱਝੇ ਹੋਏ ਸਨ। ਇਹ ਇਲਾਕੇ ਰਾਜਪੂਤਾਂ ਤੇ ਜੱਟਾਂ ਨੇ, ਆਪੋ ਆਪਣੇ ਪਸਾਰ ਵੇਲੇ ਆਦਿ-ਵਾਸੀਆਂ ਨੂੰ ਭਜਾ ਕੇ ਮੱਲੇ ਸਨ ਜਾਂ ਆਪੋ-ਵਿੱਚੀ ਲੜ-ਝਗੜ ਕੇ ਬਦੋ-ਬਦੀ ਨਿਸਚਿਤ ਕਰਵਾ ਲਏ ਸਨ ਜਾਂ ਖ਼ਾਲੀ ਪਈਆਂ ਥਾਵਾਂ ਉੱਤੇ ਮੋਹੜੀਆਂ ਗੱਡ ਗੱਡ ਕੇ ਹੱਦ-ਬੰਦੀਆਂ ਕਾਇਮ ਕਰ ਲਈਆਂ ਸਨ—ਸਾਡੇ ਪ੍ਰਸੰਗ ਲਈ ਇਹ ਪ੍ਰਸ਼ਨ ਅਣਸੰਬੰਧਿਤ ਹਨ। ਸਾਡੇ ਲਈ ਸੰਗਤ ਮਸਲਾ ਇਹ ਹੈ ਕਿ ਇਨ੍ਹਾਂ ਦੀ ਆਬਾਦੀ ਵਿਚ ਵਾਧਾ ਜਾਂ ਕਿਸੇ ਸਰਦਾਰ ਦੇ ਮਨ ਵਿਚ ਵਧੇਰੇ ਭੋਇੰ ਦੀ ਮਾਲਕੀ ਲਈ ਜਾਗਿਆ ਹੋਇਆ ਲਾਲਚ, ਇਨ੍ਹਾਂ ਨੂੰ ਕਿਸੇ ਨਾ ਕਿਸੇ ਗਵਾਂਢੀ ਦੇ ਖੇਤਾਂ ਵੱਲ ਫੈਲਣ ਉੱਤੇ ਮਜਬੂਰ ਕਰਦਾ ਰਹਿੰਦਾ ਸੀ ਤੇ ਇਸ ਮਜਬੂਰੀ ਦਾ ਅੰਤ ਸਦਾ ਛੋਟੇ-ਮੋਟੇ ਭੇੜਾਂ ਵਿਚ ਹੁੰਦਾ ਸੀ। ਇਨ੍ਹਾਂ ਤੋਂ ਇਲਾਵਾ ਜੇ ਕੋਈ ਜਰਵਾਣਾ ਦੂਰੋਂ-ਪਾਰੋਂ ਆ ਪੈਂਦਾ ਤਾਂ ਵੱਡੇ ਭੇੜ ਵਾਪਰਦੇ ਸਨ। ਸੂਰਮੇ ਐਲੀ-ਐਲੀ ਕਰਦੇ ਤੇ ਬੱਕਰੇ ਬੁਲਾਉਂਦੇ ਨਿਕਲਦੇ, ਲਹੂ ਦੀਆਂ ਧਤੀਰੀਆਂ ਵਗ ਤੁਰਦੀਆਂ ਤੇ ਪਲਾਂ-ਛਿਨਾਂ ਵਿਚ ਬਾਂਕੇ ਗਭਰੂ ਮੌਤ ਦੇ ਸੀਤ ਕਲਾਵੇ ਵਿਚ ਜਾ ਪੈਂਦੇ। ਮਾਵਾਂ ਤੇ ਭੈਣਾਂ ਤੇ ਘਰ ਵਾਲੀਆਂ ਉੱਚੇ ਉੱਚੇ ਵੈਣ ਪਾਉਂਦੀਆਂ ਤੇ ਮਰਦ ਸੱਥਾਂ ਵਿਚ ਬੈਠ ਕੇ ਸੂਰਮਿਆਂ ਦੀਆਂ ਬਾਤਾਂ ਪਾਉਂਦੇ, ਬਾਅਦ ਵਿਚ ਵੀਰ-ਗਤੀ ਪ੍ਰਾਪਤ ਕਰ ਚੁੱਕੇ ਇਨ੍ਹਾਂ ਬਹਾਦਰਾਂ ਵਿੱਚੋਂ ਕਈਆਂ ਦੀਆਂ ਕਥਾਵਾਂ ਸੁਤੰਤਰ ਰਚਨਾਵਾਂ ਦਾ ਵਿਸ਼ਾ ਬਣ ਜਾਂਦੀਆਂ। ਇਹ ਪ੍ਰਕਿਰਿਆ ਪੰਜਾਬ ਦੇ ਸਭਿਆਚਾਰਕ ਦ੍ਰਿਸ਼ ਵਿਚ ਏਨੀ ਆਮ ਸੀ ਕਿ ਭੱਟਾਂ, ਡੂੰਮਾਂ-ਮਿਰਾਸੀਆਂ ਤੇ ਭਿਰਾਈਆਂ ਨੇ ਕਈ ਭੇੜਾਂ ਨੂੰ ਛੰਦ-ਬੰਧ ਕਰਨ ਤੇ ਵਾਰਾਂ ਰਾਹੀਂ ਸੂਰਮਿਆਂ ਦੇ ਸੋਹਿਲੇ ਰਚਣ ਤੇ ਗਾਉਣ ਨੂੰ ਪੇਸ਼ਾ ਹੀ ਬਣਾ ਲਿਆ ਸੀ।

ਬੀਤ ਚੁੱਕੇ ਬਜ਼ੁਰਗਾਂ ਦੇ ਕਾਰਨਾਮਿਆਂ ਨੂੰ ਆਉਣ ਵਾਲੇ ਪੋਚਾਂ ਲਈ ਸਾਂਭਣ ਤੇ ਸਰੋਤਿਆਂ ਨੂੰ ਨਵੇਂ ਕਾਰਨਾਮਿਆਂ ਲਈ ਉਕਸਾਉਣ ਵਾਸਤੇ ਵਾਰਾਂ ਦੀ ਰਚਨਾ ਆਮ ਹੁੰਦੀ ਸੀ। ਢੱਡ ਤੇ ਸਾਰੰਗੀ ਵਾਲੇ ਇਹ ਪੇਸ਼ਾਵਰ ਕਵੀ-ਇਤਿਹਾਸਕਾਰ ਮੇਲਿਆਂ-ਮੁਸਾਹਿਬਿਆਂ

ਅਤੇ ਜੰਗੀ ਤੇ ਗ਼ੈਰ-ਜੰਗੀ ਇਕੱਠਾਂ ਵਿਚ ਸਤਕਾਰ ਨਾਲ ਬੁਲਾਏ ਜਾਂਦੇ ਸਨ। ਜਿਸ ਤਰ੍ਹਾਂ ਕਿ ਸਾਹਿੱਤ ਦੇ ਰੂਪਾਂ ਨਾਲ, ਆਮ ਤੌਰ ਉੱਤੇ ਹੁੰਦਾ ਹੈ, ਵਾਰ ਦੇ ਲੋਕ-ਰੂਪ ਨਾਲ ਵੀ ਸਾਹਿੱਤਕਾਰਾਂ ਨੇ ਨਵੇਂ ਨਵੇਂ ਤਜਰਬੇ ਕਰਨੇ ਸ਼ੁਰੂ ਕਰ ਦਿੱਤੇ। ਗੁਰੂ ਨਾਨਕ ਦੇਵ ਇਸ ਰੂਪ ਦੀ ਲੋਕ-ਪ੍ਰਿਅਤਾ ਤੋਂ ਪ੍ਰਭਾਵਿਤ ਸਨ। ਉਨ੍ਹਾਂ ਨੇ ਹੋਰ ਲੋਕ-ਰੂਪਾਂ ਵਾਂਗ, ਇਸ ਕਾਵਿ-ਰੂਪ ਨੂੰ ਵੀ 'ਭੇੜ' ਤੋਂ 'ਅਰਾਧਨਾ' ਤੇ ਲੜਾਈ ਤੋਂ ਅਮਨ ਦੇ ਖੇਤਰ ਵੱਲ ਲਿਆਉਣ ਦੇ ਬੜੇ ਸਫਲ ਤਜਰਬੇ ਕੀਤੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੱਤੇ ਤੇ ਬਲਵੰਡ ਵਾਲੀ ਵਾਰ ਤੋਂ ਇਲਾਵਾ ਗੁਰੂ ਸਾਹਿਬਾਨ ਦੀਆਂ ਰਚੀਆਂ ਹੋਈਆਂ 21 ਵਾਰਾਂ ਮਿਲਦੀਆਂ ਹਨ। ਇਨ੍ਹਾਂ ਵਿੱਚੋਂ ਨੌਂ ਵਾਰਾਂ ਦੇ ਆਰੰਭ ਵਿਚ ਉਸ ਜ਼ਮਾਨੇ ਦੀਆਂ ਮਸ਼ਹੂਰ ਵਾਰਾਂ ਦੀਆਂ ਧੁਨੀਆਂ ਉੱਤੇ ਗਾਉਣ ਦੀਆਂ ਹਿਦਾਇਤਾਂ ਵੀ ਦਿੱਤੀਆਂ ਮਿਲਦੀਆਂ ਹਨ। ਇਹ ਵਾਰਾਂ ਤੇ ਇਨ੍ਹਾਂ ਦੇ ਗਾਉਣ ਦੀਆਂ ਸ਼ੈਲੀਆਂ ਹੁਣ ਕਰੀਬ-ਕਰੀਬ ਲੋਪ ਹੋ ਚੁੱਕੀਆਂ ਹਨ। ਪਰ ਇਨ੍ਹਾਂ ਤੋਂ ਇਹ ਤਾਂ ਪਤਾ ਲੱਗਦਾ ਹੀ ਹੈ ਕਿ 'ਵਾਰ' ਪੰਜਾਬ ਦਾ ਇਕ ਬੜਾ ਵੱਡਾ ਤੇ ਸਥਾਪਿਤ ਕਾਵਿ-ਰੂਪ ਸੀ ਤੇ ਇਸ ਨੂੰ ਗਾਉਣ ਦੀਆਂ ਵੱਖੋ-ਵੱਖ ਸ਼ੈਲੀਆਂ ਲੋਕਾਂ ਦਿਆਂ ਮਨਾਂ ਵਿਚ ਘਰ ਕਰ ਚੁੱਕੀਆਂ ਸਨ। ਇਹ ਵੀ ਸਪਸ਼ਟ ਹੀ ਹੈ ਕਿ ਮੌਲਿਕ ਵਾਰ-ਰੂਪ ਦਾ ਜੁੱਧ-ਨਾਦ, ਗੁਰੂ ਨਾਨਕ ਦੇਵ ਤਕ ਪਹੁੰਚਦਾ-ਪਹੁੰਚਦਾ ਰੂਹਾਨੀ ਤੇ ਸਦਾਚਾਰਕ ਸੁਰਾਂ ਕੱਢਣ ਦੇ ਯੋਗ ਹੋ ਗਿਆ ਸੀ। ਗੁਰੂ ਸਾਹਿਬਾਨ ਤੋਂ ਇਲਾਵਾ ਹੋਰ ਸਾਹਿੱਤਕਾਰਾਂ ਨੇ ਵਾਰ ਦੇ ਮੁੱਢਲੇ ਰੂਪ ਤੇ ਵਿਸ਼ੇ-ਵਸਤੂ ਵਿਚ ਭਿੰਨਤਾ ਲਿਆਉਣ ਲਈ ਤਜਰਬੇ ਜਾਰੀ ਰੱਖੇ। ਮਸਲਨ, ਭਾਈ ਗੁਰਦਾਸ ਨੇ ਜੀਵਨੀ ਪੇਸ਼ ਕਰਨ ਤੇ ਗੁਰਬਾਣੀ ਵਿਚ ਆਏ ਸੰਕਲਪਾਂ, ਸੰਬੋਧਾਂ ਤੇ ਆਦਰਸ਼ਾਂ ਦੀ ਵਿਆਖਿਆ ਲਈ ਇਸੇ ਕਾਵਿ-ਭਾਂਡੇ ਤੋਂ ਬਹੁਤ ਉੱਤਮ ਕੰਮ ਲਿਆ।

ਅਠਾਰ੍ਹਵੀਂ ਸਦੀ ਦੀ ਮੁਹਾਠ ਉੱਤੇ ਖੜੇ ਹੋ ਕੇ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਵਿਚ ਜੁੱਧ ਦਾ ਚਾਉ ਪੈਦਾ ਕਰਨ ਲਈ ਪੰਜਾਬ ਦੇ ਠੇਠ ਤੇ ਪਿਆਰੇ ਵਾਰ-ਰੂਪ ਦੇ ਖਾੜਕੂ ਨਾਦ-ਪ੍ਰਬੰਧ ਦਾ ਲਾਭ ਉਠਾਉਣ ਲਈ, ਇਸ ਉੱਤੇ ਆਪ ਹੱਥ ਅਜ਼ਮਾਇਆ। ਗੁਰੂ ਸਾਹਿਬ ਤੋਂ ਪਿੱਛੋਂ ਗੁਰਦਾਸ ਦੂਜੇ ਨੇ ਇਸ ਰੂਪ ਨੂੰ ਕਾਫ਼ੀ ਵਿਗਸਾਇਆ, ਪਰ ਬਾਅਦ ਵਿਚ ਹਾਲਾਤ ਨੇ ਪਾਸਾ ਹੀ ਅਜਿਹਾ ਪਰਤ ਲਿਆ ਕਿ 'ਵਾਰ' ਨੂੰ ਆਪਣਾ ਲਹੂ-ਗਰਮਾਉਣਾ ਸੁਭਾ ਮੁੜ ਕੇ ਸੁਰਜੀਤ ਕਰਨਾ ਪਿਆ। ਅਠਾਰ੍ਹਵੀਂ ਸਦੀ ਪੂਰੀ ਤੇ ਉੱਨੀਵੀਂ ਸਦੀ ਅੱਧੀ, ਵੱਡੇ ਵੱਡੇ ਭੇੜਾਂ ਤੇ ਘੱਲੂ-ਘਾਰਿਆਂ ਨੂੰ ਸਮਰਪਿਤ ਰਹੀ। ਇਸੇ ਲਈ ਇਸ ਸਮੇਂ ਵਿਚ ਵਾਰਾਂ ਤੇ ਜੰਗਨਾਮਿਆਂ ਦੀ ਫ਼ਸਲ ਬੜੀ ਭਰਪੂਰ ਹੋਈ।

ਇਸ ਪੁਸਤਕ ਵਿਚ ਨਜਾਬਤ ਤੇ ਸ਼ਾਹ ਮੁਹੰਮਦ, ਇਨ੍ਹਾਂ ਭੇੜ ਵਾਲੀਆਂ ਕਾਵਿ-ਵੰਨਗੀਆਂ ਦੀ ਯੋਗ ਪ੍ਰਤੀਨਿੱਧਤਾ ਕਰਦੇ ਹਨ।

## *(ਅ) ਪ੍ਰਭੂ-ਅਰਾਧਨਾ ਦਾ ਸਾਹਿੱਤ*

ਸੰਪਾਦਕ ਨੇ ਭਗਤੀ ਤੇ ਤਸੱਵੁਫ਼ (ਸੂਫ਼ੀਪੁਣੇ) ਨੂੰ ਪ੍ਰਭੂ-ਅਰਾਧਨਾ ਦੇ ਸਾਂਝੇ ਸਿਰਨਾਵੇਂ ਥੱਲੇ ਵਿਚਾਰਨ ਦਾ ਮਨ ਏਸ ਕਰਕੇ ਬਣਾਇਆ ਹੈ ਕਿ ਵਿੱਚੋਂ ਦੋਹਾਂ ਮਾਰਗਾਂ ਦਾ ਮਨੋਰਥ ਤੇ ਤਾਤਪਰਜ ਇੱਕੋ ਹੈ, ਭਾਵੇਂ ਆਪਣੇ ਪਾਰਿਭਾਸ਼ਿਕ ਸ਼ਬਦਾਂ ਲਈ ਇਕ ਦੀ ਝਾਕ ਸੰਸਕ੍ਰਿਤ ਮੂਲ ਵੱਲ ਤੇ ਦੂਜੇ ਦੀ ਅਰਬੀ-ਫ਼ਾਰਸੀ ਮੂਲ ਵੱਲ ਰਹੀ ਹੈ। ਭਗਤ ਤੇ ਸੂਫ਼ੀ ਦੋਵੇਂ ਆਸਤਕ ਹੁੰਦੇ ਹਨ। ਦੁਹਾਂ ਦੀ ਜਗਿਆਸਾ ਕਰਤਾਰ ਉੱਤੇ ਜਾ ਮੁੱਕਦੀ ਹੈ। ਦੋਹਾਂ ਦਾ ਕਰਤਾਰ, ਖ਼ਾਸ ਕਰ ਕੇ ਨਿਰਗੁਣੀ ਭਗਤਾਂ ਤੇ ਸੂਫ਼ੀਆਂ ਦਾ, ਅਨਾਦਿ, ਅਜੂਨੀ ਤੇ ਅਨੰਤ ਹੈ। ਬ੍ਰਹਿਮੰਡ ਦੀ ਚਕਰਾ ਦੇਣ ਵਾਲੀ ਬਚਿੱਤਰਤਾ ਤੇ ਵਿਸ਼ਾਲਤਾ ਵਿਚ ਉਹੀ ਇਕ ਅਚੱਲ, [illegible]

ਸਰਬ-ਵਿਆਪਕ ਤੇ ਸੁਜਾਨ ਵਸਤ ਹੈ, ਹੋਰ ਹਰ ਸ਼ੈ ਉਸ ਦੀ ਚਲਾਇਮਾਨ ਲੀਲ੍ਹਾ ਹੈ। ਦੋਵੇਂ ਹੀ ਇਹ ਵੀ ਮੰਨਦੇ ਹਨ ਕਿ ਬੇਸ਼ੱਕ ਮਨੁੱਖ ਨੇ ਮੌਤ ਦਾ ਖਾਜਾ ਤਾਂ ਬਣਨਾ ਹੀ ਬਣਨਾ ਹੈ, ਪਰ ਜਿੰਨੀ ਕੁ ਮੁਹਲਤ ਉਸ ਨੂੰ ਇਸ ਜਗਤ ਵਿਚ ਵਿਚਰਨ ਦੀ ਮਿਲਦੀ ਹੈ, ਉਸੇ ਦੇ ਵਿਚ ਵਿਚ ਉਹ ਪਰਮ-ਆਤਮਾ ਨੂੰ ਮਿਲ ਸਕਦਾ ਹੈ। ਦੋਵੇਂ ਇਕਮਤ ਹਨ ਕਿ ਆਤਮਾ ਲਈ ਪਰਮ-ਆਤਮਾ ਤਕ ਪਹੁੰਚਣ ਦਾ ਸਭ ਤੋਂ ਵਧੀਆ ਤੇ ਸੌਖਾ ਰਾਹ 'ਪ੍ਰੇਮ' ਵਾਲਾ ਹੈ। ਦੋਵੇਂ ਮੰਨਦੇ ਹਨ ਕਿ ਆਦਰਸ਼ ਪ੍ਰੇਮੀ ਦੁਮੂੰਹਾਂ ਹੁੰਦਾ ਹੈ—ਉਸ ਦਾ ਇਕ ਮੂੰਹ ਖ਼ਾਲਿਕ ਜਾਂ ਕਰਤਾਰ ਵੱਲ ਤੇ ਦੂਜਾ ਉਸ ਦੀ ਖ਼ਲਕਤ ਜਾਂ ਰਚਨਾ ਵੱਲ ਹੁੰਦਾ ਹੈ। ਜਿਸ ਦੇ ਅੰਦਰ ਪ੍ਰੇਮ ਦੀ ਬੂਟੀ ਉੱਗ ਪਵੇ, ਉਸ ਲਈ ਬਿਗਾਨਾ ਕੋਈ ਨਹੀਂ ਰਹਿੰਦਾ; ਉਸ ਲਈ ਊਚ-ਨੀਚ ਦਾ ਫ਼ਰਕ ਮਿਟ ਜਾਂਦਾ ਹੈ; ਉਸ ਵਿਚ ਹਉਮੈ ਦੀ ਥਾਂ ਨਿਮਰਤਾ, ਸਵਾਰਥ ਦੀ ਥਾਂ ਪਰਉਪਕਾਰ, ਕ੍ਰੋਧ ਦੀ ਥਾਂ ਦਇਆ, ਲੋਭ ਦੀ ਥਾਂ ਸੰਤੋਖ ਤੇ ਕਾਮ-ਵਾਸ਼ਨਾ ਦੀ ਥਾਂ ਸੰਜਮ ਆ ਵੱਸਦਾ ਹੈ। ਪ੍ਰਭੂ ਦੇ ਆਰਾਧਕ ਨੂੰ ਭਗਤ ਕਹਿ ਲਓ ਜਾਂ ਸੂਫ਼ੀ, ਉਸ ਵਿਚ ਸਮਰਪਣ ਮਿਲੇਗਾ, ਸ਼ਰਧਾ ਤੇ ਉਪਾਸਨਾ ਹੋਵੇਗੀ, ਸੇਵਾ ਦਾ ਉਮਾਹ ਤੇ ਭਾਈਚਾਰੇ ਦੀ ਭਾਵਨਾ ਦਿੱਸੇਗੀ। ਦੋਹਾਂ ਵਿਚ ਮੇਲ ਦੀ ਤਾਂਘ ਤੇ ਖ਼ੁਸ਼ੀ ਅਤੇ ਵਿਛੋੜੇ ਦਾ ਭੈ ਤੇ ਦੁੱਖ ਮਿਲਦਾ ਹੈ। ਸੂਫ਼ੀ ਦਾ ਦਾਅਵਾ ਹੈ ਕਿ ਬੰਦਾ ਲਾ ਜ਼ੋਰ ਲਵੇ, ਉਹ ਓਨੀ ਦੇਰ ਆਪਣੀ ਮੰਜ਼ਿਲ ਉੱਤੇ ਨਹੀਂ ਪਹੁੰਚ ਸਕਦਾ, ਜਿੰਨੀ ਦੇਰ ਉਹ 'ਮੁਰਸ਼ਦ' ਦੇ ਲੜ ਨਹੀਂ ਲੱਗਦਾ। ਏਧਰ, ਭਗਤ ਦਾ ਨਿਰਣਾ ਹੈ ਕਿ ਗੁਰੂ ਬਿਨਾਂ ਕਿਸੇ ਦੀ ਗਤੀ ਹੋ ਹੀ ਨਹੀਂ ਸਕਦੀ।

ਇਸ ਸਮੇਂ ਵਿਚ ਢੇਰ ਸਾਰਾ ਸਾਹਿੱਤ ਭਗਤੀ-ਭਾਵ ਵਾਲਾ ਮਿਲਦਾ ਹੈ। ਸ਼ਾਇਦ ਹੀ ਕੋਈ ਕਾਵਿ-ਰੂਪ ਜਾਂ ਛੰਦ-ਰੂਪ ਹੋਵੇਗਾ, ਜਿਸ ਨੂੰ ਸੂਫ਼ੀ ਭਗਤਾਂ ਨੇ ਆਪਣੇ ਭਾਵ ਉਜਾਗਰ ਕਰਨ ਲਈ ਵਰਤਿਆ ਨਹੀਂ ਹੋਣਾ। ਖ਼ਾਸ ਕਰਕੇ ਕਾਫ਼ੀ, ਸੀਹਰਫ਼ੀ, ਬਾਰਾਂਮਾਹੇ, ਆਦਿ ਵਾਲੇ ਰੂਪਾਂ ਦੀ ਵਰਤੋਂ ਹੋਈ। ਬੁੱਲ੍ਹੇ ਸ਼ਾਹ ਇਸ ਵੰਨਗੀ ਦਾ ਵੱਡਾ ਨੁਮਾਇੰਦਾ ਹੈ, ਪਰ ਇਸ ਭਾਵ ਦੇ ਅੰਸ਼ ਵਾਰਸ ਸ਼ਾਹ ਦੀ ਹੀਰ ਤੇ ਹਾਸ਼ਮ ਦੇ ਦੋਹੜਿਆਂ ਵਿਚ ਵੀ ਬਥੇਰੇ ਮਿਲ ਜਾਂਦੇ ਹਨ। ਧਰਮ ਦੇ ਦਾਅਵੇਦਾਰਾਂ ਤੇ ਉਨ੍ਹਾਂ ਦੇ ਅਮਲਾਂ ਦੇ ਵਿਚਕਾਰਲੀ ਖਾਈ ਨੂੰ ਵੇਖ ਕੇ ਕੋਈ ਸੱਚਾ-ਸੁੱਚਾ ਪ੍ਰਭੂ ਅਰਾਧਕ ਚੁੱਪ ਨਹੀਂ ਰਹਿ ਸਕਦਾ, ਕਿਉਂਕਿ ਉਸ ਨੂੰ ਪਤਾ ਹੁੰਦਾ ਹੈ ਕਿ ਮੰਜ਼ਿਲ ਉੱਤੇ ਰਾਹ ਨੇ ਪਹੁੰਚਾਉਣਾ ਹੈ, ਕੁਰਾਹ ਨੇ ਨਹੀਂ। ਪੰਜਾਬੀ ਭਗਤਾਂ ਤੇ ਸੂਫ਼ੀਆਂ ਦੇ ਇਸ ਸੋਧਕ ਫ਼ਿਕਰ ਨੇ, ਉਨ੍ਹਾਂ ਨੂੰ ਸਮਾਜਿਕ ਭਗੌੜੇ ਨਹੀਂ ਬਣਨ ਦਿੱਤਾ।

## *(ੲ) ਰੰਜਨ ਦਾ ਸਾਹਿੱਤ*

ਰਸ-ਰੰਗ ਦੇ ਦੋਖੀਆਂ ਤੇ ਖ਼ੁਸ਼ੀ ਤੋਂ ਤ੍ਰਹਿਣ ਵਾਲੇ ਖੜਸੁੱਕ ਬੰਦਿਆਂ ਨੂੰ ਛੱਡ ਕੇ, ਰੰਜਨ ਦੀ ਲੋੜ ਹਰ ਕਿਸੇ ਨੂੰ ਮਹਿਸੂਸ ਹੁੰਦੀ ਹੈ। ਸਰੀਰ ਥੱਕ-ਟੁੱਟ ਜਾਵੇ ਤਾਂ ਰਾਹਤ ਭਾਲਦਾ ਹੈ ਤੇ ਵਿਸ਼ੇਸ਼ੱਗਾਂ ਦਾ ਕਹਿਣਾ ਹੈ ਕਿ ਰਾਹਤ ਵੇਲੇ ਰਾਹਤ ਨਾ ਮਿਲੇ ਤਾਂ ਸਰੀਰ ਰੋਗਾਂ ਨੂੰ ਅਵਾਜ਼ਾਂ ਮਾਰਨ ਲੱਗ ਪੈਂਦਾ ਹੈ। ਸਰੀਰ ਨੂੰ ਰਾਹਤ ਮਿਲਦੀ ਹੈ, ਬਿਸਰਾਮ ਨਾਲ। ਸਰੀਰ ਵਾਂਗ ਹੀ ਮਨ ਵੀ ਅਕੇਵੇਂ ਤੇ ਤਣਾਉ ਦਾ ਸ਼ਿਕਾਰ ਹੋ ਜਾਂਦਾ ਹੈ। ਓਦੋਂ ਇਸ ਨੂੰ ਵੀ ਰਾਹਤ ਦੀ ਲੋੜ ਪੈਂਦੀ ਹੈ ਤੇ ਇਹ ਰਾਹਤ ਨਿਰੇ ਬਿਸਰਾਮ ਤੋਂ ਨਹੀਂ, ਰੰਜਨ ਜਾਂ ਬਹਿਲਾਵੇ ਤੋਂ ਕਿਤੇ ਵੱਧ ਮਿਲਦੀ ਹੈ। ਪ੍ਰਾਚੀਨ ਮਨੋਵਿਗਿਆਨੀਆਂ ਨੇ ਨੌਂ ਤਰ੍ਹਾਂ ਦੇ ਪ੍ਰਮੁਖ ਰਸ ਲੱਭੇ ਹਨ ਜੋ ਮਨੋਰੰਜਨ ਦੇ ਕੰਮ ਆਉਂਦੇ ਹਨ। ਇਹ ਹਨ ਸ਼ਿੰਗਾਰ, ਹਾਸ, ਕਰੁਣਾ, ਰੌਦ੍ਰ, ਵੀਰ, ਭਿਆਨਕ, ਬੀਭਤਸ, ਅਦਭੁਤ ਤੇ ਸ਼ਾਂਤ। ਵਾਰਕਾਰ ਵੀਰ ਰਸ ਦੀ ਵਰਤੋਂ ਕਿਵੇਂ ਕਰਦੇ ਸਨ ਤੇ ਪ੍ਰਭੂ ਦੇ ਅਰਾਧਕ ਸ਼ਾਂਤ ਰਸ ਦੀ ਕਿਵੇਂ ਕਰਦੇ ਸਨ, ਇਹ ਅਸੀਂ ਵੇਖ ਆਏ ਹਾਂ। ਹੁਣ ਅਸੀਂ ਵੇਖਣਾ ਇਹ ਹੈ

ਕਿ ਇਨ੍ਹਾਂ ਵਾਰਕਾਰਾਂ ਤੇ ਅਰਾਧਕਾਂ ਦੇ ਸਮਕਾਲੀ ਕਵੀ ਹੋਰ ਰਸਾਂ ਦੀ ਵਰਤੋਂ, ਖ਼ਾਸ ਕਰਕੇ ਸ਼ਿੰਗਾਰ ਦੀ, ਕਿਵੇਂ ਕਰਦੇ ਸਨ ?

ਸ਼ਿੰਗਾਰ ਦੇ ਪ੍ਰਗਟਾਵੇ ਲਈ ਇਸ ਸਮੇਂ ਦੇ ਕਵੀਆਂ ਨੂੰ ਸਭ ਤੋਂ ਵੱਧ ਖਿੱਚ ਪਾਉਣ ਵਾਲਾ ਸਾਹਿੱਤਿਕ ਰੂਪ ਕਿੱਸਾ ਲੱਗਿਆ। ਜਿੱਥੇ 'ਕਿੱਸਾ', ਕਵੀਆਂ ਨੂੰ ਆਪਣੀ ਪ੍ਰਤਿਭਾ ਖੁੱਲ੍ਹ ਕੇ ਪ੍ਰਦਰਸ਼ਿਤ ਕਰਨ ਦੇ ਮੌਕੇ ਮੁਹੱਈਆ ਕਰਦਾ ਸੀ, ਉਥੇ ਇਸ ਵਿਚ ਪਾਠਕਾਂ ਦੀਆਂ ਕਈ ਸੁਹਜਾਤਮਕ ਤੇ ਭਾਵਾਤਮਕ ਭੁੱਖਾਂ ਤ੍ਰਿਪਤਾਉਣ ਦੀ ਭਰਪੂਰ ਸਮਰੱਥਾ ਵੀ ਮੌਜੂਦ ਸੀ। ਕਿੱਸੇ ਵਿਚ ਕਹਾਣੀ ਤਾਂ ਹੁੰਦੀ ਹੀ ਸੀ, ਜੋ ਕਿਸੇ ਵੀ ਸਰੋਤੇ ਜਾਂ ਪਾਠਕ ਨੂੰ ਬੰਨ੍ਹ ਕੇ ਬਹਾਉਣ ਦੀ ਇਕ ਜੁਗੋ-ਜੁਗ ਅਟਲ ਜੁਗਤ ਹੈ, ਪਰ ਇਸ ਦੇ ਨਾਲ ਹੀ ਇਹ ਨਾਟਕ ਤੇ ਨਾਵਲ ਵਾਲੇ ਕੰਮ ਵੀ ਕਰਦਾ ਸੀ। ਬਿਰਤਾਂਤ ਤੇ ਵਰਣਨ, ਚਿਤਰਕਾਰੀ ਤੇ ਸੰਗੀਤ, ਕਲਪਨਾ ਤੇ ਯਥਾਰਥ, ਨਸੀਹਤ ਤੇ ਤਾੜਨਾ, ਰਸ ਤੇ ਅਲੰਕਾਰ—ਗੱਲ ਕੀ, ਕਿੱਸੇ ਵਿਚ, ਵਿਸ਼ੇ ਤੇ ਰੂਪ ਦੇ ਹਰ ਪੱਖ ਨੂੰ, ਆਪਣੀ ਲੋੜ ਅਨੁਸਾਰ ਵਰਤ ਲੈਣ ਦੀ ਯੋਗਤਾ ਸੀ। ਇਸ ਵੇਲੇ ਦੇ ਕਵੀ ਕਿੱਸੇ ਨੂੰ ਅਜਿਹਾ ਲਚਕਦਾਰ ਤੇ ਸਹਿਣਸ਼ੀਲ ਸਾਹਿੱਤਿਕ ਰੂਪ ਬਣਾਉਣ ਵਿਚ ਸਫਲ ਹੋਏ ਕਿ ਇੱਕੋ ਕਿਰਤ ਵਿੱਚੋਂ ਹਲਤ ਦਾ ਸੁਆਦ ਵੀ ਮਿਲਣ ਲੱਗ ਪਿਆ ਤੇ ਪਲਤ ਦਾ ਵੀ, ਮਜਾਜ਼ੀ ਇਸ਼ਕ ਵਾਲੇ ਵੀ ਖ਼ੁਸ਼ ਤੇ ਹਕੀਕੀ ਇਸ਼ਕ ਵਾਲੇ ਵੀ ਖ਼ੁਸ਼; ਸਭਿਆਚਾਰ ਦੇ ਵੰਨ-ਸੁਵੰਨੇ ਦ੍ਰਿਸ਼ਾਂ ਦੇ ਸੰਭਾਲਕਾਂ ਲਈ ਵੀ ਸਾਮਗਰੀ ਮੌਜੂਦ ਤੇ ਸਮਾਜਿਕ ਬੰਧਨਾਂ ਵਿਰੁੱਧ ਸਿਰ ਚੁੱਕਣ ਵਾਲੇ ਸਾਹਸੀ ਗੱਭਰੂਆਂ ਤੇ ਮੁਟਿਆਰਾਂ ਲਈ ਪੂਰਨੇ ਵੀ ਪ੍ਰਾਪਤ। ਹੌਲੀ ਹੌਲੀ, ਕਿੱਸਾ, ਇਕ ਵੱਡ-ਉਦਰੀ ਰੂਪ ਬਣ ਗਿਆ, ਜੋ ਇਕ ਪਾਸੇ ਬਾਰਾਂਮਾਹੇ, ਸੀਹਰਫ਼ੀਆਂ, ਅਠਵਾਰਿਆਂ ਵਰਗੇ ਕਾਵਿ-ਰੂਪਾਂ ਤੇ ਅਨੇਕ ਛੰਦਕ ਜੁਗਤਾਂ ਨੂੰ ਵੀ ਆਪਣੀ ਸਜਾਵਟੀ ਸਾਮਗਰੀ ਵਜੋਂ ਵਰਤਣ ਦੀ ਦਲੇਰੀ ਕਰਨ ਲੱਗ ਪਿਆ ਤੇ ਦੂਜੇ ਪਾਸੇ ਵੀਰਤਾ, ਭਗਤੀ, ਪ੍ਰਸ਼ਨੋਤਰੀ, ਪ੍ਰਕਿਰਤੀ-ਚਿਤਰਣ, ਆਦਿ ਦੇ ਖੇਤਰਾਂ ਉੱਤੇ ਵੀ ਆਪਣਾ ਹੱਕ-ਸੁਫ਼ਾ ਜਤਾਉਣ ਲੱਗ ਪਿਆ। ਚੰਗੀ ਗੱਲ ਇਹ ਹੋਈ ਕਿ ਸਾਡੇ ਉਸ ਵੇਲੇ ਦੇ ਬਹੁਤੇ ਕਵੀਆਂ ਨੇ ਫ਼ਾਰਸੀ ਕਿੱਸੇ (ਮਸਨਵੀ) ਦੇ ਵਿਆਪਕ ਪ੍ਰਭਾਵ ਦੇ ਬਾਵਜੂਦ, ਆਪਣੀਆਂ ਕਥਾਵਾਂ ਤੇ ਘਟਨਾ-ਸਥਾਨਾਂ, ਪਾਤਰਾਂ ਤੇ ਰਸਮਾਂ-ਰਿਵਾਜਾਂ, ਆਦਿ ਦੀ ਚੋਣ ਵਿਚ ਠੇਠ ਪੰਜਾਬੀ ਮਾਹੌਲ ਨੂੰ ਪਹਿਲ ਦਿੱਤੀ। ਹੀਰ ਰਾਂਝਾ ਤੇ ਮਿਰਜ਼ਾ-ਸਾਹਿਬਾਂ ਇਹੋ ਜਿਹੇ ਕਿੱਸਿਆਂ ਦੀਆਂ ਮਿਸਾਲਾਂ ਹਨ। ਇਨ੍ਹਾਂ ਦੇ ਸਾਰੇ ਪਾਤਰ ਪੰਜਾਬੀ ਹਨ ਤੇ ਘਟਨਾਵਾਂ ਵੀ ਪੰਜਾਬ ਵਿਚ ਹੀ ਵਾਪਰਦੀਆਂ ਹਨ। ਸੋਹਣੀ-ਮਹੀਂਵਾਲ ਵਿਚ ਸੋਹਣੀ ਪੰਜਾਬਣ ਹੈ ਤੇ ਮਹੀਂਵਾਲ ਬੁਖ਼ਾਰੇ ਦਾ ਉਜ਼ਬੇਕ, ਪਰ ਕਿੱਸਾਕਾਰਾਂ ਨੇ ਪੰਜਾਬਣ ਦੇ ਇਸ਼ਕ ਪਾਸੋਂ ਉਜ਼ਬੇਕ ਦਾ ਅਜਿਹਾ ਕਾਇਆ-ਕਲਪ ਕਰਵਾਇਆ ਹੈ ਕਿ ਉਸ ਦਾ ਉਜ਼ਬੇਕਪੁਣਾ ਖ਼ੁਰਦਬੀਨ ਨਾਲ ਵੇਖਿਆਂ ਵੀ ਨਹੀਂ ਦਿੱਸਦਾ। ਸੱਸੀ ਸਿੰਧਣ ਹੈ, ਤੇ ਪੁੰਨੂੰ ਕੇਚ ਮਕਰਾਨ ਦਾ, ਪਰ ਲੱਗਦੇ ਇਹ ਵੀ ਥਲ (ਪਾਕਿਸਤਾਨ) ਦੇ ਸਰਾਇਕੀ (ਪੱਛਮੀ ਪੰਜਾਬੀ) ਪਾਤਰ ਹਨ। ਇਨ੍ਹਾਂ ਦੇ ਨਾਲ ਲੈਲਾ ਮਜਨੂੰ, ਯੂਸਫ਼-ਜ਼ੁਲੈਖ਼ਾ ਵੀ ਪ੍ਰਚਲਿਤ ਹੋਏ। ਲੈਲਾ ਮਜਨੂੰ ਤੇ ਯੂਸਫ਼-ਜ਼ੁਲੈਖ਼ਾ ਈਰਾਨ ਰਾਹੀਂ ਅਰਬ ਤੋਂ ਲਿਆਂਦੇ ਗਏ, ਜਦਕਿ ਦੇਉ ਤੇ ਪਰੀਆਂ 'ਕੋਹ ਕਾਫ਼' ਜਾਂ 'ਕਾਕੇਸ਼ਸ' ਪਹਾੜ (ਜਾਰਜੀਆ) ਤੋਂ ਲਿਆਂਦੀਆਂ ਗਈਆਂ।

ਕਿੱਸਾ, ਇਸ ਸਮੇਂ ਦੇ ਪੰਜਾਬੀ ਜੀਵਨ ਦਾ ਹਰਮਨ-ਪਿਆਰਾ ਸਾਹਿੱਤਿਕ ਵਾਹਣ ਬਣਿਆ। ਇਸ ਦੇ ਸ਼ਾਹਕਾਰ ਸਮੁੱਚੇ ਪੰਜਾਬੀ ਸਾਹਿੱਤ ਦੇ ਅਮਰ ਸ਼ਾਹਕਾਰ ਬਣ ਚੁੱਕੇ ਹਨ। ਵਾਰਿਸ ਸ਼ਾਹ, ਹਾਸ਼ਮ ਤੇ ਫ਼ਜ਼ਲ ਸ਼ਾਹ ਇਸ ਸੰਕਲਨ ਵਿਚ ਇਸੇ ਵੰਨਗੀ ਦੇ ਪ੍ਰਮੁਖ ਨੁਮਾਇੰਦੇ ਹਨ।

# ਰੀਕਾਰਡ ਆਫ਼ਿਸ ਵਾਲੀ ਹਾਸ਼ਮ ਦੀ ਪੋਥੀ*

*ਪੰਜਾਬੀ ਦੁਨੀਆ* ਦੇ ਜੁਲਾਈ 1951 ਵਾਲੇ ਪਰਚੇ ਵਿਚ ਜਿਹੜਾ ਹਾਸ਼ਮ ਵਾਲਾ ਪੇਪਰ ਛਪਿਆ ਹੈ, ਉਸ ਵਿਚ ਹਾਸ਼ਮ ਦੀਆਂ ਰਚਨਾਵਾਂ ਦੀ ਚਰਚਾ ਕਰਦੇ ਮੈਂ ਕਿਹਾ ਸੀ :

> "ਪਿਛਲੇ ਸਾਲ ਸ਼ਿਮਲੇ ਦੀ ਇਕ ਕਿਤਾਬਾਂ ਦੀ ਨੁਮਾਇਸ਼ ਵਿਚ ਡਾਕਟਰ ਗੁਲਸ਼ਨ ਲਾਲ ਚੋਪੜਾ ਨੇ ਮੇਰਾ ਧਿਆਨ ਹਾਸ਼ਮ ਦੇ ਕਿੱਸਿਆਂ ਦੇ ਇਕ ਸੰਗ੍ਰਹਿ ਵੱਲ ਦੁਆਇਆ, ਜਿਸ ਵਿਚ ਕੁੱਝ ਅਜਿਹੇ ਕਿੱਸੇ ਸਨ, ਜਿਨ੍ਹਾਂ ਦਾ ਜ਼ਿਕਰ ਮੈਂ ਅੱਗੇ ਕਦੇ ਨਹੀਂ ਪੜ੍ਹਿਆ, ਸੁਣਿਆ। ਸ਼ਿਮਲੇ ਤੋਂ ਪਟਿਆਲੇ ਆ ਜਾਣ ਦੇ ਕਾਰਨ ਮੈਨੂੰ ਉਹ ਸੰਗ੍ਰਹਿ ਵਾਚਣ ਦਾ ਮੌਕਾ ਨਹੀਂ ਮਿਲਿਆ। ਇਸ ਸੰਗ੍ਰਹਿ ਵਿਚ ਉਸਦੇ ਕੁੱਝ ਪ੍ਰਸਿੱਧ ਕਿੱਸਿਆਂ ਤੋਂ ਛੁੱਟ ਸ੍ਰੀ ਰਾਮ ਚੰਦਰ ਤੇ ਮੀਰਾਂਬਾਈ ਵਰਗੇ ਹਿੰਦਵਾਣੀ ਕਿੱਸੇ ਵੀ ਸ਼ਾਮਲ ਹਨ।"

ਜੁਲਾਈ ਦੇ ਅੰਤ ਵਿਚ ਮੈਨੂੰ ਸ਼ਿਮਲੇ ਜਾਣ ਦਾ ਮੌਕਾ ਮਿਲਿਆ। ਮੇਰੇ ਮਨ ਵਿਚ ਉਪਰੋਕਤ ਪੋਥੀ ਨੂੰ ਘੋਖਣ ਦੀ ਖੁਤਖੁਤੀ ਤਾਂ ਲੱਗੀ ਹੀ ਹੋਈ ਸੀ, ਸੋ ਮੈਂ ਸਮਾਂ ਕੱਢ ਕੇ ਪੰਜਾਬ ਸਰਕਾਰ ਦੇ ਰੀਕਾਰਡ ਆਫ਼ਿਸ ਪਹੁੰਚਿਆ। ਡਾ. ਚੋਪੜਾ ਸਾਹਿਬ ਦੇ ਸਹਾਇਕ ਮਿਸਟਰ ਸੂਰੀ ਨੇ ਮੈਨੂੰ ਹਾਸ਼ਮ ਵਾਲੀ ਪੋਥੀ ਬੜੀ ਤਸੱਲੀ ਨਾਲ ਵੇਖਣ ਦੀ ਆਗਿਆ ਬਖ਼ਸ਼ੀ, ਜਿਸ ਲਈ ਮੈਂ ਉਨ੍ਹਾਂ ਦਾ ਹਾਰਦਿਕ ਧੰਨਵਾਦ ਕਰਦਾ ਹਾਂ।

ਹਾਸ਼ਮ ਦੇ ਕਿੱਸਿਆਂ ਵਾਲੀ ਜਿਹੜੀ ਪੋਥੀ ਮੈਨੂੰ ਵਿਖਾਈ ਗਈ, ਉਸ ਦਾ ਰੀਕਾਰਡ ਆਫ਼ਿਸ ਵਿਚ ਨੰਬਰ 4445 ਹੈ। ਪੋਥੀ ਗੁਰਮੁਖੀ ਅੱਖਰਾਂ ਵਿਚ ਪਦ-ਛੇਦ ਤੋਂ ਬਿਨਾਂ ਲਿਖੀ ਹੋਈ ਹੈ। ਆਫ਼ਿਸ ਵੱਲੋਂ ਜਿਹੜੀ ਪਰਚੀ ਇਸ ਪੋਥੀ ਦੇ ਉੱਪਰ ਰੱਖੀ ਹੋਈ ਹੈ, ਉਸ ਉੱਤੇ ਲਿਖਿਆ ਹੋਇਆ ਹੈ ਕਿ ਇਸ ਵਿਚ ਹਾਸ਼ਮ ਦੇ ਅੱਗੇ-ਲਿਖੇ ਛੇ ਕਿੱਸੇ ਸ਼ਾਮਿਲ ਹਨ :

1. ਸ਼ੀਰੀਂ ਫ਼ਰਹਾਦ;
2. ਸੋਹਣੀ ਮਹੀਂਵਾਲ;
3. ਸੱਸੀ ਪੁੰਨੂੰ;
4. ਸ੍ਰੀ ਰਾਮ ਚੰਦਰ;
5. ਮੀਰਾਂਬਾਈ; ਤੇ
6. ਹੀਰ ਰਾਂਝਾ।

ਪਰ ਗਹੁ ਨਾਲ ਵੇਖਣ ਦੇ ਪਿੱਛੋਂ ਪਤਾ ਲੱਗਾ ਕਿ ਪਹਿਲੇ ਤਿੰਨ ਕਿੱਸਿਆਂ ਤੋਂ ਸਿਵਾ ਉਸ ਵਿਚ ਕੋਈ ਰਚਨਾ ਹਾਸ਼ਮ ਦੀ ਨਹੀਂ। ਰੀਕਾਰਡ ਆਫ਼ਿਸ ਵੱਲੋਂ ਦਿੱਤੀ ਗਈ ਹਾਸ਼ਮ ਦੀਆਂ ਰਚਨਾਵਾਂ ਦੀ ਸੂਚੀ ਗੁਮਰਾਹ ਕਰਨ ਵਾਲੀ ਹੈ। ਸ਼ਾਇਦ ਇਸੇ ਸੂਚੀ ਤੋਂ ਗੁਮਰਾਹ

---

* ਸਤੰਬਰ, 1951 ਦੇ *ਪੰਜਾਬੀ ਦੁਨੀਆ*, ਪਟਿਆਲਾ ਵਿਚ ਛਪਿਆ ਲੇਖ।

ਹੋ ਕੇ ਪ੍ਰੋ. ਸੁਰਿੰਦਰ ਸਿੰਘ ਕੋਹਲੀ ਨੇ ਰਾਮਚੰਦਰ, ਮੀਰਾਂਬਾਈ ਤੇ ਹੀਰ ਰਾਂਝਾ ਨੂੰ ਹਾਸ਼ਮ ਦੀ ਕਿਰਤ ਮੰਨਿਆ ਹੈ ਤੇ ਪਹਿਲੇ ਦੋ ਕਿੱਸਿਆਂ ਬਾਰੇ ਇਹ ਰਾਇ ਵੀ ਕਾਇਮ ਕਰ ਲਈ ਹੈ:

"ਉਪਰ ਲਿਖੇ ਕਿੱਸਿਆਂ ਵਿਚੋਂ ਰਾਮਚੰਦਰ ਤੇ ਮੀਰਾਂਬਾਈ ਇਤਿਹਾਸਕ ਕਿੱਸੇ ਹਨ ਅਤੇ ਹਿੰਦੂ ਧਰਮ ਬਾਰੇ ਕਵੀ ਦੇ ਗਿਆਨ ਨੂੰ ਪ੍ਰਗਟਾਂਦੇ ਹਨ।"[1]

ਕਿਸੇ ਅਜਿਹੇ ਟਪਲੇ ਦੀ ਪੇਸ਼ਬੰਦੀ ਦੇ ਖ਼ਿਆਲ ਨਾਲ ਮੈਂ ਇਹ ਮੁਨਾਸਬ ਸਮਝਦਾ ਹਾਂ ਕਿ ਇਸ ਪੋਥੀ ਦੇ ਜਿਹੜੇ ਨੋਟ ਮੈਂ ਲੈ ਸੱਕਿਆ, ਉਹ ਹਾਸ਼ਮ ਦੇ ਸਾਰੇ ਪਾਠਕਾਂ ਦੇ ਪੇਸ਼ ਕਰ ਦਿਆਂ। ਇਹ ਵੇਰਵਾ ਹੇਠਾਂ ਦਿੱਤਾ ਜਾ ਰਿਹਾ ਹੈ:

ਪੋਥੀ ਵਿਚ ਪਹਿਲੀ ਚੀਜ਼ ਹਾਸ਼ਮ ਦਾ ਕਿੱਸਾ 'ਸ਼ੀਰੀਂ ਫ਼ਰਹਾਦ' ਹੈ—'ਅਥ ਸ਼ੀਰੀਂ ਫ਼ਰਿਹਾਦ ਲਿਖਯਤੇ।' ਇਹ ਕਿੱਸਾ ਫ਼ੋਲੀਓ 1 ੳ ਤੋਂ 50 ੳ ਦੇ ਅੱਧ ਤੱਕ ਚੱਲਦਾ ਹੈ। ਇਸ ਤੋਂ ਅੱਗੇ, ਬਿਨਾਂ ਕੋਈ ਥਾਂ ਛੱਡੇ, ਫ਼ੋਲੀਓ 50 ਉਤੋਂ ਹੀ, 'ਸੋਹਣੀ ਮਹੀਂਵਾਲ' ਦਾ ਕਿੱਸਾ ਸ਼ੁਰੂ ਹੋ ਜਾਂਦਾ ਹੈ—'ਅਥ ਸੋਹਣੀ ਮੇਹੀਵਾਲਿ ਕੀ ਬਾਰਤਾ ਲਿਖਯਤੇ'। ਫ਼ੋਲੀਓ 50 ੳ ਤੋਂ ਬਾਅਦ ਲਿਖਾਰੀ ਪਾਸੋਂ ਫ਼ੋਲੀਓ ਦਾ ਅੰਕ ਗ਼ਲਤ ਲਿਖਿਆ ਗਿਆ ਜਾਪਦਾ ਹੈ ਕਿਉਂਕਿ 51 ਦੀ ਥਾਂ 41 ਲਿਖਿਆ ਹੋਇਆ ਹੈ ਤੇ ਅੱਗੋਂ ਸਾਰੀ ਪੋਥੀ ਵਿਚ ਇਹ ਗ਼ਲਤੀ ਤੁਰੀ ਜਾਂਦੀ ਹੈ। ਇਸ ਨੋਟ ਵਿਚ ਮੈਂ ਪੋਥੀ ਵਾਲੇ ਗ਼ਲਤ ਅੰਕਾਂ ਦੀ ਥਾਂ ਠੀਕ ਅੰਕ ਦਿੱਤੇ ਹਨ। ਸੋਹਣੀ ਮਹੀਂਵਾਲ ਦੀ ਵਾਰਤਾ ਫ਼ੋਲੀਓ 81 ੳ ਦੀ ਠੀਕ ਉੱਪਰਲੀ ਤੀਜੀ ਸਤਰ ਉੱਤੇ ਮੁੱਕ ਜਾਂਦੀ ਹੈ ਤੇ ਉਸ ਤੋਂ ਇਕਦਮ ਬਾਅਦ ਉਸੇ ਫ਼ੋਲੀਓ ਉੱਤੇ 'ਸੱਸੀ ਪੁੰਨੂੰ' ਦਾ ਕਿੱਸਾ ਸ਼ੁਰੂ ਹੋ ਜਾਂਦਾ ਹੈ—'ਅਥ ਸਸੀ ਪੁੰਨੂੰ ਕੀ ਕਥਾ ਕ੍ਰਿਤ ਹਾਸ਼ਮ ਲਿਖਯਤੇ।' ਇਹ ਕਥਾ ਫ਼ੋਲੀਓ 104 ਅ ਉੱਤੇ ਆ ਮੁੱਕਦੀ ਹੈ।

ਇਹ ਤਿੰਨੇ ਕਿੱਸੇ ਹਾਸ਼ਮ ਦੇ ਹਨ ਤੇ ਇਨ੍ਹਾਂ ਦਾ ਮਤਨ, ਜਿੱਥੋਂ ਤਕ ਮੈਂ ਆਪਣੀ ਯਾਦ ਨਾਲ ਪਤਾ ਲਾ ਸਕਿਆ, ਛਪੇ ਹੋਏ ਕਿੱਸਿਆਂ ਵਾਲਾ ਹੀ ਲੱਗਦਾ ਸੀ। ਤਿੰਨਾਂ ਹੀ ਕਿੱਸਿਆਂ ਦੇ ਖ਼ਾਸ ਖ਼ਾਸ ਮੌਕਿਆਂ ਨੂੰ ਤਿਰੰਗੀਆਂ-ਚੌਰੰਗੀਆਂ ਤਸਵੀਰਾਂ ਰਾਹੀਂ ਸਚਿੱਤਰ ਕੀਤਾ ਹੋਇਆ ਹੈ। ਸਭ ਤੋਂ ਵੱਧ ਅਰਥਾਤ 9 ਤਸਵੀਰਾਂ ਸ਼ੀਰੀਂ ਫ਼ਰਹਾਦ ਵਾਲੇ ਕਿੱਸੇ ਨਾਲ ਸੰਬੰਧ ਰੱਖਦੀਆਂ ਹਨ, 5 ਸੋਹਣੀ ਮਹੀਂਵਾਲ ਤੇ 4 ਸੱਸੀ ਪੁੰਨੂੰ ਨਾਲ। ਇਹ ਤਸਵੀਰਾਂ ਕਿਸੇ ਵੱਡੇ ਚਿਤਰਕਾਰ ਦੇ ਬੁਰਸ਼ ਦੀ ਗਵਾਹੀ ਨਹੀਂ ਭਰਦੀਆਂ। ਖ਼ੁਸ਼ਕਿਸਮਤੀ ਨਾਲ ਪੋਥੀ ਦੀ ਪੜਤਾਲ ਵੇਲੇ, ਗਵਰਨਮੈਂਟ ਸਕੂਲ ਆਫ਼ ਆਰਟਸ, ਸ਼ਿਮਲਾ ਦੇ ਪ੍ਰਿੰਸੀਪਲ ਸ੍ਰੀ ਐਸ.ਐਲ. ਪਾਰਾਸ਼ਰ ਤੇ ਹਿੰਦ ਸਰਕਾਰ ਦੀ ਮਿਨਿਸਟਰੀ ਆਫ਼ ਇਨਫ਼ਰਮੇਸ਼ਨ ਐਂਡ ਬ੍ਰਾਡਕਾਸਟਿੰਗ ਦੇ ਸੀਨੀਅਰ ਆਰਟਿਸਟ ਸ. ਈਸ਼ਵਰ ਸਿੰਘ ਮੇਰੇ ਨਾਲ ਸਨ। ਦੋਹਾਂ ਚਿਤਰਕਾਰਾਂ ਦਾ ਖ਼ਿਆਲ ਸੀ ਕਿ ਤਸਵੀਰਾਂ ਕਾਂਗੜਾ ਕਲਮ ਦਾ ਬੜਾ ਸਾਧਾਰਨ ਨਮੂਨਾ ਹਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਇਹ ਤਸਵੀਰਾਂ ਸੰਨ 1880 ਤੋਂ ਪਹਿਲਾਂ ਦੀਆਂ ਨਹੀਂ ਹੋ ਸਕਦੀਆਂ। ਇਨ੍ਹਾਂ ਤਸਵੀਰਾਂ ਵਿੱਚੋਂ ਕੇਵਲ ਦੋ ਅਜਿਹੀਆਂ ਸਨ, ਜਿਨ੍ਹਾਂ ਨੂੰ ਦੋਹਾਂ ਸੱਜਣਾਂ ਨੇ ਥੋੜ੍ਹਾ ਬਹੁਤ ਸਲਾਹਿਆ—ਇਕ ਜਿਸ ਵਿਚ ਕਾਜ਼ੀ-ਮੁੱਲਾਂ ਫ਼ਰਹਾਦ ਨੂੰ ਸਮਝਾ ਰਹੇ ਹਨ ਤੇ ਦੂਜੀ ਜਿਸ ਵਿਚ ਸੱਸੀ ਨੂੰ ਥਲਾਂ ਵੱਲ ਜਾਂਦਿਆਂ ਵਿਖਾਇਆ ਗਿਆ ਹੈ। ਤਸਵੀਰਾਂ ਦੀ ਪੂਰੀ ਸੂਚੀ ਇਸ ਨੋਟ ਦੇ ਅਖ਼ੀਰ ਵਿਚ ਦੇ ਦਿੱਤੀ ਗਈ ਹੈ।

ਸੱਸੀ ਪੁੰਨੂੰ ਤੋਂ ਬਾਅਦ ਦੀਆਂ ਲਿਖਤਾਂ ਸਚਿੱਤਰ ਨਹੀਂ ਹਨ। ਪਹਿਲੀ ਲਿਖਤ ਹੈ 'ਰਾਮ

1. *ਪੰਜਾਬੀ ਸਾਹਿਤ ਦਾ ਇਤਿਹਾਸ*, ਤੀਜੀ ਵਾਰ, 1950, ਲਾਹੌਰ ਬੁਕ ਸ਼ਾਪ, ਲੁਧਿਆਣਾ, ਸਫ਼ਾ 404.

ਚੰਦਰ ਦਾ ਬਾਰਾਂ ਮਾਹ', ਇਹ ਬਾਰਾਂ ਮਾਹ ਫ਼ੋਲੀਓ 104 ਅ ਤੋਂ ਸ਼ੁਰੂ ਹੁੰਦਾ ਹੈ ਤੇ ਫ਼ੋਲੀਓ 116 ਉੱਤੇ ਮੁੱਕਦਾ ਹੈ। ਇਸ ਬਾਰਾਂ ਮਾਹ ਦੇ ਸ਼ੁਰੂ ਵਿਚ ਸਿਰਲੇਖ ਕੋਈ ਨਹੀਂ ਦਿੱਤਾ ਹੋਇਆ। ਬਾਰਾਂ ਮਾਹ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ:

ਦੋਹਰਾ

ਚੇਤਰ ਚਿੰਤਾ ਚਿਤਵਨੀ, ਫੂਲ ਰਹੀ ਬਨਰਾਇ।
ਦਸਰਥ ਕਾ ਮਨੁ ਮਉਲਿਆ, ਰਾਮ ਸਿੰਘਾਸਨ ਮਾਇ।

ਛੰਦ

ਚੇਤਰ ਚੰਚਲ ਚੜ੍ਹੀ ਬਹਾਰ
ਰਾਮ ਕੀ ਮਹਿਮਾ ਅਪਰ ਅਪਾਰ
ਘਰ ਦਸਰਥ ਕੇ ਲੀਆ ਅਵਤਾਰ
ਕੁੰਡਲ ਛਕਿ ਰਹੇ ਕਾਨੋਂ ਨਾਲ
ਕੰਚਨ ਮੁਕਟਿ ਬਿਰਾਜੇ ਭਾਲੁ
ਸਿੰਘਾਸਨ ਜੜਿਆ ਹੀਰਿਆਂ ਨਾਲ
ਕਿ ਮਹਿਮਾ ਰਾਮ ਕੀ...

ਇਸ ਬਾਰਾਂ ਮਾਹ ਦੇ ਅੰਤ ਵਿਚ ਇਸ ਤਰ੍ਹਾਂ ਆਉਂਦਾ ਹੈ:

ਦੋਹਰਾ

ਜਾਚਕ ਭਏ ਕੁਮੇਰ ਸਮ, ਰੰਕ ਨ ਰਹਿਓ ਕੋਇ।
ਗੁਰਦਿਆਲ ਸਿੰਘ ਕੀ ਬੇਨਤੀ, ਦਰਸ ਤਿਹਾਰੋ ਹੋਇ।

ਸਾਫ਼ ਜ਼ਾਹਰ ਹੈ ਕਿ ਇਹ 'ਰਾਮ ਚੰਦਰ ਦਾ ਬਾਰਾਂ ਮਾਹ'[2] ਕਿਸੇ ਕਵੀ ਗੁਰਦਿਆਲ ਸਿੰਘ ਦੀ ਕਿਰਤ ਹੈ, ਹਾਸ਼ਮ ਦਾ ਨਾਂ ਇਸ ਵਿਚ ਕਿਤੇ ਨਹੀਂ ਆਉਂਦਾ।

ਫ਼ੋਲੀਓ 116 ੳ ਉੱਤੇ 'ਮੀਰਨ ਕੇ ਬੈਂਤ' ਜਾਂ ਮੀਰਨ ਸ਼ਾਹ ਦੀ ਸੀਹਰਫ਼ੀ ਸ਼ੁਰੂ ਹੋ ਜਾਂਦੀ ਹੈ। ਰੀਕਾਰਡ ਆਫ਼ਿਸ ਵਾਲਿਆਂ ਨੇ, ਕਾਹਲ ਵਿਚ, ਮੀਰਨ ਨੂੰ ਮੀਰਾਂਬਾਈ ਪੜ੍ਹ ਲਿਆ ਮਾਲੂਮ ਹੁੰਦਾ ਹੈ। ਇਸ ਸੀਹਰਫ਼ੀ ਦੇ ਸ਼ੁਰੂ ਦੇ ਬੈਂਤ ਇਹ ਹਨ:

ਅਲਫ਼ ਆਇ ਕੇ ਇਸ਼ਕ ਲਖਾਉ ਕੀਤਾ,
ਮੈਂ ਤਾਂ ਮੰਜੜੇ ਚਾਇ ਬੀਮਾਰ ਸੁੱਟੀ।

---

2. ਡਾਕਟਰ ਬਲਬੀਰ ਸਿੰਘ ਜੀ ਆਪਣੀ ਪੁਸਤਕ *ਸ੍ਰੀ ਚਰਣਹਰਿ ਵਿਸਥਾਰ* (ਦੂਜੀ ਐਡੀਸ਼ਨ, ਪਹਿਲੀ ਜਿਲਦ, ਪਹਿਲੀ ਸੈਂਚੀ, ਖ਼ਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ, ਦਸੰਬਰ 1945) ਦੇ ਸਫ਼ਾ 81 ਉੱਤੇ ਇਹ ਦੱਸ ਕੇ ਕਿ ਬਾਬਾ ਕਾਹਨ ਸਿੰਘ ਜੀ ਨੇ ਹੋਰ ਉਤਾਰਿਆਂ ਨਾਲ 'ਬਾਰਾਂ ਮਾਹ ਸ੍ਰੀ ਰਾਮ ਚੰਦਰ' ਦਾ ਵੀ ਉਤਾਰਾ ਕੀਤਾ, ਇਕ ਟੂਕ ਵਿਚ ਲਿਖਦੇ ਹਨ:
ਇਹ ਬਾਰਾਂ ਮਾਹ ਕੁਛ ਅਰਸਾ ਹੋਇਆ ਤਾਂ ਬਹੁਤ ਪਰਚਲਤ ਸੀ। ਕੀ ਗ੍ਰਿਹਿਸਤੀ, ਕੀ ਸਾਧੂ, ਹਰ ਕਿਸੇ ਨੂੰ ਇਸ ਦਾ ਕੋਈ ਨਾ ਕੋਈ ਪਦ ਯਾਦ ਹੁੰਦਾ ਸੀ। ਬੋਲੀ ਇਸ ਪ੍ਰਕਾਰ ਦੀ ਹੈ:
ਰਾਮ ਚਲੇ ਬਨਾਰਸ ਕੋ, ਚੜ੍ਹਦੇ ਮਾਸ ਵਿਸਾਖ।
ਜਸਰਥ ਪੰਥ ਨਿਹਾਰਦਾ, ਲੈ ਲੈ ਉੱਭੇ ਸਾਸ।
ਜਸਰਥ ਉਠ ਉਠ ਪੰਥ ਨਿਹਾਰੇ, ਭਰ ਭਰ ਹੰਝੂ ਧਾਈਂ ਮਾਰੇ।
ਲੈ ਲੈ ਖਾਕ ਸਿਰੇ ਵਿਚ ਡਾਰੇ, ਮੰਦਾ ਕੀਆ ਕੈਕਈ ਨਾਰੇ।
ਮੋ ਸੋ ਵਿਛੜੇ ਰਾਮ ਪਿਆਰੇ, ਹੁਣ ਕਦ ਮਿਲੇਂਗੇ...

ਦੁੱਖਾਂ ਦਰਦਾਂ ਨੇ ਮਾਰ ਹੈਰਾਨ ਕੀਤੀ,
ਚੰਦਨ ਜੇਹੀ ਮੈਂ ਰੋਂਦੀ ਦੀ ਦੇਹੀ ਘੱਟੀ।
ਮਾਪੇ ਲੱਖ ਤਬੀਬਾਂ ਦੇ ਢੋਇ ਰਹੇ,
ਦਾਈ ਦੇ ਥੱਕੀ ਸਾਨੂੰ ਜਨਮ ਘੁੱਟੀ।
ਮੀਰਨ ਆਇ ਕੇ ਮੈਂ ਦੁਖਿਆਰੜੀ ਨੂੰ (ਦੀ ?)
ਕਿਸੇ ਲੱਖੀ ਨਾ ਵੇਦਨ, ਹਾਇ ਮੁੱਠੀ।

ਇਹ ਪੂਰੀ ਸੀਹਰਫ਼ੀ ਹੈ, ਜਿਸ ਦਾ ਤੀਹਵਾਂ ਬੰਦ ਇਸ ਪ੍ਰਕਾਰ ਹੈ :

ਯੇ ਯਾਰ ਆਇਆ ਮਨ ਖ਼ੁਸ਼ੀ ਹੋਇਆ, ਵਿਚ ਚੋਲੜੇ ਮੂਲ ਨ ਮਾਵਨੀ ਹਾਂ।
ਚੂੜਾ ਪਹਿਨ ਕੇ ਲਾਲ ਸੁਹਾਗ ਵਾਲਾ, ਹਸ ਮੰਗ ਸੰਧੂਰ ਭਰਾਵਨੀ ਹਾਂ।
ਸਈਆਂ ਦੇਂਦੀਆਂ ਲਖ ਮੁਮਾਰਖਾਂ ਨੀ, ਪੀੜ੍ਹੇ ਬੈਠ ਕੇ ਸੋਹਿਲੇ ਗਾਵਨੀ ਹਾਂ।
ਮੀਰਨ ਸ਼ਾਹ ਦੇ ਲਖ ਸਦਕੜੇ ਨੀ, ਮਿੱਠੇ ਯਾਰ ਨੂੰ ਮਿਠੜੀ ਭਾਵਨੀ ਹਾਂ।30।

ਇਹ ਸੀਹਰਫ਼ੀ ਦੇ ਅੰਤ ਵਿਚ 'ਇਤ ਸ੍ਰੀ ਸਤਿਗੁਰੂ ਜੀ ਪੋਥੀ ਪੂਰੀ ਕੀਤੀ ਸਾਰੀ' ਲਿਖ ਕੇ ਦੋ ਸਤਰਾਂ ਰਾਮ ਰਾਮ ਨਾਲ ਭਰੀਆਂ ਹੋਈਆਂ ਹਨ। ਮਲੂਮ ਹੁੰਦਾ ਹੈ ਅਸਲ ਪੋਥੀ ਏਥੇ ਹੀ ਮੁੱਕਦੀ ਸੀ।

ਸੀਹਰਫ਼ੀ ਫ਼ੋਲੀਓ 121 ੳ 'ਤੇ ਮੁੱਕਦੀ ਹੈ। ਇਸ ਦੇ ਬਾਅਦ ਜਿਹੜੇ ਫ਼ੋਲੀਓ ਆਉਂਦੇ ਹਨ, ਉਨ੍ਹਾਂ ਦੇ ਅੰਕ ਜਿਲਦਸਾਜ਼ ਦੀ ਕੈਂਚੀ ਦੀ ਭੇਟ ਹੋ ਗਏ ਹਨ। ਪੋਥੀ ਦੇ ਕੁੱਲ ਫ਼ੋਲੀਓ 125 ਹਨ। ਇਨ੍ਹਾਂ ਅਖ਼ੀਰਲੇ ਸਫ਼ਿਆਂ ਉੱਤੇ ਮੁਕਬਲ ਦਾ 'ਹੀਰ ਰਾਂਝਾ' ਲਿਖਿਆ ਹੋਇਆ ਹੈ— "ਕਥਾ ਹੀਰ ਰਾਂਝਾ ਮੁਕਲ ਕਥੀ।" ('ਬ' ਗ਼ਲਤੀ ਨਾਲ ਰਹਿ ਗਿਆ ਹੋਇਆ ਹੈ)। ਪੋਥੀ ਦੇ ਅਖ਼ੀਰ 'ਤੇ 373ਵੇਂ ਬੰਦ ਦਾ ਅੱਧਾ ਕੁ ਹਿੱਸਾ ਹੈ। 372 ਬੰਦ ਵੀ ਲਗਾਤਾਰ ਤੇ ਪੂਰੇ ਨਹੀਂ ਮਿਲਦੇ। ਵਿੱਚੋਂ ਬੰਦਾਂ ਦੇ ਬੰਦ ਲੋਪ ਹਨ। ਕਿਸੇ ਵੇਲੇ ਇਹ ਮੁਕਬਲ ਦੀ ਪੂਰੀ ਹੀਰ ਹੁੰਦੀ ਹੋਵੇਗੀ, ਪਰ ਹੁਣ ਉਸ ਦੇ, ਵਿੱਚੋਂ ਵਿੱਚੋਂ ਤਿੰਨ-ਚਾਰ ਫ਼ੋਲੀਓ ਹੀ ਬਾਕੀ ਰਹਿ ਗਏ ਹਨ।

ਮੈਨੂੰ ਅਫ਼ਸੋਸ ਹੈ ਕਿ ਪੰਜਾਬ ਸਰਕਾਰ ਦੇ ਰੀਕਾਰਡ ਆਫ਼ਿਸ ਦੀ ਹੱਥ-ਲਿਖੀ ਪੋਥੀ ਨੰਬਰ 4445, ਹਾਸ਼ਮ ਉੱਤੇ ਕਿਸੇ ਤਰ੍ਹਾਂ ਦਾ ਨਵਾਂ ਚਾਨਣ ਪਾਉਣ ਤੋਂ ਅਸਮਰਥ ਰਹੀ ਹੈ। ਮੈਂ ਕਈ ਹੱਥ-ਲਿਖੀਆਂ ਪੁਸਤਕਾਂ ਅਜਿਹੀਆਂ ਵੇਖੀਆਂ ਹਨ, ਜਿਨ੍ਹਾਂ ਵਿਚ ਹਾਸ਼ਮ ਦੇ ਇਸ ਪੋਥੀ ਵਾਲੇ ਕਿੱਸੇ ਇਕੱਠੇ ਲਿਖੇ ਮਿਲਦੇ ਹਨ, ਪਰ ਅਜੇ ਇਹੋ ਜਿਹੀ ਕੋਈ ਪੋਥੀ ਨਹੀਂ ਵੇਖੀ, ਜਿਸ ਵਿਚ ਹਾਸ਼ਮ ਦੀ ਕੋਈ ਹੋਰ ਚਰਚਾ ਵੀ ਮੌਜੂਦ ਹੋਵੇ।

## ਤਸਵੀਰਾਂ ਦੀ ਸੂਚੀ

7. ਫ਼ਰਹਾਦ ਨੂੰ ਸੂਲੀ ਦਾ ਡਰਾਵਾ ਦਿੱਤਾ ਜਾ ਰਿਹਾ ਹੈ।
8. ਸ਼ੀਰੀਂ ਮਹੱਲ ਤੋਂ ਡਿਗ ਪੈਂਦੀ ਹੈ।
9. ਕਬਰ ਵਿਚ ਸ਼ੀਰੀਂ ਤੇ ਫ਼ਰਹਾਦ ਇਕੱਠੇ ਪਏ ਹਨ।
10. ਮਹੀਂਵਾਲ ਪਿਆਲੇ ਖ਼ਰੀਦਦਾ ਹੈ।
11. ਮਹੀਂਵਾਲ ਮਹੀਆਂ ਚਾਰਦਾ ਹੈ। (ਇਹ ਤਸਵੀਰ ਜਿਲਦਸਾਜ਼ ਨੇ 'ਸ਼ੀਰੀਂ ਫ਼ਰਹਾਦ' ਵਿਚ ਲਾਈ ਹੋਈ ਹੈ)
12. ਮਹੀਂਵਾਲ ਪੱਟ ਦਾ ਕਬਾਬ ਭੁੰਨ ਰਿਹਾ ਹੈ।
13. ਸੋਹਣੀ ਕਬਾਬ ਖਾਣ ਲੱਗੀ ਹੈ।
14. ਸੋਹਣੀ ਤੇ ਮਹੀਂਵਾਲ ਦੋਵੇਂ ਰੁੜ੍ਹੇ ਜਾਂਦੇ ਹਨ।
15. ਧੋਬੀ ਸੰਦੂਕ ਫੜਦਾ ਹੈ।
16. ਸੱਸੀ ਤੇ ਉਸ ਦੀਆਂ ਸਹੇਲੀਆਂ ਪੁੰਨੂੰ ਨੂੰ ਛਿਟੀਆਂ ਮਾਰ ਰਹੀਆਂ ਹਨ।
17. ਸੱਸੀ ਥਲਾਂ ਨੂੰ ਜਾਂਦੀ ਹੈ।
18. ਪੁੰਨੂੰ, ਸੱਸੀ ਦੀ ਕਬਰ ਦੇ ਵਿਚ ਜਾ ਪੈਂਦਾ ਹੈ।
    ਇਕ ਸਰਵਰਕ ਦੀ ਤਸਵੀਰ ਇਨ੍ਹਾਂ ਤੋਂ ਵੱਖ ਹੈ।

# ਸਿੱਖ-ਕਾਲ ਦੀ ਪੰਜਾਬੀ ਕਵਿਤਾ ਵਿਚ ਦੇਸ-ਪਿਆਰ *

ਦੇਸ-ਪਿਆਰ ਦੀ ਧੜਕਣ ਹਰ ਜੀਉਂਦੇ ਕਵੀ-ਸੀਨੇ ਵਿੱਚੋਂ ਸੁਣੀ ਜਾ ਸਕਦੀ ਹੈ। ਇਹ ਧੜਕਣ ਕਿਤੇ ਤੀਬਰ, ਕਿਤੇ ਮੱਧਮ, ਕਿਤੇ ਪ੍ਰਤੱਖ, ਕਿਤੇ ਗੁਪਤ, ਕਿਤੇ ਥੁੜ-ਚਿਰੀ ਤੇ ਕਿਤੇ ਚਿਰ-ਰਹਿਣੀ ਹੋ ਸਕਦੀ ਹੈ, ਪਰ ਇਹ ਨਹੀਂ ਹੋ ਸਕਦਾ ਕਿ ਹੋਵੇ ਕਵੀ-ਰਿਦਾ ਤੇ ਇਸ ਭਾਵ ਤੋਂ ਅਸਲੋਂ ਸੱਖਣਾ ਹੋਵੇ। ਹਾਂ, ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਵੇਂ ਦੇਸ-ਪਿਆਰ ਦਾ ਗੁਣ ਤੇ ਆਕਾਰ, ਕਵੀ ਜਾਂ ਕਾਲ ਨਾਲ ਘੱਟ ਜਾਂ ਵੱਧ ਹੁੰਦਾ ਰਹਿੰਦਾ ਹੈ, ਉਸੇ ਤਰ੍ਹਾਂ 'ਦੇਸ' ਦਾ ਸੰਕਲਪ ਵੀ ਵਿਰਾਟ ਜਾਂ ਵਾਮਨ ਰੂਪ ਧਾਰ ਜਾਂਦਾ ਹੈ। ਦੂਰ ਜਾਣ ਦੀ ਲੋੜ ਨਹੀਂ, ਆਪਣੇ ਸਾਹਿੱਤ ਵਿਚ ਹੀ ਸਾਨੂੰ ਉਹ ਵੀ ਲੱਭ ਪਵੇਗਾ, ਜੋ ਆਪਣਾ ਸਾਰਾ ਦੇਸ-ਪਿਆਰ ਆਪਣੀ ਝੁੱਗੀ ਉੱਤੇ ਹੀ ਡੋਲ੍ਹ ਰਿਹਾ ਹੋਵੇਗਾ ਤੇ ਉਹ ਵੀ ਜੋ ਸਾਰੇ ਵਿਸ਼ਾਲ ਵਿਸ਼ਵ ਨੂੰ ਆਪਣਾ ਵਤਨ ਮੰਨੀ ਬੈਠਾ ਹੋਵੇਗਾ। ਆਖ਼ਰ, ਹਰ ਕਿਸੇ ਦੀ ਬੁੱਧ ਉਸ ਦੀ ਆਪਣੀ ਹੁੰਦੀ ਹੈ, ਇਸ ਲਈ ਹਰ ਕਿਸੇ ਦਾ ਵਰਣਨ ਉਸ ਦੀ ਬੁੱਧ ਤੋਂ ਪਾਰ ਦਾ ਕਿਵੇਂ ਹੋ ਸਕਦਾ ਹੈ ? ਕਵੀ ਅਮੀਰ ਬਖ਼ਸ਼ ਮੇਰੇ ਸਾਹਮਣੇ ਪਿਆ ਹੈ। ਵੇਖੋ, ਉਸ ਦੀ ਬੁੱਧੀ ਨੇ ਉਸ ਦਾ ਅਸਲੀ ਵਤਨ ਕਿੱਥੇ ਜਾ ਟੋਲਿਆ ਹੈ ? ਉਹ ਕਹਿੰਦਾ ਹੈ :

> ਵਿਚ ਜਾਲੰਧਰ ਛਾਵਣੀ, ਕੀਤਾ ਬੈਠ ਬਿਆਨ।
> ਹੈਗਾ ਵਤਨ ਗ਼ਰੀਬ ਦਾ, ਸ਼ਹਿਰ ਬਟਾਲਾ ਜਾਨ।
> ਐਪਰ ਝੂਠਾ ਵਤਨ ਹੈ, ਉਮਦਾ ਇਹ ਤਕਰੀਰ।
> ਵਤਨ ਨਾ ਮੇਰਾ ਅਰਬ ਹੈ, ਨਾ ਕਾਬਲ ਕਸ਼ਮੀਰ।
> ਕਬਰ ਅਸਾਂ ਦਾ ਵਤਨ ਹੈ, ਕੀਤਾ ਜੱਲ-ਜਲਾਲ।
> ਜਿਸ ਵਿਚ ਦਾਖ਼ਲ ਹੋਵਣਾ, ਹੁਕਮ ਇਲਾਹੀ ਨਾਲ।

ਅਮੀਰ ਬਖ਼ਸ਼ ਵਰਗੇ ਕਬਰਿਸਤਾਨੀ ਸਾਡੇ ਇਸ ਲੇਖ ਦਾ ਅਸਲ ਵਿਸ਼ਾ ਨਹੀਂ ਹਨ। ਅਸੀਂ ਉਨ੍ਹਾਂ ਕਵੀਆਂ ਦੀ ਗੱਲ ਕਰਨੀ ਹੈ, ਜਿਨ੍ਹਾਂ ਨੂੰ ਕਬਰਾਂ ਵਿਚ ਸਮਾਉਣ ਤੋਂ ਪਹਿਲਾਂ ਦੇ ਆਪਣੇ ਵਤਨ ਨਾਲ ਮੋਹ ਰਿਹਾ। ਇਨ੍ਹਾਂ ਕਵੀਆਂ ਦੀਆਂ ਰਚਨਾਵਾਂ ਦਾ ਅਧਿਐਨ ਕਰੀਏ ਤਾਂ ਕਈ ਬੜੇ ਸੁਆਦਲੇ ਨਤੀਜੇ ਨਿਕਲਦੇ ਹਨ; ਜਿਵੇਂ ਇਹ ਕਿ ਰਾਜ-ਖੇਤਰ ਦੇ ਛੋਟੇ ਜਾਂ ਵੱਡੇ ਹੋਣ ਨਾਲ 'ਦੇਸ' ਸ਼ਬਦ ਦੇ ਅਰਥ ਬਦਲ ਜਾਂਦੇ ਹਨ। ਅਸ਼ੋਕ ਵੇਲੇ ਦਾ ਦੇਸ, ਅਕਬਰ ਦੇ ਸਮੇਂ ਦੇ ਦੇਸ ਨਾਲ ਨਹੀਂ ਸੀ ਮਿਲਦਾ ਤੇ ਅਕਬਰ ਦਾ ਦੇਸ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਦੇਸ ਨਾਲੋਂ ਭਿੰਨ ਸੀ। ਸਾਡੇ ਸਮੇਂ ਦਾ ਇਕਬਾਲ ਜਦੋਂ ਆਪਣੇ ਵਤਨ ਦੇ ਤਰਾਨੇ ਵਿਚ ਕਹਿੰਦਾ ਹੈ :

---

* ਜਨਵਰੀ 1951 ਦੇ *ਪ੍ਰੀਤਲੜੀ* ਰਿਸਾਲੇ ਵਿਚ ਛਪਿਆ ਲੇਖ।

ਹਿੰਦੀ ਹੈਂ ਹਮ ਵਤਨ ਹੈ, ਹਿੰਦੋਸਤਾਂ ਹਮਾਰਾ ...

ਤਾਂ 'ਹਿੰਦੋਸਤਾਂ' ਤੋਂ ਉਸ ਦਾ ਭਾਵ ਰਾਸਕੁਮਾਰੀ ਤੋਂ ਲੈ ਕੇ ਦੱਰਾ ਖ਼ੈਬਰ ਤਕ ਵਿਛੀ ਹੋਈ ਵਿਸ਼ਾਲ ਧਰਤੀ ਹੈ, ਪਰ ਅੱਜ ਤੋਂ ਨੌ-ਦਸ ਸੌ ਵਰ੍ਹੇ ਪਹਿਲਾਂ ਦੇ ਅਰਬੀ ਯਾਤਰੀ ਤੇ ਇਤਿਹਾਸਕਾਰ ਕੇਵਲ ਉੱਤਰੀ ਭਾਰਤ ਨੂੰ ਹੀ 'ਹਿੰਦੁਸਤਾਨ' ਸਮਝਦੇ ਸਨ। ਜਿਸ ਤਰ੍ਹਾਂ ਸਮੇਂ ਦੇ ਰਾਜ, ਦੇਸ ਦੀਆਂ ਭੂਗੋਲਿਕ ਸਰਹੱਦਾਂ ਨਿਸਚਿਤ ਕਰਦੇ ਆਏ ਹਨ, ਉਸੇ ਤਰ੍ਹਾਂ ਧਾਰਮਿਕ, ਆਰਥਿਕ ਜਾਂ ਰਾਜਸੀ ਆਦਰਸ਼, ਦੇਸ ਦੀਆਂ ਸਰਹੱਦਾਂ ਭੰਗ ਵੀ ਕਰਦੇ ਆਏ ਹਨ। ਇਨ੍ਹਾਂ ਆਦਰਸ਼ਾਂ ਕਰਕੇ, ਇਕ ਦੇਸ ਦਾ ਵਾਸੀ ਹਜ਼ਾਰਾਂ ਮੀਲਾਂ ਦੀ ਵਿੱਥ ਉੱਤੇ ਵੱਸਦੇ ਕਿਸੇ ਓਪਰੇ ਦੇਸ ਨਾਲ, ਆਪਣੇ ਦੇਸ ਤੋਂ ਕਿਤੇ ਵੱਧ, ਭਗਤੀ, ਪਿਆਰ ਤੇ ਸ਼ਰਧਾ ਵਾਲਾ ਸੰਬੰਧ ਜੋੜ ਲੈਂਦਾ ਹੈ। ਮਸਲਨ, ਜਦੋਂ ਇਕ ਪੰਜਾਬੀ ਸ਼ਾਇਰ ਕਹਿੰਦਾ ਹੈ:

ਨਾਮ ਲਿਆਂ ਬਗ਼ਦਾਦ ਦਾ, ਹੁੰਦੇ ਕੰਮ ਅਸਾਨ ...

ਤਾਂ ਉਸ ਦੀ ਸ਼ਰਧਾ ਦਾ ਪ੍ਰੇਰਕ ਉਸ ਦਾ ਧਾਰਮਿਕ ਨਿਸਚਾ ਹੁੰਦਾ ਹੈ।

ਪੰਜਾਬੀ ਸਾਹਿੱਤ ਵਿਚ ਇਸ ਤਰ੍ਹਾਂ ਦੀਆਂ ਅਨੇਕ ਦੇਸ-ਭਗਤੀਆਂ ਮਿਲਦੀਆਂ ਹਨ, ਪਰ ਸਿੱਖ-ਕਾਲ ਦਾ ਕਾਵਿ-ਸਾਹਿੱਤ, ਪੰਜਾਬੀ ਦੇਸ-ਭਗਤੀ ਦੇ ਵਿਕਾਸ ਵਿਚ, ਸ਼ਾਇਦ ਹੋਰ ਕਾਲਾਂ ਤੋਂ ਵੱਧ ਸੁਆਦਲਾ ਮੁਤਾਲਿਆ ਪੇਸ਼ ਕਰਦਾ ਹੈ। ਮਿਸਾਲ ਵਜੋਂ, ਗੁਰੂ ਨਾਨਕ ਦੇਵ ਤੇ ਨਜਾਬਤ ਵਿਚ, ਪੰਜਾਬ ਤੇ ਹਿੰਦੁਸਤਾਨ ਦੋ ਵਿਰੋਧੀ ਧੜੇ ਨਹੀਂ, ਇੱਕੋ ਵੇਲੇ ਦੂਹਾਂ ਨੂੰ ਪਿਆਰ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੇ ਆਪਣੀ ਇਕ ਬਾਣੀ[1] ਵਿਚ ਆਪਣੇ ਬਾਰ ਦੇ ਇਲਾਕੇ ਦੇ ਜੀਵਾਂ-ਜੰਤੂਆਂ ਤੇ ਬਨਸਪਤੀ ਦੀ ਇਕ ਚਿਤਰਾਵਲੀ ਪੇਸ਼ ਕਰਦੇ ਹਨ ਤਾਂ ਇਕ ਹੋਰ ਬਾਣੀ ਵਿਚ ਹਿੰਦੁਸਤਾਨ ਉੱਤੇ ਚੜ੍ਹ ਕੇ ਆਈ 'ਪਾਪ ਕੀ ਜੰਞ' ਨੂੰ ਵੇਖ ਕੇ 'ਖ਼ੂਨ ਕੇ ਸੋਹਿਲੇ' ਵੀ ਗਾ ਉੱਠਦੇ ਹਨ।[2] ਗੁਰੂ ਸਾਹਿਬ ਦੇ ਦੇਸ-ਪਿਆਰ ਵਿਚ ਸਮੁੱਚੇ ਦੇਸ ਦੀ ਭੂਗੋਲਿਕ ਤੇ ਸਭਿਆਚਾਰਕ ਉਪਜ, ਉਸ ਦੀ ਭਾਸ਼ਾ ਤੇ ਖਾਣ-ਪਹਿਨਣ, ਆਦਿ ਦੀਆਂ ਆਦਤਾਂ ਸ਼ਾਮਿਲ ਹਨ: ਘਰਿ ਘਰਿ ਮੀਆ, ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ[3]; ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ[4] ਤੇ ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ[5], ਵਰਗੀਆਂ ਤੁਕਾਂ ਤੋਂ ਪ੍ਰਗਟ ਹੈ ਕਿ ਗੁਰੂ ਨਾਨਕ ਦੇਵ ਆਪਣੇ ਸਮੇਂ ਦੇ ਪਠਾਣ ਹਾਕਮਾਂ ਨੂੰ ਦੁਹੀਂ ਹੱਥੀਂ ਲੈਂਦੇ ਹਨ, ਕਿਉਂਕਿ ਉਨ੍ਹਾਂ ਨੇ ਹਿੰਦੁਸਤਾਨ ਵਰਗੇ ਹੀਰੇ ਨੂੰ ਆਪਣੀ ਕਾਇਰਤਾ ਕਰਕੇ ਮਿੱਟੀ ਘੱਟੇ ਵਿਚ ਰੁਲਣ ਦਿੱਤਾ।

ਨਜਾਬਤ ਦੀ 'ਵਾਰ' ਵਿਚ ਸੰਨਿਆਸੀਆਂ ਦੇ ਆਗੂ ਭੂਪਤ ਰਾਏ ਨੂੰ ਵਤਨ ਵੱਲੋਂ ਨਿਲੱਜੇ ਹੋਣ ਦਾ ਮਿਹਣਾ ਪਹੁੰਚਦਾ ਹੈ ਤਾਂ ਉਹ ਆਪਣੇ ਸਾਥੀਆਂ ਨੂੰ ਜਿਹੜੀ ਵੰਗਾਰ ਪਾਉਂਦਾ ਹੈ, ਉਸ ਵਿਚ ਪੰਜਾਬ ਤੇ ਹਿੰਦ ਨੂੰ ਇਕੱਠਿਆਂ ਵਰਤਦਾ ਹੈ:

ਸਾਡਾ ਮੁਲਕ ਪੰਜਾਬ ਵਲਾਇਤ ਤੇ ਹਿੰਦ ਜਾਗੀਰਾਂ।60।[6]

---

1. ਬਾਰਹਮਾਹਾ, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੩੩.
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੭੨੨.
3. ਉਹੀ, ਪੰਨਾ ੧੧੯੧.
4. ਉਹੀ, ਪੰਨਾ ੪੭੦.
5. ਉਹੀ, ਪੰਨਾ ੪੭੨.
6. ਪਿਆਰਾ ਸਿੰਘ ਪਦਮ (ਸੰਪਾ.), *ਪੰਜਾਬੀ ਵਾਰਾਂ*, 1980, ਸੰਪਾਦਕ, ਪਟਿਆਲਾ, ਸਫ਼ਾ 559

ਪੰਜਾਬ ਤੋਂ ਹਿੰਦ ਵੱਲ ਵਿਕਾਸ ਦੀ ਇਕ ਅੱਤ ਸੁੰਦਰ ਮਿਸਾਲ ਮਿਰਜ਼ਾ ਕਲੰਦਰ ਬੇਗ ਦੇ ਹਾਲ ਵਿਚ ਆਉਂਦੀ ਹੈ, ਜਦੋਂ ਉਹ ਨਵਾਬ ਲਾਹੌਰ ਵੱਲ ਭੇਜੇ ਇਕ ਸਨੇਹੇ ਵਿਚ ਕਹਿੰਦਾ ਹੈ :

ਮਨਸੂਰ ਨਿਜ਼ਾਮੁਲ-ਮੁਲਕ ਦੀ, ਜੜ੍ਹ ਮੁੱਢੋਂ ਜਾਏ।
ਜਿਨ੍ਹਾਂ ਬਾਲ ਮਤਾਬੀ ਚੋਰ ਨੂੰ, ਘਰ ਆਪ ਵਿਖਾਏ।
ਏਸੇ ਮੁਲਕ ਪੰਜਾਬ ਵਿਚ, ਚੜ੍ਹ ਹੁਕਮ ਕਮਾਏ।
ਜ਼ਰੀ ਬਾਦਲੇ ਪਹਿਨ ਕੇ, ਬਾਜ਼ ਜੁੱਰੇ ਉਡਾਏ।
ਤੇ ਇੱਥੋਂ ਭੱਜਾ ਕੰਡ ਦੇ, ਜਗ ਲਾਨ੍ਹਤ ਪਾਏ।
ਪਰ ਸਿਰ ਦੇਣਾ ਮਨਜ਼ੂਰ ਹੈ, ਜੇ ਹਿੰਦ ਨ ਜਾਏ।43।[7]

ਨਜਾਬਤ ਰਾਜਸੀ ਦੁਰਦਸ਼ਾ ਤੇ ਅਖ਼ਲਾਕੀ ਅਧੋਗਤੀ ਦਾ ਤਿੱਖਾ ਆਲੋਚਕ ਹੈ ਤੇ ਦੇਸ-ਧਰੋਹੀਆਂ ਦੀ ਅੱਛੀ-ਖ਼ਾਸੀ ਭੁਗਤ ਸੁਆਰਦਾ ਹੈ।

ਗੁਰੂ ਨਾਨਕ ਦੇਵ ਜੀ ਤੇ ਨਜਾਬਤ ਦੀ ਕਵਿਤਾ ਦੇ ਇਨ੍ਹਾਂ ਹਵਾਲਿਆਂ ਤੋਂ ਸਿੱਧ ਹੈ ਕਿ ਸਿੱਖ-ਕਾਲ ਤੋਂ ਪਹਿਲਾਂ ਦੀ ਦੇਸ-ਪਿਆਰ ਦੀ ਪ੍ਰਤਿਨਿਧ ਕਵਿਤਾ ਵਿਚ ਸਾਰਾ ਜ਼ੋਰ ਦੁਸ਼ਮਨ ਦੇ ਹਮਲੇ ਰੋਕਣ ਉੱਤੇ ਲੱਗਿਆ ਹੈ, ਹਮਲੇ ਕਰਨ ਉੱਤੇ ਨਹੀਂ; ਸੁਰੱਖਿਆ ਉੱਤੇ ਹੈ, ਆਕ੍ਰਮਣ ਉੱਤੇ ਨਹੀਂ; ਪਰ ਸਿੱਖ-ਕਾਲ ਵਿਚ ਦਾਖ਼ਲ ਹੁੰਦੇ ਸਾਰ ਹੀ ਸਾਡੇ ਕਵੀਆਂ ਦੀ ਮਾਨਸਿਕ ਦਸ਼ਾ ਵਿਚ ਇਕ ਵੱਡੀ ਤਬਦੀਲੀ ਦਿੱਸਣ ਲੱਗ ਪੈਂਦੀ ਹੈ। ਉਹੀ ਲੋਕ ਜਿਨ੍ਹਾਂ ਦੀਆਂ ਛਾਤੀਆਂ ਨਾਲ ਸ਼ਤਰੂਆਂ ਦੇ ਝੰਡੇ ਟੰਗੇ ਰਹਿੰਦੇ ਸਨ, ਹੁਣ ਆਪਣੇ ਝੰਡੇ ਦੁਸ਼ਮਨਾਂ ਦੇ ਕੋਠਿਆਂ ਉੱਤੇ ਝੁਲਾਉਣ ਲੱਗ ਪਏ। ਜਿਨ੍ਹਾਂ ਲੋਕਾਂ ਦੀਆਂ ਸੁੰਗੜੀਆਂ ਪਿੱਠਾਂ ਸਦਾ ਉੱਤਰ-ਪੱਛਮ ਵੱਲ ਰਹਿੰਦੀਆਂ ਸਨ, ਉਨ੍ਹਾਂ ਦੀਆਂ ਛਾਤੀਆਂ, ਚੌੜੀਆਂ ਹੋ ਕੇ, ਪਾਸੇ ਪਰਤ ਚੁੱਕੀਆਂ ਸਨ। ਪਹਿਲੀ ਵੇਰ ਦੁਸ਼ਮਨ ਨੂੰ ਆਪਣੇ ਘਰ, ਆਪਣੀ ਇੱਜ਼ਤ ਤੇ ਆਪਣੀ ਜਾਨ ਦਾ ਫ਼ਿਕਰ ਪੈਣ ਲੱਗਾ ਸੀ; ਪਹਿਲੀ ਵੇਰ ਪੰਜਾਬ, ਦਲਿੱਦਰ ਛੱਡ ਕੇ, ਹੋਣੀਆਂ ਦਾ ਮਾਲਕ ਬਣਿਆ ਸੀ, ਇਸ ਲਈ ਜਾਗੇ ਹੋਏ ਪੰਜਾਬ ਦੇ ਕਵੀਆਂ ਦਾ ਰੁਖ਼ ਵੀ ਭਾਰਤ ਦੀ ਪੱਛਮੋਤਰੀ ਵੱਖੀ ਵੱਲ ਮੁੜਿਆ; ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਉੱਤੇ ਕਬਜ਼ਾ ਕਰਨ ਤੋਂ ਦੋ ਵਰ੍ਹੇ ਪਹਿਲਾਂ ਹੀ ਭਾਈ ਦਿਆਲ ਸਿੰਘ ਆਪਣੇ *ਫ਼ਤਿਹਨਾਮੇ* ਵਿਚ ਕਹਿੰਦਾ ਹੈ :

ਗਿਲਜੇ ਵੱਗੀ ਰੱਬ ਦੀ ਮਾਰ। ਪਿੜ ਵਿਚ ਮਾਰੇ ਚਾਰੇ ਯਾਰ।
ਕੀਤੇ ਕਰਮ ਸੁ ਆਏ ਕਾਰ। ਨੱਠਾ ਕਾਬਲ ਤੇ ਕੰਧਾਰ।
ਆਇਆ ਖ਼ਾਲਸਾ।
ਖ਼ਬਰਾਂ ਗਈਆਂ ਧੁਰ ਪਾਤਸ਼ਾਹ। ਮਾਰੀ ਟੋਪੀ ਭੋਇੰ ਤੇ ਲਾਹਿ।
ਰੱਬਾ ਕੀ ਕੁੱਝ ਕੀਤੋ ਆਹਿ। ਸਾਡਾ ਦਿੱਤੋ ਫ਼ਿਰਕਾ ਢਾਹਿ।
ਵਿਚ ਪੰਜਾਬ ਦੇ।14।[8]

ਰਾਮ ਦਿਆਲ ਸਿੰਘ ਅਣਦ ਆਪਣੀ ਰਚਨਾ *ਜੰਗਨਾਮਾ ਸਰਦਾਰ ਹਰੀ ਸਿੰਘ* ਵਿਚ ਸਹਿਜ-ਸੁਭਾ ਹੀ ਉਸ ਵੇਲੇ ਦੇ ਰਾਜਸੀ ਟੀਚੇ ਨੂੰ ਇਉਂ ਬਿਆਨ ਕਰ ਜਾਂਦਾ ਹੈ :

---

7. ਉਹੀ, ਸਫ਼ਾ 565.

8. ਗੰਡਾ ਸਿੰਘ, *ਪੰਜਾਬ ਦੀਆਂ ਵਾਰਾਂ*, 1946, ਖ਼ਾਲਸਾ ਕਾਲਜ, ਅੰਮ੍ਰਿਤਸਰ, ਸਫ਼ਾ 88-89.

ਮੁਲਖ ਸਭ ਸਰਕਾਰ ਨੂੰ ਸਾਧ ਦਿੱਤੇ,
ਦਾਈਆ ਖ਼ੈਬਰੋਂ ਅੱਗੇ ਦਾ ਚਾਂਵਦਾ ਈ।[9]

ਕਵੀ ਨਿਹਾਲ ਸਿੰਘ, ਰਾਮ ਦਿਆਲ ਨੂੰ ਵੀ ਮਾਤ ਪਾਉਂਦਾ ਹੈ:

ਕਲਾਨੌਰ, ਫਿਲੌਰ, ਪਿਸ਼ੌਰ ਤਾਈਂ,
ਟਕੇ ਦੇਂਵਦੇ ਨੀ ਮਾਰੇ ਹੂਰਿਆਂ ਦੇ।
ਤੇਗ, ਢਾਲ, ਤਲਵਾਰ, ਤੁਫ਼ੰਗ, ਨੇਜ਼ੇ,
ਕੌਣ ਅਟਕਦਾ ਈ ਅੱਗੇ ਸੂਰਿਆਂ ਦੇ।
ਪੈਣ ਭਾਜੜਾਂ ਚੀਨ ਮਾਚੀਨ ਤਾਈਂ,
ਕਾਬਲ ਕੰਬਦਾ ਨਾਲ ਖੰਘੂਰਿਆਂ ਦੇ।4।[10]

ਇਉਂ ਸਿੱਖ-ਕਾਲ ਦੀ ਦੇਸ-ਭਗਤ ਕਵਿਤਾ ਦਾ ਇਕ ਲੱਛਣ ਪੰਜਾਬ ਦੇ ਰਾਜਸੀ ਪ੍ਰਭਾਵ ਦੇ ਉੱਤਰ-ਪੱਛਮ ਵੱਲ ਪੱਸਰਣ ਉੱਤੇ ਮਾਣ ਸੀ। ਕਿਸੇ ਕਿਸੇ ਰਚਨਾ ਵਿਚ ਇਸ ਪ੍ਰਭਾਵ ਨੂੰ ਸਤਲੁਜੋਂ ਪਾਰ ਦੱਖਣ-ਪੂਰਬ ਜਾਂ ਦੱਖਣ-ਪੱਛਮ ਵੱਲ ਵਧਦੇ ਵੀ ਵਿਖਾਇਆ ਗਿਆ ਹੈ, ਜਿਵੇਂ ਕਾਦਰਯਾਰ *ਵਾਰ ਹਰੀ ਸਿੰਘ* ਵਿਚ ਕਹਿੰਦਾ ਹੈ:

ਦਿੱਲੀ ਦੱਖਣ ਤੇ ਚੀਨ ਮਾਚੀਨ ਤਾਈਂ
ਬਾਦਸ਼ਾਹਾਂ ਨੂੰ ਖ਼ੌਫ਼ ਜ਼ਰੂਰ ਸਾਰੇ।[11]

ਪਰ ਮਹਾਰਾਜਾ ਰਣਜੀਤ ਸਿੰਘ ਲਈ ਸਤਲੁਜੋਂ ਪਾਰ ਦਾ ਹਿੰਦੁਸਤਾਨ, ਅੰਗਰੇਜ਼ਾਂ ਦੀ ਰਾਜਨੀਤੀ ਤੇ ਤਾਕਤ ਕਰਕੇ, ਬੰਦ ਬੂਹੇ ਵਾਂਙ ਸੀ। ਉਸ ਨੇ ਆਪਣੇ ਜੀਵਨ ਵਿਚ ਹੀ ਸਤਲੁਜ ਨੂੰ ਪਾਰ ਕਰਨ ਦਾ ਇਰਾਦਾ ਜੇ ਤਿਆਗ ਨਹੀਂ ਸੀ ਦਿੱਤਾ ਤਾਂ ਮੁਲਤਵੀ ਜ਼ਰੂਰ ਕਰ ਦਿੱਤਾ ਸੀ। ਇਸੇ ਲਈ ਉਸ ਵੇਲੇ ਦੀ ਸਰਕਾਰ ਵਾਂਙ, ਆਮ ਲੋਕਾਂ ਤੇ ਕਵੀਆਂ ਦੀ ਨਿਗਾਹ ਵੀ ਕਾਬਲ, ਕੰਧਾਰ ਤੇ ਚੀਨ-ਮਾਚੀਨ ਵੱਲ ਰਹਿੰਦੀ ਸੀ।

ਹਿੰਦੁਸਤਾਨ ਵੱਲ ਦੀ ਸਰਹੱਦ ਦੇ ਬੰਦ ਹੋ ਜਾਣ ਦਾ ਇਕ ਫਲ ਇਹ ਹੋਇਆ ਕਿ ਪੰਜਾਬ ਤੇ ਹਿੰਦ ਦੇ ਅੱਡ ਅੱਡ ਦੇਸ ਬਣ ਗਏ। ਇਹ ਵਿੱਥ ਹੌਲੀ ਹੌਲੀ ਏਨੀ ਵਧ ਗਈ ਕਿ ਸਿੱਖਾਂ ਤੇ ਅੰਗਰੇਜ਼ਾਂ ਦੇ ਜੰਗ ਨੂੰ ਸ਼ਾਹ ਮੁਹੰਮਦ ਪੰਜਾਬ ਤੇ ਹਿੰਦੁਸਤਾਨ ਦਾ ਘੋਲ ਸਮਝਦਾ ਹੈ:

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ
ਦੋਵੇਂ ਪਾਦਸ਼ਾਹੀ ਫ਼ੌਜਾਂ ਭਾਰੀਆਂ ਨੀ।[12]

ਇਹੀ ਕਵੀ, ਇਕ ਹੋਰ ਥਾਂ, ਹਿੰਦੁਸਤਾਨ ਤੇ ਪੰਜਾਬ ਨੂੰ ਵਿਰੋਧੀ ਧਿਰਾਂ ਵਿਚ ਇਉਂ ਖੜਾ ਕਰਦਾ ਹੈ:

---

9. ਉਹੀ, ਸਫ਼ਾ 121.
10. ਉਹੀ, ਸਫ਼ਾ 153.
11. ਉਹੀ, ਸਫ਼ਾ 131.
12. ਸੀਤਾ ਰਾਮ ਕੋਹਲੀ ਤੇ ਸੇਵਾ ਸਿੰਘ ਗਿਆਨੀ (ਸੰਪਾਦਕ), *ਵਾਰ ਸ਼ਾਹ ਮੁਹੰਮਦ*, 1957, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ, ਸਫ਼ਾ 179.

ਲੱਗੀ ਧਮਕ ਸਾਰੇ ਹਿੰਦੁਸਤਾਨ ਅੰਦਰ,
ਦਿੱਲੀ, ਆਗਰੇ, ਹਾਂਸੀ, ਹਸਾਰ ਮੀਆਂ।
ਬੀਕਾਨੇਰ, ਲਖਨਊ, ਅਜਮੇਰ, ਜੈਪੁਰ,
ਪਈਆਂ ਭਾਜੜਾਂ ਜਮਨਾਂ ਤੋਂ ਪਾਰ ਮੀਆਂ।
ਚੱਲੀ ਸਭ ਪੰਜਾਬ ਦੀ ਬਾਦਸ਼ਾਹੀ,
ਨਹੀਂ ਦਲਾਂ ਦਾ ਅੰਤ ਸ਼ੁਮਾਰ ਮੀਆਂ।[13]

'ਹਿੰਦੁਸਤਾਨ' ਨੂੰ ਅੰਗਰੇਜ਼ ਹਰਾ ਚੁੱਕਾ ਸੀ ਤੇ ਪੰਜਾਬ ਅਜੇ ਆਜ਼ਾਦ ਸੀ। ਪਰ ਹਿੰਦੁਸਤਾਨ ਦੇ ਅੰਗਰੇਜ਼ ਹਾਕਮ ਪੰਜਾਬ ਨੂੰ ਲਲਚਾਈਆਂ ਨਜ਼ਰਾਂ ਨਾਲ ਵੇਖਦੇ ਸਨ, ਇਸ ਲਈ ਪੰਜਾਬੀਆਂ ਦਿਆਂ ਮਨਾਂ ਵਿਚ, ਹਿੰਦੁਸਤਾਨ ਵਾਲੀ ਥਾਂ, ਪੰਜਾਬ ਨੇ ਮੱਲ ਲਈ। ਜਿਵੇਂ, ਮੀਰ ਗ਼ੁਲਾਮ ਚੀਚਾ ਭਕਨੀਆਂ ਦੀ *ਜੱਟਾਂ ਦੀ ਵਾਰ* ਵਿਚ ਆਉਂਦਾ ਹੈ:

ਦਿੱਲੀ ਤਖ਼ਤ, ਲਹੌਰ, ਕਸੂਰਬ, ਠੱਟਾ, ਭੱਖਰ, ਦੱਖਣ, ਪੂਰਬ,
ਸਿਰ ਧਰਤੀ ਪੰਜਾਬ ਸੁਹਾਵੀ, ਵਿਚ ਚੋਖਾ ਮੁਲਖ ਬਹਾਰਾਂ ਦਾ।[14]

ਸਿੱਖ-ਕਾਲ ਦੇ ਸ਼ਾਇਰ ਜਾਂ ਤਾਂ ਸਤਲੁਜ ਤੋਂ ਪਾਰ ਵੱਲ ਝਾਕਦੇ ਹੀ ਨਹੀਂ ਤੇ ਜੇ ਝਾਕਦੇ ਹਨ ਤਾਂ ਕੈਰੀਆਂ ਅੱਖਾਂ ਨਾਲ। ਇਉਂ ਲੱਗਦਾ ਹੈ ਕਿ ਜਿਵੇਂ ਦਿੱਲੀ ਤੇ ਦੱਖਣ ਨੂੰ ਪੰਜਾਬ ਸਰਕਾਰ ਦੀ ਧਮਕ ਨਾਲ ਕੰਬਦਾ ਦਿਖਾ ਕੇ ਉਹ ਆਪਣੇ ਮਨ ਦੀ ਕੋਈ ਅਪੂਰਨ ਰੀਝ ਪੂਰੀ ਕਰਨੀ ਚਾਹੁੰਦੇ ਹੋਣ!

ਸਿੱਖ-ਕਾਲ ਦੇ ਸਾਹਿੱਤ ਵਿਚ ਦੇਸ-ਭਗਤੀ ਦਾ ਇਕ ਰੂਪ ਮਹਾਰਾਜਾ ਰਣਜੀਤ ਸਿੰਘ ਦੀ ਉਪਮਾ ਤੇ ਸੋਭਾ ਦਾ ਹੈ। ਮਹਾਰਾਜਾ ਰਣਜੀਤ ਸਿੰਘ, ਜਿਸ ਨੂੰ ਆਦਰ ਨਾਲ 'ਸਰਕਾਰ' ਕਿਹਾ ਜਾਂਦਾ ਸੀ, ਪੰਜਾਬ ਦਾ ਇਕ ਮਹਾਨ ਉਸਰੱਈਆ ਸੀ। ਉਸ ਦੀ ਨਿਰਭੈਤਾ, ਉਦਾਰਤਾ ਤੇ ਸਮਦ੍ਰਿਸ਼ਟਤਾ; ਉਸ ਦੇ ਲੋਕ-ਹਿਤ, ਸੁਪ੍ਰਬੰਧ ਤੇ ਅਨੇਕ ਜਿੱਤਾਂ ਨੇ ਉਸ ਨੂੰ ਲੋਕ-ਸ਼ਰਧਾ ਦਾ ਪਾਤਰ ਬਣਾ ਦਿੱਤਾ ਸੀ। ਇਸ ਲਈ ਇਸ ਮਹਾਰਾਜੇ ਦਾ ਆਪਣੇ ਸਮੇਂ ਦੇ ਸਾਹਿੱਤ ਦੇ ਇਕ ਵੱਡੇ ਭਾਗ ਉੱਤੇ ਛਾਏ ਹੋਣਾ ਅਸਲੋਂ ਸੁਭਾਵਿਕ ਸੀ। ਜਿੰਨਾ ਚਿਰ ਮਹਾਰਾਜਾ ਆਪ ਜੀਉਂਦਾ ਰਿਹਾ, ਰਾਜ-ਪ੍ਰਬੰਧ ਵੀ ਤਗੜਾ ਰਿਹਾ ਪਰ ਜਿਉਂ ਹੀ ਉਸ ਨੇ ਅੱਖਾਂ ਮੀਟੀਆਂ, ਖ਼ਾਨਾ-ਜੰਗੀ ਤੇ ਅੰਗਰੇਜ਼ਾਂ ਦੀ ਦਖ਼ਲ-ਅੰਦਾਜ਼ੀ ਨੇ ਪੰਜਾਬ ਦੀ ਮੀਟੀ ਹੋਈ ਮੁੱਠੀ ਖੋਲ੍ਹ ਦਿੱਤੀ। ਉਸ ਦੀ ਮੌਤ ਦੇ ਕੁੱਲ ਦਸਾਂ ਵਰ੍ਹਿਆਂ ਪਿੱਛੋਂ ਚੀਨ-ਮਾਚੀਨ, ਕਾਬਲ-ਕੰਧਾਰ ਤੇ ਦਿੱਲੀ-ਦੱਖਣ ਨੂੰ ਧਮਕਾਉਣ ਵਾਲੀ ਸਲਤਨਤ ਅੰਗਰੇਜ਼ੀ ਸਾਮਰਾਜ ਦਾ ਇਕ ਸੂਬਾ ਬਣ ਕੇ ਰਹਿ ਗਈ। ਦੋ ਤਿੰਨ ਵਾਰੀ ਫ਼ੌਜਾਂ ਨੇ ਹਿੰਮਤ ਕੀਤੀ, ਪਰ ਮੁੱਲ-ਖ਼ਰੀਦੇ ਗੋਲਿਆਂ ਦੀ ਕਪਟ ਭਰੀ ਅਗਵਾਈ ਵਿਚ ਅੰਤ ਵਿਚ ਜਿੱਤ ਕੇ ਹਾਰ ਗਈਆਂ:

ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।92।[15]

---

13. ਉਹੀ, ਸਫ਼ਾ 164.
14. ਗੰਡਾ ਸਿੰਘ, *ਪੰਜਾਬ ਦੀਆਂ ਵਾਰਾਂ*, 1946, ਖ਼ਾਲਸਾ ਕਾਲਜ, ਅੰਮ੍ਰਿਤਸਰ, ਸਫ਼ਾ 296.
15. ਸੀਤਾ ਰਾਮ ਕੋਹਲੀ ਤੇ ਸੇਵਾ ਸਿੰਘ ਗਿਆਨੀ (ਸੰਪਾਦਕ), *ਵਾਰ ਸ਼ਾਹ ਮੁਹੰਮਦ*, ਸਫ਼ਾ 18[illegible]

ਭਾਈ ਕਾਨ੍ਹ ਸਿੰਘ ਬੰਗਿਆਂ ਵਾਲਾ, ਆਪਣੇ ਲਾਹੌਰ ਦੇ *ਜੰਗਨਾਮੇ* ਵਿਚ ਸੱਚ ਕਹਿੰਦਾ ਹੈ :

ਉਧਰ ਲਾਟ ਸਾਹਿਬ ਸ਼ਬਾਸੀ ਕਰੈ,
ਇਧਰ ਫ਼ੌਜ ਸ਼ਾਹੀ ਬਿਮਾਲਿਕ ਮਰੈ।292।
ਉਧਰ ਲਾਟ ਦੇਤਾ ਹੈ ਤਲਬੇਂ ਤਮਾਮ,
ਇਧਰ ਸਿੰਘ ਲੜਤੇ ਹੈਂ ਬੇਦਾਮ ਆਮ।293।[16]

ਪੰਜਾਬ ਦੀ ਆਜ਼ਾਦੀ ਖੁੱਸ ਗਈ, ਪੰਜਾਬ ਦਾ ਜੁਆਨ ਸੂਹਾ ਲਹੂ ਗੋਰੇ ਗਿਰਝਾਂ ਦੀ ਦਾਨਵੀ ਤੇਹ ਮਿਟਾਉਣ ਲਈ ਕੁੱਪੇ ਭਰ ਭਰ, ਵੀਟਿਆ ਗਿਆ। ਪੰਜਾਬ ਦਾ ਸ਼ਾਇਰ ਸ਼ਾਹ ਮੁਹੰਮਦ ਇਸੇ ਸੱਜਰੀ ਰੱਤ ਦੀ ਰੰਗਤ ਆਪਣੇ *ਜੰਗਨਾਮੇ* ਉੱਤੇ ਲਿਆਉਣ ਵਿਚ ਸਫਲ ਹੋਇਆ ਹੈ। ਆਜ਼ਾਦੀ ਦੀ ਸੁਰੱਖਿਆ ਲਈ ਵਗੇ ਖ਼ੂਨ ਵਿਚ ਆਪਣੀ ਕਲਮ ਡਬੋ ਕੇ, ਉਸ ਨੇ ਸੁਤੰਤਰ ਪੰਜਾਬ ਦੇ ਅੰਤਿਮ ਸਾਕੇ ਉੱਤੇ ਇਕ ਅਦੁੱਤੀ ਵੈਣ ਲਿਖਿਆ ਹੈ ਤੇ ਕਿਵੇਂ ਕਿਹਾ ਜਾਏ ਕਿ ਉਹ ਕੈਸਾ ਹੈ ? ਉਹ ਪੰਜਾਬੀ ਸਾਹਿੱਤ ਉੱਤੇ ਰੱਤ ਦੇ ਕੁੰਗੂ ਦਾ ਇਕ ਤਰੌਂਕਾ ਹੈ, ਜਿਸ ਦਾ ਰੰਗ ਸ਼ਾਇਦ ਕਦੀ ਵੀ ਫਿੱਕਾ ਨਹੀਂ ਹੋਣਾ। ਕਿਹੜਾ ਪੰਜਾਬੀ ਹੈ, ਜਿਸ ਨੇ ਕਦੀ ਨਾ ਕਦੀ, ਸ਼ਾਹ ਮੁਹੰਮਦ ਦੀਆਂ ਇਹ ਜਾਂ ਕੋਈ ਹੋਰ ਤੁਕਾਂ ਨਹੀਂ ਗੁਣਗੁਣਾਈਆਂ ?

ਝੰਡੇ ਨਿਕਲੇ ਕੂਚ ਦਾ ਹੁਕਮ ਹੋਇਆ,
ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ।
ਚੜ੍ਹੇ ਪੁੱਤ ਸਰਦਾਰਾਂ ਦੇ ਛੈਲ ਬਾਂਕੇ,
ਜੈਸੇ ਬੇਲਿਓਂ ਨਿਕਲਦੇ ਸ਼ੇਰ ਮੀਆਂ।
ਚੜ੍ਹੇ ਸਭ ਮਝੈਲ, ਦੁਆਬੀਏ ਜੀ,
ਜਿਨ੍ਹਾਂ ਕਿਲ੍ਹੇ ਨਿਵਾਏ ਨੇ ਢੇਰ ਮੀਆਂ।
ਸ਼ਾਹ ਮੁਹੰਮਦਾ ਚੜ੍ਹੇ ਜਮੂਰਖਾਨੇ,
ਹੋਇਆ ਹੁਕਮ ਨਾ ਲਾਂਵਦੇ ਦੇਰ ਮੀਆਂ।58।[17]

..... ..... .....

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,
ਦੋਵੇਂ ਪਾਦਸ਼ਾਹੀ ਫ਼ੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,
ਜੇੜ੍ਹੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀ।
ਸਣੇ ਆਦਮੀ ਗੋਲੀਆਂ ਨਾਲ ਉੱਡਣ,
ਹਾਥੀ ਡਿੱਗਦੇ ਸਣੇ ਅੰਬਾਰੀਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।92।[18]

..... ..... .....

16. ਗੰਡਾ ਸਿੰਘ, *ਪੰਜਾਬ ਦੀਆਂ ਵਾਰਾਂ*, ਸਫ਼ਾ 264.
17. ਸੀਤਾ ਰਾਮ ਕੋਹਲੀ ਤੇ ਸੇਵਾ ਸਿੰਘ ਗਿਆਨੀ (ਸੰਪਾਦਕ), *ਵਾਰ ਸ਼ਾਹ ਮੁਹੰਮਦ*, ਸਫ਼ਾ 161.
18. ਉਹੀ, ਸਫ਼ਾ 179-180.

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,
ਸਿਰ ਦੋਹਾਂ ਦੇ ਉੱਤੇ ਆਫ਼ਾਤ ਆਈ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,
ਕਦੀ ਨਹੀਂ ਸੀ ਤੀਸਰੀ ਜ਼ਾਤ ਆਈ।3।[19]

ਸ਼ਾਹ ਮੁਹੰਮਦ ਸਾਡੀ ਪਿਛਲੀ ਪੰਜਾਬੀਅਤ ਦਾ ਗਵਾਹ ਤੇ ਆਉਣ ਵਾਲੀ ਪੰਜਾਬੀਅਤ ਦਾ ਪ੍ਰਤੀਕ ਹੈ। ਉਸ ਦੀ ਪ੍ਰਸੰਸਾ ਸੱਚੀ ਹੈ, ਕਿਉਂਕਿ ਪਿੱਠ ਪਿੱਛੇ ਕੀਤੀ ਹੋਈ ਹੈ; ਉਸ ਦਾ ਬਿਆਨ ਹਿਰਦੇ-ਵੇਧਕ ਹੈ, ਕਿਉਂਕਿ ਉਸ ਵਿਚ ਅੱਤ-ਕਥਨੀ ਕੋਈ ਨਹੀਂ; ਉਸ ਦਾ ਜਜ਼ਬਾ ਡੂੰਘਾ ਹੈ, ਕਿਉਂਕਿ ਉਹ ਕਿਸੇ ਲਾਲਚ ਲਈ ਨਹੀਂ ਲਿਖ ਰਿਹਾ। ਉਹ ਸਿੱਖ-ਕਾਲ ਦਾ ਇੱਕੋ-ਇਕ ਕਵੀ ਹੈ, ਜੋ ਘੂਰਨ ਵੇਲੇ ਘੂਰਦਾ ਤੇ ਥਾਪੜਨ ਵੇਲੇ ਥਾਪੜਦਾ ਹੈ—ਜੋ ਗੁਣਾਂ ਨੂੰ ਹੱਲਾਸ਼ੇਰੀ ਦੇਂਦਾ ਤੇ ਔਗੁਣਾਂ ਨੂੰ ਚੰਗੀ ਤਰ੍ਹਾਂ ਨੰਗਿਆਂ ਕਰਦਾ ਹੈ। ਸ਼ਾਹ ਮੁਹੰਮਦ ਪੰਜਾਬ ਦੀ ਦੇਸ-ਭਗਤ ਕਵਿਤਾ ਦਾ ਸਿਖਰ ਤੇ ਉਸ ਦਾ ਅਨੂਪਮ ਨਮੂਨਾ ਹੈ।

19. ਉਹੀ, ਸਫ਼ਾ 134.

# ਪੰਜਾਬੀ ਦਾ ਗੁਜਰਾਤੀ ਕਵੀ : ਦਇਆ ਰਾਮ

ਪੰਜਾਬ ਦੇ ਅਨੇਕ ਲੇਖਕ ਹੋਏ ਹਨ, ਬਲਕਿ ਹੁਣ ਵੀ ਹਨ, ਜਿਨ੍ਹਾਂ ਨੇ ਪੰਜਾਬ ਦੀ ਆਪਣੀ ਭਾਸ਼ਾ ਦੀ ਥਾਂ, ਜਾਂ ਉਸ ਦੇ ਨਾਲ ਨਾਲ, ਆਪਣੇ ਦੇਸ਼ ਦੀ ਕਿਸੇ ਹੋਰ ਭਾਸ਼ਾ ਜਾਂ ਸੱਤ ਸਮੁੰਦਰੋਂ ਪਾਰ ਦੀ ਕਿਸੇ ਬਦੇਸੀ ਭਾਸ਼ਾ ਨੂੰ, ਖ਼ਾਸ ਕਰ ਕੇ ਅੰਗਰੇਜ਼ੀ ਨੂੰ, ਆਪਣੇ ਪ੍ਰਗਟਾਵੇ ਦਾ ਮਾਧਿਅਮ ਬਣਾਇਆ ਹੈ। ਮਿਸਾਲ ਵਜੋਂ, ਆਕਾਰ ਤੇ ਪ੍ਰਕਾਰ ਦੁਹਾਂ ਗੁਣਾਂ ਕਰਕੇ, ਭਾਈ ਸੰਤੋਖ ਸਿੰਘ ਦੀ ਰਚਨਾ ਬੜੀ ਗੌਰਵਭਰੀ ਹੈ, ਪਰ ਇਹ ਸਾਰੀ ਦੀ ਸਾਰੀ ਬ੍ਰਜ ਭਾਸ਼ਾ ਵਿਚ ਹੈ। ਡਾ. ਸਰ ਮੁਹੰਮਦ ਇਕਬਾਲ ਦਾ ਨਾਂ, ਕਵਿਤਾ ਦੇ ਖੇਤਰ ਵਿਚ, ਉਸ ਦੇ ਜੀਉਂਦੇ-ਜੀ, ਪੰਜਾਬ ਦੀਆਂ ਹੀ ਨਹੀਂ, ਹਿੰਦੁਸਤਾਨ ਦੀਆਂ ਹੱਦਾਂ ਵੀ ਟੱਪ ਗਿਆ ਸੀ, ਪਰ ਉਸ ਦੀ ਸਾਰੀ ਮੌਲਿਕ ਰਚਨਾ ਫ਼ਾਰਸੀ ਵਿਚ ਸੀ ਜਾਂ ਉਰਦੂ ਵਿਚ। ਸਆਦਤ ਹਸਨ ਮੰਟੋ, ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ, ਯਸ਼ਪਾਲ, ਕ੍ਰਿਸ਼ਨਾ ਸੋਬਤੀ ਤੇ ਮੁਲਕ ਰਾਜ ਆਨੰਦ ਜਾਂ ਖ਼ੁਸ਼ਵੰਤ ਸਿੰਘ, ਆਦਿ ਪੰਜਾਬ ਦੇ ਸਿਰਕੱਢ ਸਾਹਿੱਤਿਕ ਨਾਂ ਹਨ, ਪਰ ਇਨ੍ਹਾਂ ਦੀ ਪੂਰੀ ਦੀ ਪੂਰੀ ਮੌਲਿਕ ਸਾਹਿੱਤਿਕ ਪੂੰਜੀ, ਉਰਦੂ, ਹਿੰਦੀ ਜਾਂ ਅੰਗਰੇਜ਼ੀ ਵਿਚ ਹੀ ਪ੍ਰਾਪਤ ਹੈ, ਪੰਜਾਬੀ ਵਿਚ ਜਾਂ ਹੈ ਹੀ ਨਹੀਂ, ਜਾਂ ਹੋਰਨਾਂ ਵੱਲੋਂ ਕੀਤੇ ਅਨੁਵਾਦਾਂ ਰਾਹੀਂ ਮਿਲਦੀ ਹੈ। ਜਿਵੇਂ ਲੋਧੀ-ਕਾਲ ਤੋਂ 19ਵੀਂ ਸਦੀ ਦੇ ਅੰਤ ਤਕ ਦੇ ਭਾਰਤ ਵਿਚ, ਫ਼ਾਰਸੀ, ਸਧੁਕੜੀ ਤੇ ਬ੍ਰਜ ਅੰਤਰ-ਪ੍ਰਾਂਤੀ ਭਾਸ਼ਾਵਾਂ ਦਾ ਕੰਮ ਦੇਂਦੀਆਂ ਰਹੀਆਂ, ਤਿਵੇਂ ਹੀ ਵਰਤਮਾਨ ਕਾਲ ਵਿਚ, ਹਿੰਦੀ, ਉਰਦੂ ਤੇ ਅੰਗਰੇਜ਼ੀ, ਖ਼ਾਸ ਕਰ ਕੇ ਅੰਗਰੇਜ਼ੀ, ਸਰਬ-ਭਾਰਤੀ ਜਾਂ ਅੰਤਰ-ਪ੍ਰਦੇਸੀ ਭਾਸ਼ਾਵਾਂ ਹਨ। ਇਨ੍ਹਾਂ ਅੰਤਰ-ਪ੍ਰਦੇਸੀ ਭਾਸ਼ਾਵਾਂ ਵਿਚ, ਜਾਂ ਅੰਗਰੇਜ਼ੀ ਵਰਗੀ ਅੰਤਰ-ਰਾਸ਼ਟਰੀ ਭਾਸ਼ਾ ਵਿਚ ਪ੍ਰਬੀਨਤਾ ਪ੍ਰਾਪਤ ਕਰ ਕੇ ਸਾਹਿੱਤ ਰਚਣ ਦੇ ਜੋ ਕਾਰਨ ਹੋ ਸਕਦੇ ਹਨ, ਉਹ ਬਹੁਤ ਹੱਦ ਤਕ ਪ੍ਰਤੱਖ ਹਨ : ਵਧੇਰੇ ਲੋਕਾਂ ਤਕ ਪਹੁੰਚ ਸਕਣ ਦੀ ਲਾਲਸਾ, ਵਡੇਰੀ ਵਿਕਰੀ ਤੋਂ ਵਡੇਰੇ ਮੁਨਾਫ਼ੇ ਦੀ ਆਸ, ਕਿਸੇ ਪਰ-ਭਾਸ਼ਾ ਉੱਪਰ ਅਧਿਕਾਰ ਪ੍ਰਾਪਤ ਕਰ ਲੈਣ ਪਿੱਛੋਂ ਪੈਦਾ ਹੋਣ ਵਾਲਾ ਸਿਰਕੱਢਤਾ ਦਾ ਇਹਸਾਸ, ਆਪਣੀ ਭਾਸ਼ਾ ਦੀਆਂ ਕਥਿਤ ਥੁੜਾਂ ਦੀ ਢੁੱਚਰ ਅਤੇ ਆਪਣੀ ਮਾਂ-ਬੋਲੀ ਪੰਜਾਬੀ ਅਤੇ ਇਸ ਦੇ ਨਵੇਂ ਤੇ ਪੁਰਾਣੇ ਸਾਹਿੱਤ ਨਾਲ ਨਾਵਾਕਫ਼ੀ। ਕਾਰਨ ਚਾਹੇ ਕੁੱਝ ਵੀ ਹੋਵੇ, ਇਕ ਗੱਲ ਨਿਰਵਿਵਾਦ ਹੈ ਕਿ ਅਸੀਂ ਪੰਜਾਬੀ ਲੋਕ, 'ਪਰਭਾਖਾ ਗਹਿਣ' ਵਿਚ ਬੜੇ ਸ਼ੇਰ ਰਹੇ ਹਾਂ ਤੇ ਹੁਣ ਵੀ ਹਾਂ।

ਦੂਜੇ ਪਾਸੇ, ਮੈਂ ਕਿਸੇ ਇਕ ਵੀ ਨਵੇਂ ਜਾਂ ਪੁਰਾਣੇ ਸਿਰਕੱਢ ਗ਼ੈਰ-ਪੰਜਾਬੀ ਭਾਰਤੀ ਜਾਂ ਬਦੇਸੀ ਲੇਖਕ ਦਾ ਨਾਂ ਨਹੀਂ ਜਾਣਦਾ, ਜਿਸ ਨੇ ਆਪਣੇ ਭਾਸ਼ਾ-ਖੇਤਰ ਵਿਚ ਵਿਚਰਦਿਆਂ, ਆਪਣੀ ਭਾਸ਼ਾ ਨੂੰ ਛੱਡ-ਛਡਾ ਕੇ, ਨਿਰੋਲ ਪੰਜਾਬੀ ਭਾਸ਼ਾ ਨੂੰ ਆਪਣੀ ਸਾਹਿੱਤ-ਰਚਨਾ ਦਾ ਮਾਧਿਅਮ ਬਣਾਇਆ ਹੋਵੇ ਤੇ ਪੰਜਾਬੀ ਸਾਹਿੱਤ-ਖੇਤਰ ਵਿਚ ਉਹੀ ਅਸਥਾਨ ਪ੍ਰਾਪਤ ਕੀਤਾ ਹੋਵੇ, ਜੋ ਪੰਜਾਬੀ ਸਾਹਿੱਤਕਾਰ, ਸਮੇਂ ਸਮੇਂ, ਅਰਬੀ, ਫ਼ਾਰਸੀ, ਸਧੁਕੜੀ, ਬ੍ਰਜ, ਉਰਦੂ, ਹਿੰਦੀ

ਤੇ ਅੰਗਰੇਜ਼ੀ ਭਾਸ਼ਾ ਵਿਚ ਪ੍ਰਾਪਤ ਕਰਦੇ ਆਏ ਹਨ। ਇਸ ਪ੍ਰਸੰਗ ਵਿਚ ਸਭ ਤੋਂ ਅਜੀਬ ਗੱਲ ਇਹ ਹੈ ਕਿ ਪੰਜਾਬੀ-ਭਾਸ਼ੀ ਲੋਕਾਂ ਦੀ ਕਿਸੇ ਠੇਠ ਪੰਜਾਬੀ ਕਿਰਤ ਵਿਚੋਂ, ਜਦੋਂ ਸ਼ੁੱਧ ਤੇ ਪ੍ਰਮਾਣਿਕ ਪੰਜਾਬੀ ਟੁਣਕਾਰ ਉੱਠਦੀ ਹੈ ਤਾਂ ਉਹ ਗ਼ੈਰ-ਪੰਜਾਬੀ ਭਾਰਤੀਆਂ ਨੂੰ ਖਿੱਚ ਪਾਏ ਬਗ਼ੈਰ ਨਹੀਂ ਰਹਿੰਦੀ। ਨਜ਼ੀਰ ਅਕਬਰਾਬਾਦੀ, ਕਿਸੇ ਪਾਸੋਂ ਹੀਰ-ਰਾਂਝੇ ਦਾ ਕਿੱਸਾ ਕੀ ਸੁਣ ਬੈਠਾ, ਸਦਾ ਲਈ ਆਪਣਾ ਦਿਲ ਲੁਟਾ ਬੈਠਾ। ਇਕ ਸ਼ਿਅਰ ਵਿਚ ਉਸ ਨੇ ਆਪਣੀ ਆਪ-ਬੀਤੀ ਇਉਂ ਸੁਣਾਈ ਹੈ :

ਸੁਨਾਯਾ ਰਾਤ ਕੋ ਕਿੱਸਾ ਜੋ ਹੀਰ-ਰਾਂਝੇ ਕਾ,
ਤੋ ਅਹਿਲਿ-ਦਰਦ ਕੋ ਪੰਜਾਬੀਓਂ ਨੇ ਲੂਟ ਲੀਯਾ।

ਜੇ ਪੰਜਾਬੀ ਭਾਸ਼ਾ, ਭਾਈ ਸੰਤੋਖ ਸਿੰਘ, ਡਾਕਟਰ ਇਕਬਾਲ, ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ ਜਾਂ ਯਸ਼ਪਾਲ ਰਾਹੀਂ ਦੂਜਿਆਂ ਤਕ ਨਹੀਂ ਪਹੁੰਚ ਸਕੀ, ਜਿਸ ਦਾ ਸਾਨੂੰ ਬੜਾ ਅਰਮਾਨ ਹੈ, ਤਾਂ ਲੋਕ-ਕਥਾਵਾਂ, ਛੰਦਾਂ, ਰਾਗ-ਬੰਦਸ਼ਾਂ, ਸੁਰਾਂ, ਟੱਪਿਆਂ ਤੇ ਗਿੱਧਿਆਂ-ਭੰਗੜਿਆਂ ਰਾਹੀਂ, ਖ਼ਾਸ ਕਰ ਕੇ ਫ਼ਿਲਮਾਂ ਦੇ ਜ਼ਰੀਏ, ਗ਼ੈਰ-ਪੰਜਾਬੀ ਭਾਰਤੀਆਂ ਤਕ ਪਹੁੰਚਣ ਦਾ ਰਾਹ ਕੱਢ ਹੀ ਲੈਂਦੀ ਰਹੀ ਹੈ। ਭਾਰਤ ਵਿਚ ਆਪਣੀ ਭੂਗੋਲਿਕ ਇਸਥਿਤੀ ਕਰਕੇ, ਪੰਜਾਬੀ ਭਾਸ਼ਾ ਦਾ ਅਸਥਾਨ, ਕਦੀ ਵੀ ਹਿੰਦੀ ਵਰਗਾ ਕੇਂਦਰੀ ਨਹੀਂ ਰਿਹਾ। ਇਸੇ ਕਰਕੇ ਪੰਜਾਬੀ ਭਾਸ਼ਾ ਨੂੰ, ਸੁਸਿੱਖਿਅਤ ਵਰਗ ਦੀ, ਕੇਂਦਰ ਤੇ ਕੇਂਦਰ ਦੀ ਭਾਸ਼ਾ ਵੱਲ ਸੁਭਾਵਿਕ ਖਿੱਚ ਵਾਲਾ ਲਾਭ ਨਹੀਂ ਸੀ ਮਿਲ ਸਕਦਾ। ਕੋਈ ਗ਼ੈਰ-ਪੰਜਾਬੀ ਸਾਹਿੱਤਕਾਰ, ਪੰਜਾਬੀ ਜ਼ਬਾਨ ਨੂੰ ਆਪਣਾ ਵਾਹਣ ਬਣਾਉਣ ਬਾਰੇ ਸੋਚ ਸਕਦਾ ਸੀ, ਜੇ ਪੰਜਾਬੀ-ਬੋਲਦੇ ਲੋਕਾਂ ਵਿਚ ਉਸ ਦੀ ਰਚਨਾ ਦੀ ਬਹੁਤ ਜ਼ਿਆਦਾ ਕਦਰ ਤੇ ਵਿਕਰੀ ਹੋਣ ਦੀ ਸੰਭਾਵਨਾ ਹੁੰਦੀ ਤੇ ਨਾਂ ਦੀ ਅਸਾਧਾਰਨ ਪ੍ਰਸਿੱਧੀ ਦਾ ਲਾਲਚ ਹੁੰਦਾ, ਪਰ ਪੰਜਾਬੀ ਜ਼ਬਾਨ ਸਿੱਖ ਕੇ ਤੇ ਉਸ ਵਿਚ ਲਿਖਣ ਦੀ ਕੁਸ਼ਲਤਾ ਪੈਦਾ ਕਰ ਕੇ, ਇਸ ਭਾਸ਼ਾ ਵਿਚ ਰਚਨਾ ਕਰਨ ਲਈ ਪੰਜਾਬ ਵੱਲੋਂ ਇਸ ਤਰ੍ਹਾਂ ਦੇ ਕਿਸੇ ਹੁੰਗਾਰੇ ਜਾਂ ਲਾਲਚ ਦੀ ਉੱਕਾ ਕੋਈ ਆਸ ਨਹੀਂ ਸੀ। ਪੰਜਾਬੀ ਭਾਈਚਾਰਾ ਕਿਤਾਬਾਂ ਖ਼ਰੀਦਣ ਦਾ ਸ਼ੌਕੀਨ ਤਾਂ ਕਦੀ ਵੀ ਨਹੀਂ ਰਿਹਾ। ਫੇਰ ਵੀ ਕੁੱਝ ਸਿੰਧੀ, ਬਲੋਚ, ਪਠਾਣ, ਅਫ਼ਗਾਨ, ਕਸ਼ਮੀਰੀ, ਜਮਵਾਲ, ਪਹਾੜੀਏ, ਬਾਗੜੀਏ, ਭਈਏ ਤੇ ਪੂਰਬੀਏ ਲੇਖਕ ਮਿਲ ਜਾਂਦੇ ਹਨ, ਜਿਨ੍ਹਾਂ ਨੇ ਆਪਣੀਆਂ ਭਾਸ਼ਾਵਾਂ ਦੇ ਨਾਲ ਨਾਲ, ਪੰਜਾਬੀ ਵਿਚ ਵੀ ਥੋੜ੍ਹੀ-ਬਹੁਤ ਰਚਨਾ ਕਰਨ ਦਾ ਸੁਆਦ ਮਾਣਿਆ ਹੈ। ਇਨ੍ਹਾਂ ਲੋਕਾਂ ਨੂੰ ਪੰਜਾਬੀ ਵੱਲ ਪ੍ਰੇਰਨ ਵਾਲੀ ਕਿਹੜੀ ਸ਼ਕਤੀ ਸੀ ? ਇਹ ਸ਼ਕਤੀ ਸੀ ਪੰਜਾਬੀ ਸਭਿਆਚਾਰ, ਲੋਕ-ਸਾਹਿੱਤ ਤੇ ਲੋਕ-ਸੰਗੀਤ ਦੀ, ਨਾ ਕਿ ਵੱਟਕ ਜਾਂ ਮਸ਼ਹੂਰੀ ਦੀ। ਇਨ੍ਹਾਂ ਕਵੀਆਂ ਵਿੱਚੋਂ ਕੁੱਝ ਦੀ ਸੂਹ ਡਾ. ਮੋਹਨ ਸਿੰਘ ਦੀਵਾਨਾ, ਡਾ. ਬਲਬੀਰ ਸਿੰਘ ਦਿਲ, ਡਾ. ਦੇਵਿੰਦਰ ਸਿੰਘ ਵਿਦਿਆਰਥੀ, ਸ. ਸ਼ਮਸ਼ੇਰ ਸਿੰਘ ਅਸ਼ੋਕ ਤੇ ਡਾ. ਨਵ ਰਤਨ ਕਪੂਰ, ਆਦਿ ਦੀਆਂ ਲਿਖਤਾਂ ਵਿੱਚੋਂ ਮਿਲ ਜਾਂਦੀ ਹੈ। ਦਇਆ ਰਾਮ, ਜਿਸ ਨੂੰ ਇਹ ਲੇਖ ਸਮਰਪਿਤ ਹੈ, ਗੁਜਰਾਤ (ਕਾਠੀਆਵਾੜ) ਦਾ ਜੰਮ-ਪਲ ਸੀ। ਪੰਜਾਬ ਤੇ ਗੁਜਰਾਤ ਦੇ ਆਪਸੀ ਕਲਚਰੀ ਸੰਬੰਧਾਂ ਦੀ ਅਲਪਤਾ ਦਾ ਨਤੀਜਾ ਹੀ ਸਮਝਣਾ ਚਾਹੀਦਾ ਹੈ ਕਿ ਦਇਆ ਰਾਮ ਵਰਗੇ ਵੱਡੇ ਗੁਜਰਾਤੀ ਕਵੀ ਦੀ ਪੰਜਾਬੀ ਰਚਨਾ ਦੀ ਕਨਸੋ ਅਜੇ ਤਕ ਪੰਜਾਬੀ ਪਾਠਕਾਂ ਤਕ ਨਹੀਂ ਪਹੁੰਚ ਸਕੀ। ਉਸ ਦੀ ਪੰਜਾਬੀ ਰਚਨਾ ਦੇ ਰੋਸ਼ਨੀ ਵਿਚ ਆਉਣ ਨਾਲ, ਪੰਜਾਬੀ ਵਿਚ ਕਲਮ-ਅਜ਼ਮਾਈ ਕਰਨ ਵਾਲੇ ਗ਼ੈਰ-ਪੰਜਾਬੀਆਂ ਦੀ ਸੂਚੀ ਵਿਚ ਗੁਜਰਾਤੀਆਂ ਦਾ ਵਾਧਾ ਹੋ ਜਾਂਦਾ ਹੈ ਤੇ ਪੰਜਾਬੀ ਭਾਸ਼ਾ ਤੇ ਸਾਹਿੱਤ ਦੀ ਖਿੱਚ ਤੇ ਉਸ ਦੇ ਸਿਕਾਫ਼ਤੀ ਅਸਰ ਦੇ ਦਸਤਾਵੇਜ਼ੀ ਸਬੂਤਾਂ ਦੀ ਸੀਮਾ ਗੁਜਰਾਤ ਦੀਆਂ ਪਾਰਲੀਆਂ ਸਰਹੱਦਾਂ ਉੱਤੇ ਜਾ ਟਿਕਦੀ ਹੈ।

## 2

ਮੈਨੂੰ ਪਹਿਲੀ ਵਾਰ ਸਵਰਗਵਾਸੀ ਡਾ. ਕੇ.ਐਮ. ਮੁਨਸ਼ੀ ਦੀ ਕਿਤਾਬ *Gujarata And Its Literature* ਤੋਂ 1949 ਵਿਚ ਪਤਾ ਲੱਗਾ ਸੀ ਕਿ ਦਇਆ-ਰਾਮ ਨੇ ਪੰਜਾਬੀ ਵਿਚ ਵੀ ਕੁੱਝ ਰਚਨਾ ਕੀਤੀ ਸੀ[1]। ਮੈਂ ਓਦੋਂ ਹੀ ਇਸ ਕਵੀ ਬਾਰੇ ਆਪਣੀ ਭਾਲ ਆਰੰਭ ਕਰ ਦਿੱਤੀ। ਓਦੋਂ ਡਾ. ਮੁਨਸ਼ੀ ਜੀਉਂਦੇ ਸਨ। ਪੁੱਛਣ ਉੱਤੇ, ਉਹ ਦਇਆ ਰਾਮ ਦੀ ਪੰਜਾਬੀ ਰਚਨਾ ਬਾਰੇ ਆਪਣੀ ਵਾਕਫ਼ੀਅਤ ਦਾ ਸੋਮਾ ਦੱਸਣ ਤੋਂ ਅਸਮਰਥ ਰਹੇ। ਦੀਵਾਨ ਬਹਾਦਰ ਕ੍ਰਿਸ਼ਣ ਲਾਲ ਐਮ. ਝਾਵੇਰੀ ਨੇ, ਜੋ ਆਪਣੇ ਵੇਲੇ ਦੇ ਇਕ ਪ੍ਰਮੁਖ ਗੁਜਰਾਤੀ ਵਿਦਵਾਨ ਸਨ, ਆਪਣੇ ਪਹਿਲੀ ਜਨਵਰੀ 1950 ਦੇ ਪੱਤਰ ਵਿਚ ਡਾ. ਮੁਨਸ਼ੀ ਜੀ ਨਾਲ ਗੱਲ ਕਰਨ ਪਿੱਛੋਂ, ਮੈਨੂੰ ਲਿਖਿਆ :

> I talked to Mr. Munshi and he said that he had heard from you and that he would enquire as to from where he had written about Daya Ram's Panjabi verses and let you know...

ਸ੍ਰੀ ਝਾਵੇਰੀ ਜੀ ਨੇ ਵੀ ਆਪਣੀ *Milestones in Gujarati Literature* (ਦੂਜੀ ਛਾਪ, 1938, ਸਫ਼ਾ 312) ਵਿਚ ਸੂਚਨਾ ਦਿੱਤੀ ਹੋਈ ਸੀ ਕਿ ਦਇਆ ਰਾਮ ਨੇ 12000 ਪਦੇ ਬ੍ਰਜ ਭਾਸ਼ਾ ਵਿਚ, 200 ਮਰਾਠੀ ਵਿਚ ਤੇ 40 ਪੰਜਾਬੀ ਵਿਚ ਰਚੇ ਸਨ। ਝਾਵੇਰੀ ਸਾਹਿਬ ਨੇ ਆਪਣੀ ਪੱਧਰ ਉੱਤੇ ਪੁੱਛ-ਪੜਤਾਲ ਜਾਰੀ ਰੱਖੀ ਤੇ ਮੇਰੇ ਵੱਲ ਆਪਣੀ 3 ਜਨਵਰੀ 1950 ਦੀ ਚਿੱਠੀ ਵਿਚ ਪੰਜਾਬੀ ਪਦਿਆਂ ਬਾਰੇ ਇਉਂ ਲਿਖਿਆ :

> ...very few of these are obtainable. One or two lines are found interspersed in padas of Vraja. I am trying to find them out and will let you know.....

ਚਿੱਠੀ ਦੇ ਨਾਲ ਉਨ੍ਹਾਂ ਨੇ ਇਕ ਪਦੇ ਦੀ ਨਕਲ ਭੇਜ ਕੇ ਖ਼ਿਆਲ ਜ਼ਾਹਰ ਕੀਤਾ ਕਿ ਇਸ ਤੋਂ ਛੁੱਟ ਹੋਰ ਕੋਈ ਪਦਾ ਪ੍ਰਾਪਤ ਨਹੀਂ ਹੈ। ਚਿੱਠੀ ਵਿਚ ਸਪਸ਼ਟ ਕੀਤਾ ਹੋਇਆ ਸੀ ਕਿ ਇਹ ਪਦਾ ਉਨ੍ਹਾਂ ਨੂੰ ਦਇਆ ਰਾਮ ਦੇ ਵਿਸ਼ੇਸ਼ੱਗ, ਸ੍ਰੀ ਸ਼ੰਕਰ ਪ੍ਰਸਾਦ ਰਾਵਲ ਪਾਸੋਂ ਪ੍ਰਾਪਤ ਹੋਇਆ ਹੈ। ਪਦੇ ਦਾ ਪਾਠ ਇਸ ਤਰ੍ਹਾਂ ਸੀ :

ਰਾਗ ਕਾਫੀ ਗਤ ਠੁਮਰੀ
ਸਾਡੇ ਦਿਲ ਦੀ ਮਹੇਰਮ ਜਾਨਦਾ ਭਲਾ ਵੇ
ਤੋ ਭੀ ਅਰਜ ਬੇਰਦੀ ਨਹੀਂ ਮੀਨਦਾ ਸਾਡੇ...1
ਪੇਡੇ ਦੀ ਦਰ ਦੀ ਪਯਾਸੀ ਮੇਰੇ ਅਖਿਆਂ ਨੂੰ
ਨਮਾਨਿਆਂ ਨੂੰ ਕੀ ਤਰਸਾਨਦਾ ਸਾਡੇ...2
ਦਯਾ ਕੇ ਪ੍ਰੀਤਮ ਟੁਕ ਮੇਹਰਮ ਨਿਧਾਕਰ
ਸਾਨੂੰ ਕਯੋਂ ਜੀਵੈ ਦਰਸ ਦਿਖਾਨਦਾ ਸਾਡੇ...3

ਸਪਸ਼ਟ ਹੈ ਕਿ ਇਸ ਪਦੇ ਨੂੰ ਨਕਲ ਕਰ ਕੇ ਭੇਜਣ ਵਾਲੇ ਦੀ ਪੰਜਾਬੀ ਭਾਸ਼ਾ ਨਾਲ

---

1. Dayarama composed poems in Panjabi and Urdu (p. 210)...Dayarama also wrote many poems in Hindi, Vraja, Marathi, Panjabi, Sanskrit and Urdu... (p. 220). Munshi, K.M., *Gujarata And Its Literature*, 1935, Bombay, Longmans, Green & Co. Ltd.

ਜਾਣਕਾਰੀ ਜਾਂ ਬਿਲਕੁਲ ਨਹੀਂ ਸੀ ਤੇ ਜਾਂ ਅਸਲੋਂ ਨਾਮ-ਮਾਤਰ ਹੀ ਸੀ। ਇਸ ਰਚਨਾ ਦਾ ਮੂਲ ਪਾਠ ਅੱਗੇ ਦਿੱਤੇ ਅਨੁਸਾਰ ਹੁੰਦਾ ਤਾਂ ਵੀ ਉਸ ਦਾ ਪੰਜਾਬੀ ਰੰਗ ਕੁੱਝ ਵਧੇਰੇ ਉੱਘੜਿਆ ਹੋਇਆ ਹੁੰਦਾ :

ਸਾਡੇ ਦਿਲ ਦਾ ਮਹਿਰਮ ਜਾਣਦਾ ਭਲਾ ਵੇ
ਤਾਂ ਵੀ ਅਰਜ ਬੇਦਰਦੀ ਨਹੀਂ ਮੰਨਦਾ,
ਸਾਡੇ ਦਿਲ ਦਾ ਮਹਿਰਮ...1
ਤੈਂਡੇ ਦੀਦ ਦੀ ਪਿਆਸ ਮੇਰੀਆਂ ਅੱਖੀਆਂ ਨੂੰ
ਨਿਮਾਣੀਆਂ ਨੂੰ ਕਿਉਂ ਤਰਸਾਂਵਦਾ ?
ਸਾਡੇ ਦਿਲ ਦਾ ਮਹਿਰਮ...2
'ਦਯਾ' ਕੇ ਪ੍ਰੀਤਮ ਟੁਕ ਮਿਹਰ ਮਨ ਧਾਰ ਕਰ
ਸਾਨੂੰ ਕਿਉਂ ਨਹੀਂ, ਜੀਵੇਂ! ਦਰਸ ਦਿਖਾਂਵਦਾ ?
ਸਾਡੇ ਦਿਲ ਦਾ ਮਹਿਰਮ...3

ਮੇਰੀ ਅਗਲੀ ਚਿੱਠੀ ਵਿਚ ਵਧੇਰੇ ਸ਼ੁੱਧ ਉਤਾਰੇ ਦੀ ਮੰਗ ਕੀਤੀ ਹੋਈ ਸੀ। ਸ੍ਰੀ ਝਾਵੇਰੀ ਜੀ ਨੇ ਮਿਤੀ 12-1-1950 ਦੇ ਪੱਤਰ ਰਾਹੀਂ, ਪੰਜਾਬੀ ਬਾਰੇ ਗੁਜਰਾਤੀਆਂ ਦੇ ਅਗਿਆਨ, ਦੀ ਆੜ ਹੇਠ, ਮੇਰੇ ਪਾਸੋਂ ਆਪਣਾ ਖਹਿੜਾ ਛੁਡਾਉਣ ਦੀ ਕੀਤੀ। ਇਹ ਸ਼ਬਦ ਉਨ੍ਹਾਂ ਦੀ ਚਿੱਠੀ ਦੇ ਹਨ :

The fact is that hardly anyone in Gujarati cares about his (Daya Ram's) Panjabi, rather all non-Gujarati poems. He is popular only for his Gujarati poems, Garbis, so I am not hopeful of being of any use to you...

ਮੈਂ ਇਹ ਮੰਨਦਾ ਹਾਂ ਕਿ ਝਾਵੇਰੀ ਜੀ ਨੇ ਜਿਹੜਾ ਇਕ ਪਦਾ ਭੇਜਣ ਦੀ ਕਿਰਪਾ ਕੀਤੀ, ਉਸ ਨਾਲ ਵੀ ਉਨ੍ਹਾਂ ਨੇ ਸਾਡੀ, ਪੰਜਾਬੀਆਂ ਦੀ, ਬੜੀ ਲਾਭਦਾਇਕ ਸੇਵਾ ਕੀਤੀ ਹੈ, ਕਿਉਂਕਿ ਇਹ ਇੱਕੋ ਪਦਾ ਇਹ ਸੂਚਨਾ ਦੇਣ ਲਈ ਕਾਫ਼ੀ ਹੈ ਕਿ ਦਇਆ ਰਾਮ ਦੇ ਦਿਲ ਦੀਆਂ ਤਰਬਾਂ ਪੰਜਾਬੀ ਦੇ ਕਿਹੜੇ ਪ੍ਰਚਲਿਤ ਕਾਵਿਕ ਮੁਹਾਵਰੇ ਨੇ ਤਰੰਗਿਤ ਕੀਤੀਆਂ ਸਨ ?

ਕੁੱਝ ਚਿਰ ਪਿੱਛੋਂ ਮੈਨੂੰ ਪੀ.ਈ.ਐੱਨ. ਦੀ ਕਾਨਫ਼ਰੰਸ ਵਿਚ ਬੜੌਦੇ ਜਾਣ ਦਾ ਮੌਕਾ ਮਿਲਿਆ। ਉਥੇ ਮਹਾਰਾਜਾ ਸਾਯਾਜੀ ਰਾਓ ਯੂਨੀਵਰਸਿਟੀ ਦੇ ਓਰੀਐਂਟਲ ਇਨਸਟੀਚਿਊਟ ਦੇ 'ਕ੍ਰੋਨਾਲੋਜੀ ਆਫ਼ ਗੁਜਰਾਤ' ਦੇ ਜਰਨੈਲ ਸੰਪਾਦਕ ਡਾ.ਐਮ.ਆਰ. ਮਾਜੂਮਦਾਰ ਨਾਲ ਮੇਲ ਹੋਇਆ। ਉਨ੍ਹਾਂ ਦੀ ਕਿਰਪਾ ਨਾਲ ਕੁੱਝ ਪੰਜਾਬੀ ਪਦੇ ਹੋਰ ਮਿਲੇ, ਜਿਨ੍ਹਾਂ ਵਿੱਚੋਂ ਇਕ ਉੱਪਰ ਵਾਲਾ ਹੀ ਸੀ। ਇਹ ਸਾਰੇ ਪਦੇ ਹੁਣ ਦਇਆ ਰਾਮ ਦੀ ਰਚਨਾ ਦੇ ਗੁਜਰਾਤੀ ਸੰਗ੍ਰਹਿ ਵਿਚ ਛਪ ਚੁੱਕੇ ਹਨ। ਇਨ੍ਹਾਂ ਪਦਿਆਂ ਬਾਰੇ ਜਾਣ-ਪਛਾਣ ਕਰਵਾਉਣ ਤੋਂ ਪਹਿਲਾਂ ਦਇਆ ਰਾਮ ਬਾਰੇ ਕੁੱਝ ਦੱਸ ਦੇਣਾ ਯੋਗ ਹੋਵੇਗਾ।

## 3

ਦਇਆ ਰਾਮ ਕੇਵਲ ਇਸ ਕਰਕੇ ਹੀ ਪ੍ਰਸਿੱਧ ਨਹੀਂ ਕਿ ਉਸ ਨੂੰ ਨਰਸਿੰਘ ਮਹਿਤਾ ਤੇ ਪ੍ਰੇਮਾਨੰਦ ਦੇ ਨਾਲ ਮੱਧ ਕਾਲ ਦੇ ਤਿੰਨ ਵੱਡੇ ਗੁਜਰਾਤੀ ਰਤਨਾਂ ਵਿਚ ਗਿਣਿਆ ਜਾਂਦਾ ਹੈ; ਕੇਵਲ ਇਸ ਕਰਕੇ ਵੀ ਨਹੀਂ ਕਿ ਉਹ ਗੁਜਰਾਤੀ ਸਾਹਿੱਤ ਦੇ ਮੱਧ ਕਾਲ ਦੀ ਮੁੰਦ...

ਬਣਿਆ, ਜਿਸ ਤੋਂ ਪਿੱਛੋਂ ਗੁਜਰਾਤ ਦਾ ਸਾਹਿੱਤ ਆਧੁਨਿਕਤਾ ਦੀ ਜੂਹ ਵਿਚ ਪ੍ਰਵੇਸ਼ ਕਰ ਗਿਆ, ਬਲਕਿ ਇਸ ਕਰਕੇ ਵੀ ਹੈ ਕਿ ਉਸ ਵਰਗੇ ਰੰਗੀਨ ਮਿਜ਼ਾਜ ਵਾਲਾ, ਬਾਂਕਾ ਤੇ ਤ੍ਰੀਮਤੀ ਹੁਸਨ ਦਾ ਨਿਸੰਗ ਤੇ ਦਿਲਫ਼ੈਂਕ ਕਵੀ, ਗੁਜਰਾਤ ਵਿਚ ਹੋਰ ਕੋਈ ਨਹੀਂ ਹੋਇਆ। ਉਸ ਦਾ ਜਨਮ, ਨਰਮਦਾ ਨਦੀ ਦੇ ਕੰਢੇ, 'ਚਾਂਦੋਦ' ਨਾਂ ਦੇ ਪਿੰਡ ਵਿਚ, 1767 ਵਿਚ ਨਾਗਰ ਬ੍ਰਾਹਮਣਾਂ ਦੇ ਘਰ ਹੋਇਆ। ਉਸ ਦਾ ਨਾਂ ਰੱਖਿਆ ਗਿਆ, ਦਇਆ ਸ਼ੰਕਰ। ਅਜੇ ਉਸ ਨੇ ਜਵਾਨੀ ਦੀ ਦਲ੍ਹੀਜ ਨਹੀਂ ਸੀ ਟੱਪੀ ਕਿ ਉਸ ਦੇ ਮਾਪੇ ਉਸ ਨੂੰ ਇਕੱਲਿਆਂ ਛੱਡ ਕੇ ਪਰਲੋਕ ਸਿਧਾਰ ਗਏ। ਪਿੰਡ ਦਭੋਈ ਵਿਚ ਵੱਸਦੇ ਮਾਮੇ-ਮਾਮੀ ਨੇ ਉਸ ਦੀ ਬਾਂਹ ਕੀ ਫੜੀ, ਆਪਣੇ ਲਈ ਇਕ ਮੁਸੀਬਤ ਸਹੇੜ ਲਈ। ਮੁੰਡਾ ਬਦੋ-ਬਦੀ ਮਨ-ਚਿਤ ਲੱਗਣ ਵਾਲਾ, ਮੋਕਲੇ ਹੱਡਾਂ ਅਤੇ ਸੁਹਣੇ-ਸੁਨੱਖੇ-ਸਡੌਲ ਸਰੀਰ ਦਾ ਮਾਲਕ ਸੀ। ਉਸ ਦੀ ਆਵਾਜ਼ ਰਾਹ-ਜਾਂਦਿਆਂ ਉੱਤੇ ਵੀ ਟੂਣਾ ਕਰ ਦੇਂਦੀ ਸੀ। ਉਹ ਜਿਸ ਪਾਸਿਓਂ ਲੰਘ ਜਾਂਦਾ, ਕੁੜੀਆਂ-ਚਿੜੀਆਂ ਵੇਖਦੀਆਂ ਰਹਿ ਜਾਂਦੀਆਂ। ਬੜੀ ਛੇਤੀ ਉਹ 'ਦਰਸ਼ਨ' ਦਾ ਪੜਾ ਟੱਪ ਕੇ 'ਪਰਸਣ' ਤਕ ਪਹੁੰਚਣ ਲੱਗ ਪਿਆ। ਹਾਣ ਦੀਆਂ ਕੁੜੀਆਂ ਦੀ ਸੰਗਤ ਉਸ ਨੂੰ ਚੰਗੀ-ਚੰਗੀ ਲੱਗਣ ਲੱਗ ਪਈ, ਸੋ ਉਸ ਨੇ ਪਨਘਟ ਦੇ ਗੇੜੇ ਕੱਢਣੇ ਸ਼ੁਰੂ ਕਰ ਦਿੱਤੇ, ਕਿਉਂਕਿ ਉਹੀ ਇਕ ਅਜਿਹੀ ਥਾਂ ਸੀ, ਜਿੱਥੇ ਪਿੰਡ ਦੀ ਹਰ ਜਵਾਨ ਨੂੰਹ-ਧੀ ਨੂੰ ਪਾਣੀ ਭਰਨ ਲਈ ਜਾਣਾ ਹੀ ਪੈਂਦਾ ਸੀ। ਉਸ ਦੀਆਂ ਸ਼ਿਕਾਇਤਾਂ ਉਸ ਦੀ ਮਾਮੀ ਕੋਲ ਪਹੁੰਚਣੀਆਂ ਸ਼ੁਰੂ ਹੋ ਗਈਆਂ। ਦਇਆ ਸ਼ੰਕਰ ਆਪਣੇ ਆਪ ਨੂੰ ਪਿੰਡ ਦਾ ਕ੍ਰਿਸ਼ਨ-ਕਨ੍ਹਈਆ ਸਮਝਣ ਦੀ ਗ਼ਲਤੀ ਕਰ ਬੈਠਾ। ਉੱਨੀਆਂ-ਵੀਹਾਂ ਵਰ੍ਹਿਆਂ ਦੀ ਚੜ੍ਹਦੀ ਜਵਾਨੀ ਦੀ ਉਮਰ ਸੀ, ਜਦੋਂ ਪਨਘਟ ਉੱਤੇ ਆਈ ਇਕ ਸੁਹਾਗਣ ਸੁਨਿਆਰੀ ਨਾਲ ਛੇੜਖ਼ਾਨੀ ਕਰ ਬੈਠਾ। ਸੁਨਿਆਰੀ ਬੜੀ ਬਲੀ ਨਿਕਲੀ। ਉਸ ਨੇ ਇਸ ਨਵੇਂ ਇਸ਼ਕੀ ਟਿੱਡੇ ਨੂੰ ਥੱਲੇ ਸੁੱਟ ਲਿਆ। ਦਇਆ ਸ਼ੰਕਰ ਦੀ ਖ਼ਾਨਿਓਂ ਗਈ। ਇਹੋ ਜਿਹੀ ਕੁਲੱਕੜ ਤੀਵੀਂ ਨਾਲ ਅੱਗੇ ਕਦੀ ਉਸ ਦਾ ਵਾਹ ਨਹੀਂ ਸੀ ਪਿਆ। ਉਹ ਕਿਵੇਂ ਸਹਿ ਸਕਦਾ ਸੀ ਕਿ ਪਿੰਡ ਦੀਆਂ ਕੁੜੀਆਂ ਉਸ ਦੀ ਦੁਰਗਤ ਹੁੰਦੀ ਵੇਖਣ? ਉਸ ਨੇ ਆਪਣੇ ਆਪ ਨੂੰ ਛੁਡਾਉਣ ਲਈ ਸੁਨਿਆਰੀ ਦੇ ਮੂੰਹ ਉੱਤੇ ਕੱਸ ਕੇ ਇਕ ਥੱਪੜ ਮਾਰਿਆ। ਪਲ ਭਰ ਲਈ ਸੁਨਿਆਰੀ ਦੀ ਪਕੜ ਦੀ ਕੱਸ ਢਿੱਲੀ ਪੈ ਗਈ, ਜਿਸ ਦਾ ਫ਼ਾਇਦਾ ਉਠਾ ਕੇ ਉਸ ਨੇ ਭੱਜਣ ਦੀ ਕੀਤੀ। ਸੁਨਿਆਰੇ ਨੂੰ ਪਤਾ ਲੱਗਾ ਤਾਂ ਉਹ ਟੱਬਾ ਚੁੱਕ ਕੇ ਭੱਜਿਆ ਆਇਆ। ਦਇਆ ਸ਼ੰਕਰ ਨੂੰ ਦਿੱਸ ਪਿਆ ਕਿ ਦਭੋਈ ਵਿਚ ਹੁਣ ਹੋਰ ਰਹਿ ਸਕਣਾ ਸੰਭਵ ਨਹੀਂ ਹੋਣ ਲੱਗਾ। ਉਸ ਨੇ ਓਥੋਂ ਜਿਓਂ ਖੁਰੀ ਚੁੱਕੀ, ਇਕ ਨਾਲ ਦੇ ਪਿੰਡ 'ਕਰਨੌਲੀ' ਵਿਚ ਜਾ ਸਾਹ ਲਿਆ। ਓਥੇ ਸਾਧੂ ਕੇਸ਼ਵਾਨੰਦ ਦਾ ਟਿਕਾਣਾ ਸੀ। ਦਇਆ ਸ਼ੰਕਰ ਉਸ ਦਾ ਚੇਲਾ ਬਣ ਗਿਆ। ਕੇਸ਼ਵਾਨੰਦ ਸੰਨਿਆਸੀ ਸੀ, ਪਰ ਠੇਠ ਸੰਨਿਆਸ ਦਇਆ ਸ਼ੰਕਰ ਦੇ ਸੁਭਾ ਨਾਲ ਮੇਲ ਨਹੀਂ ਸੀ ਖਾਂਦਾ। ਮਤਾਂ-ਮਤਾਂਤਰਾਂ ਵਿੱਚੋਂ ਉਸ ਨੂੰ ਜੇ ਕੋਈ ਮਤ ਸੂਤ ਬੈਠ ਸਕਦਾ ਸੀ, ਤਾਂ ਉਹ ਸੀ ਮਾਧਵਾਚਾਰੀਆ ਦਾ, ਜੋ ਉਸ ਨੇ ਛੇਤੀ ਹੀ ਧਾਰਨ ਕਰ ਲਿਆ। ਉਸ ਦਾ ਨਾਂ ਦਇਆ ਸ਼ੰਕਰ ਦੀ ਥਾਂ ਦਇਆ ਰਾਮ ਰੱਖਿਆ ਗਿਆ। ਪਹਿਲਾਂ ਉਹ, ਸੂਰਦਾਸ ਵਾਂਗ, ਰਾਧਾ ਤੇ ਕ੍ਰਿਸ਼ਨ ਦੇ ਪ੍ਰੇਮ ਦੇ ਨਿੱਕੇ ਨਿੱਕੇ ਟੋਟਕੇ ਛੰਦ-ਬੱਧ ਕਰ ਕੇ ਆਪਣੇ ਸਾਜ਼ਾਂ ਨਾਲ ਗਾਉਂਦਾ ਹੁੰਦਾ ਸੀ। ਉਸ ਦਾ ਕੀਰਤਨ ਐਨਾ ਖਿੱਚ-ਪਾਊ ਹੁੰਦਾ ਸੀ ਕਿ ਲੋਕ ਸੌ ਕੰਮ ਛੱਡ ਕੇ ਵੀ ਉਸ ਨੂੰ ਸੁਣਨ ਲਈ ਆਉਂਦੇ। ਤੀਰਥਾਂ ਦੀ ਯਾਤਰਾ ਲਈ ਉਸ ਨੇ ਲਗਾਤਾਰ 20 ਵਰ੍ਹੇ ਦੇਸ਼ਾਟਨ ਕੀਤਾ। ਇਸੇ ਦੌਰਾਨ ਉਹ 7 ਵਾਰੀ ਨਾਥ ਦੁਆਰੇ, ਚਾਰ ਵਾਰੀ ਬਦ੍ਰਿਕਾਸ਼੍ਰਮ, ਜਗਨਨਾਥ ਪੁਰੀ, ਰਾਮੇਸ਼੍ਵਰਮ, ਦ੍ਵਾਰਿਕਾ, ਗੋਕੁਲ, ਮਥੁਰਾ, ਵ੍ਰਿੰਦਾਵਨ ਤੇ ਕਾਸ਼ੀ ਆਦਿ

ਤੀਰਥਾਂ ਉੱਤੇ ਗਿਆ। ਇਕ ਪਾਸੇ ਉਸ ਦੇ ਸਨਾਤਨੀਪੁਣੇ ਦਾ ਇਹ ਹਾਲ ਸੀ ਕਿ ਕਾਸ਼ੀ ਤੋਂ ਰਾਮੇਸ਼੍ਵਰਮ ਤਕ ਗੰਗਾਜਲ ਦੀ ਗਾਗਰ ਮੋਢੇ ਉੱਤੇ ਢੋ ਕੇ ਤੇ ਸਮੁੰਦਰ ਵਿਚ ਖੜੇ ਹੋ ਕੇ ਉਸ ਨਾਲ ਇਸ਼ਨਾਨ ਕਰਨ ਦਾ ਸੰਕਲਪ ਪੂਰਾ ਕੀਤਾ ਅਤੇ ਦੂਜੇ ਪਾਸੇ, ਕਿਸੇ ਗੱਲੋਂ, ਆਪਣੇ ਗੁਰੂ ਗੋਸ੍ਵਾਮੀ ਨਾਲ ਖਹਿਬੜ ਪਿਆ ਤਾਂ ਉਸ ਦੀ ਦਿੱਤੀ ਮਾਲਾ ਉਸ ਦੇ ਸਾਹਮਣੇ ਤੋੜ ਕੇ ਪਰ੍ਹਾਂ ਵਗਾਹ ਮਾਰੀ।

ਉਹ ਪਾਨ ਖਾਣ, ਭੰਗ ਪੀਣ ਤੇ ਔਰਤਾਂ ਹੰਢਾਉਣ ਦਾ ਸ਼ੌਕੀਨ ਸੀ। ਇਕ ਰਤਨਬਾਈ ਨਾਂ ਦੀ ਵਿਧਵਾ ਨੂੰ ਉਮਰ ਦੇ ਅੰਤਲੇ ਤੀਹ ਵਰ੍ਹੇ ਖੁੱਲ੍ਹਮ-ਖੁੱਲ੍ਹਾ ਆਪਣੇ ਘਰ ਵਿਚ ਰੱਖਿਆ। ਉਸ ਨਾਲ ਪ੍ਰੇਮ ਦਾ ਇਹ ਹਾਲ ਸੀ ਕਿ ਦਇਆ ਰਾਮ ਉਸ ਦੀ ਰੋਟੀ ਆਪਣੇ ਹੱਥਾਂ ਨਾਲ ਪਕਾਉਂਦਾ ਤੇ ਦੋਵੇਂ ਇਕੱਠੇ ਬੈਠ ਕੇ ਖਾਂਦੇ। ਆਪਣੇ ਲੰਮੇ ਵਾਲਾਂ ਨੂੰ ਅਤਰ ਫੁਲੇਲ ਲਾ, ਨਾਦੀਆੜ ਦੀ ਲਾਲ ਪੱਗ ਸਿਰ ਉੱਤੇ ਰੱਖ, ਢਾਕੇ ਦੀ ਮਲਮਲ ਉੱਤੇ ਸਿਲਕ ਦੀ ਸੂਹੀ ਪੱਟੀ ਵਾਲਾ ਅੰਗਰੱਖਾ ਪਹਿਨ ਕੇ, ਪਾਨ ਖਾਂਦਾ, ਜਦੋਂ ਉਹ ਬਾਹਰ ਨਿਕਲਦਾ ਤਾਂ ਉਸ ਨੂੰ ਸਾਰੀ ਚੁਰਾਸੀ ਆਪਣੇ ਤੋਂ ਹੇਠਲੀ ਪੌੜੀ ਉੱਤੇ ਖੜੀ ਜਾਪਦੀ। ਉਹ ਕਈ ਵਾਰ ਕਹਿੰਦਾ, "ਮੇਰੀ ਧੌਣ ਕ੍ਰਿਸ਼ਨ ਜੀ ਤੋਂ ਛੁੱਟ ਕਿਸੇ ਹੋਰ ਦੇ ਸਾਹਮਣੇ ਨਿਉਣ ਲਈ ਨਹੀਂ ਬਣੀ"। ਹੈਂਕੜੀ ਹੋਣ ਦੇ ਨਾਲ ਨਾਲ, ਉਹ ਗੁਸੈਲ ਵੀ ਬੜਾ ਸੀ, ਪਰ ਜਿਵੇਂ ਗਾਉਣ ਵਿਚ ਮੋਹਰੀ ਸੀ, ਉਹ ਗੱਲ-ਬਾਤ ਦੇ ਹੁਨਰ ਵਿਚ ਵੀ ਸਭ ਨੂੰ ਪਿੱਛੇ ਛੱਡਦਾ ਸੀ। ਉਸ ਨੇ ਆਪਣਾ ਸਰੀਰਿਕ ਚੋਲਾ 9 ਫ਼ਰਵਰੀ, 1852 ਨੂੰ ਛੱਡਿਆ। ਆਪਣੇ ਪਿੱਛੇ ਉਹ ਗੁਜਰਾਤ ਵਿਚ ਬਹੁਤ ਸਾਰੀ ਰਚਨਾ ਛੱਡ ਗਿਆ, ਜੋ ਹੁਣ ਤਕਰੀਬਨ ਸਾਰੀ ਛਪ ਚੁੱਕੀ ਹੈ।

## 4

ਇਸ ਮਜ਼ਮੂਨ ਦੇ ਉਪਰੋਕਤ ਤਿੰਨੇ ਭਾਗ, ਸੋਧ-ਸੁਧਾਈ ਉਪਰੰਤ ਟਾਈਪ ਕਰਵਾਏ ਹੋਏ, ਪਿਛਲੇ 45 ਵਰ੍ਹਿਆਂ ਤੋਂ, ਪੂਰਨ ਹੋਣ ਦੀ ਝਾਕ ਵਿਚ, ਮੇਰੇ ਅਣਸਮੇਟੇ ਕਾਗ਼ਜ਼ਾਂ ਵਿਚ ਪਏ ਰਹੇ ਹਨ ਤੇ ਪਤਾ ਨਹੀਂ ਹੋਰ ਕਿੰਨਾ ਚਿਰ ਅਣਗੌਲੇ ਪਏ ਰਹਿੰਦੇ ਜਾਂ ਸ਼ਾਇਦ ਸੁੱਟ-ਸੁਟਾਈ ਦਾ ਸ਼ਿਕਾਰ ਹੀ ਹੋ ਜਾਂਦੇ ਕਿਉਂਕਿ ਜਿਸ ਅੰਤਿਮ ਸਫ਼ੇ ਉੱਤੇ ਡਾ. ਮਾਜੂਮਦਾਰ ਜੀ ਵੱਲੋਂ ਭੇਜੇ ਪਦੇ ਲਿਖੇ ਹੋਏ ਸਨ, ਉਹ ਕਿਤੇ ਕਾਗ਼ਜ਼ਾਂ ਵਿਚ ਰੁਲ-ਖੁਲ ਗਿਆ ਸੀ। ਮਿਹਨਤ ਨਾਲ ਤਿਆਰ ਕੀਤੀਆਂ ਆਪਣੀਆਂ ਪੂਰੀਆਂ ਤੇ ਅਧੂਰੀਆਂ ਲਿਖਤਾਂ ਵੱਲ ਮੇਰੀ ਬੇਓੜਕ ਬੇਧਿਆਨੀ ਦਾ ਇਹ ਇਕ ਨਮੂਨਾ ਸਮਝਿਆ ਜਾ ਸਕਦਾ ਹੈ, ਇਹ ਲੇਖ। ਗੁੰਮ ਹੋਏ ਪਦਿਆਂ ਦਾ ਪਿੱਛਾ ਕਰਦਾ ਤਾਂ ਲਿਖਾ-ਪੜ੍ਹੀ ਰਾਹੀਂ ਮੰਗਵਾਏ ਜਾ ਸਕਦੇ ਸਨ; ਇਸ ਦੌਰਾਨ ਦੋ-ਚਾਰ ਵਾਰੀ ਬੰਬਈ ਜਾਣ ਦਾ ਸਬੱਬ ਵੀ ਬਣਿਆ, ਪਰ ਮੈਂ ਇਸ ਲੇਖ ਨੂੰ ਪੂਰਾ ਕਰਨ ਵੱਲੋਂ ਲਾਪਰਵਾਹੀ ਹੀ ਵਰਤਦਾ ਰਿਹਾ। ਭਲੇ ਨੂੰ *ਝਰੋਖੇ* ਕਿਤਾਬ ਵਿਚ ਸਾਂਭੇ ਜਾਣ ਵਾਲੇ ਲੇਖਾਂ ਦੀ ਭਾਲ ਕਰਦਿਆਂ, ਮੇਰੇ ਸਟੈਨੋ ਸ. ਸਤਪਾਲ ਸਿੰਘ ਨੇ, ਇਹ ਅਧੂਰਾ ਲੇਖ ਵੀ ਕੱਢ ਲਿਆਂਦਾ। ਇਸ ਨੂੰ ਕਿਤਾਬ ਵਿਚ ਸ਼ਾਮਿਲ ਕਰ ਕੇ ਗਵਾਚੇ ਪੱਤਰੇ ਦੀ ਭਾਲ ਵਿਚ ਦੋ ਚਾਰ ਦਿਨ ਨਸ਼ਟ ਕੀਤੇ, ਪਰ ਸਫਲਤਾ ਨਾ ਮਿਲੀ, ਸੋ ਪ੍ਰਕਾਸ਼ਕ ਨੂੰ ਇਸ ਲੇਖ ਤੋਂ ਬਿਨਾਂ ਫਲੌਪੀ ਭੇਜ ਦਿੱਤੀ। ਅਚਾਨਕ, ਮੇਰੇ ਮਿੱਤਰ ਪ੍ਰੋ. ਗੁਰਮੁਖ ਸਿੰਘ ਸਹਿਗਲ ਨੂੰ, ਕੁੱਝ ਸਮੇਂ ਲਈ ਮੁੰਬਈ ਜਾ ਕੇ ਟਿਕਣਾ ਪਿਆ। ਉਹ ਗੁਜਰਾਤੀ ਜਾਣਦਾ ਹੈ। ਕੁਦਰਤ ਨੇ ਬੜੇ ਮੌਕੇ ਸਿਰ ਵਸੀਲਾ ਪੈਦਾ ਕੀਤਾ। ਮੈਂ ਸਹਿਗਲ ਸਾਹਿਬ ਨੂੰ ਸਾਰਾ ਪ੍ਰਸੰਗ ਸਮਝਾ ਕੇ ਦਇਆ ਰਾਮ ਹੁਰਾਂ ਦੇ ਪੰਜਾਬੀ ਪਦਿਆਂ ਦੀਆਂ ਫ਼ੋਟੋ-ਕਾਪੀਆਂ ਭੇਜਣ ਦੀ ਬੇਨਤੀ ਕੀਤੀ। ਉਨ੍ਹਾਂ ਨੇ ਇਕ ਦਿਨ ਪੂਰਾ ਇਸ ਕੰਮ ਨੂੰ

ਸਮਰਪਿਤ ਕਰ ਕੇ ਸੰਬੰਧਿਤ ਰਚਨਾਵਾਂ ਦੀਆਂ ਫ਼ੋਟੋ-ਕਾਪੀਆਂ ਹੀ ਨਹੀਂ ਭੇਜੀਆਂ, ਉਨ੍ਹਾਂ ਨੂੰ ਗੁਰਮੁਖੀ ਅੱਖਰਾਂ ਵਿਚ ਪਰਤਾਉਣ ਦੀ ਕਿਰਪਾ ਵੀ ਕਰ ਦਿੱਤੀ। ਪ੍ਰੋ. ਗੁਰਮੁਖ ਸਿੰਘ ਦੀ ਸੱਜਨਤਾ ਬੜੇ ਵੇਲੇ ਸਿਰ ਪੱਕਰੀ। ਅਜੇ *ਝਰੋਖੇ* ਦੀ ਛਪਾਈ ਸ਼ੁਰੂ ਨਹੀਂ ਸੀ ਹੋਈ ਕਿ ਇਹ ਲੇਖ ਪੂਰਾ ਕਰ ਕੇ ਕਿਤਾਬ ਵਿਚ ਸ਼ਾਮਿਲ ਕਰਨ ਲਈ ਪ੍ਰਕਾਸ਼ਕ ਨੂੰ ਭੇਜ ਦਿੱਤਾ। ਸਹਿਗਲ ਸਾਹਿਬ ਬੜੇ ਵੇਲੇ ਸਿਰ ਬਹੁੜੇ, ਇਸ ਲਈ ਲੇਖਕ ਉਨ੍ਹਾਂ ਦਾ ਸ਼ੁਕਰਗੁਜ਼ਾਰ ਹੈ।

## 5

ਦਇਆ ਰਾਮ ਦੀਆਂ ਪੰਜਾਬੀ ਰਚਨਾਵਾਂ ਦੀਆਂ ਅੱਗੇ ਦਿੱਤੀਆਂ ਵੰਨਗੀਆਂ, ਪ੍ਰੋ. ਸਹਿਗਲ ਦੀ ਦੱਸ ਅਨੁਸਾਰ, ਜੇਠਾਲਾਲ ਗੋਵਰਧਨਦਾਸ ਸ਼ਾਹ ਰਚਿਤ ਪੁਸਤਕ *ਭਕ੍ਤ ਕਵਿ ਦਯਾਰਾਮ ਭਾਈ ਨੁ ਜੀਵਨ ਦਰਪਣ* ਵਿੱਚੋਂ ਲਈਆਂ ਗਈਆਂ ਹਨ, ਜੋ ਦਯਾਰਾਮ ਸਮਾਰਕ ਸਮਿਤੀ ਗ੍ਰੰਥ ਮਾਲਾ ਵੱਲੋਂ ਸੰਨ 1963 ਵਿਚ ਪ੍ਰਕਾਸ਼ਿਤ ਹੋਈ ਸੀ। ਜਿਹੜਾ ਪਦ ਮੈਨੂੰ ਝਾਵੇਰੀ ਜੀ ਰਾਹੀਂ, ਸ੍ਰੀ ਸ਼ੰਕਰ ਪ੍ਰਸਾਦ ਰਾਵਲ ਜੀ ਪਾਸੋਂ ਪਹੁੰਚਿਆ ਸੀ ਤੇ ਜੋ ਉੱਪਰ ਉੱਧ੍ਰਿਤ ਕੀਤਾ ਜਾ ਚੁੱਕਿਆ ਹੈ, ਉਹ ਪ੍ਰੋ. ਸਹਿਗਲ ਦੇ ਭੇਜੇ ਪਦਿਆਂ ਵਿਚ ਮੌਜੂਦ ਹੈ, ਪਰ ਦੁਹਾਂ ਵਿਚ ਭੇਦ ਮੌਜੂਦ ਹਨ, ਭਾਵੇਂ ਉਹ ਹਨ ਮਾਮੂਲੀ, ਪਰ ਇਨ੍ਹਾਂ ਭੇਦਾਂ ਕਰਕੇ ਜਿਹੜਾ ਪਾਠ ਮੈਂ ਅੱਗੇ ਉਠਾਇਆ ਸੀ, ਉਸ ਵਿਚ ਕੁੱਝ ਤਬਦੀਲੀ ਕਰਨ ਦੀ ਲੋੜ ਹੈ। ਇਸ ਖ਼ਿਆਲ ਨਾਲ ਕਿ ਹੋ ਸਕਦਾ ਹੈ ਰਾਵਲ ਜੀ ਦਾ ਪਾਠ ਕਿਸੇ ਹੋਰ ਸੋਮੇ ਤੋਂ ਆਇਆ ਹੋਇਆ ਹੋਵੇ, ਮੈਂ ਨਾ ਰਾਵਲ ਜੀ ਦੇ ਪਾਠ ਵਿਚ ਕੋਈ ਅਦਲਾ-ਬਦਲੀ ਕਰ ਰਿਹਾ ਹਾਂ, ਨਾ ਆਪਣੇ ਪਾਠ ਵਿਚ।

ਉਪਰੋਕਤ *ਜੀਵਨ ਦਰਪਣ* ਦੇ ਸਫ਼ਾ 290 ਉੱਤੇ ਸਿਰਲੇਖ ਹੈ:

### *ਮਾਰਵਾੜੀ ਤਥਾ ਪੰਜਾਬੀ ਭਾਸ਼ਾ ਨਾ ਪਦੋ*

ਇਸ ਦੇ ਥੱਲੇ ਦਿੱਤੇ ਪਦ-1, ਪਦ-2, ਪਦ-3, ਆਦਿ ਸਿਰਲੇਖਾਂ ਰਾਹੀਂ ਕੁੱਲ 11 ਪਦਾਂ ਦੀ ਸੂਚਨਾ ਦਿੱਤੀ ਹੋਈ ਹੈ। ਸਿਰਲੇਖਾਂ ਵਿਚ ਰਾਗ ਤੇ ਗਤ ਦਾ ਜ਼ਿਕਰ ਤਾਂ ਹੈ, ਪਰ ਇਹ ਨਹੀਂ ਦੱਸਿਆ ਹੋਇਆ ਕਿ ਕਿਹੜਾ ਪਦ ਮਾਰਵਾੜੀ ਭਾਸ਼ਾ ਵਿਚ ਹੈ ਤੇ ਕਿਹੜਾ ਪੰਜਾਬੀ ਵਿਚ। ਮਾਰਵਾੜੀ ਰਚਨਾਵਾਂ, ਨਿਰੋਲ ਮਾਰਵਾੜੀ ਵਿਚ ਹਨ ਕਿ ਰੇਖ਼ਤਾ ਤੇ ਪੰਜਾਬੀ ਤੇ ਖੜੀ ਬੋਲੀ ਦਾ ਮਿਲਗੋਭਾ, ਇਹ ਤਾਂ ਕੋਈ ਜਾਣਕਾਰ ਹੀ ਦੱਸ ਸਕਦਾ ਹੈ, ਪਰ ਪੰਜਾਬੀ ਜਾਣਨ ਵਾਲਿਆਂ ਲਈ, ਪੰਜਾਬੀ ਪਦ ਪਛਾਣਨੇ ਔਖੇ ਨਹੀਂ ਹਨ, ਭਾਵੇਂ ਉਹ ਉਤਾਰੇ ਕਰਨ ਵਾਲਿਆਂ ਦੇ ਅਗਿਆਨ ਦੇ ਮਲਬੇ ਥੱਲੇ ਦੱਬੇ ਹੋਏ ਦਿੱਸਦੇ ਹਨ। ਏਥੇ ਅਸੀਂ ਨੌਵੇਂ, ਦਸਵੇਂ ਤੇ ਯਾਰ੍ਹਵੇਂ ਪਦਾਂ ਦੇ ਉਤਾਰੇ, ਹੂ-ਬ-ਹੂ, ਉਪਰੋਕਤ ਪ੍ਰਕਾਸ਼ਿਤ ਗੁਜਰਾਤੀ ਪੁਸਤਕ ਵਿੱਚੋਂ ਦੇ ਰਹੇ ਹਾਂ। ਕੁੱਝ ਸ਼ਬਦਾਂ ਦਾ ਸੰਭਵ ਸ਼ੁੱਧ ਪਾਠ ਪਬ-ਟੂਕਾਂ ਵਿਚ ਵੇਖਿਆ ਜਾ ਸਕਦਾ ਹੈ:

### ਪਦ-9 ਰਾਗ ਝਿ ਝੋਟੀ ਗਤ ਟੱਪਾ ਨੀ

ਮੇਡਾ[1] ਪਜਾਰਾ, ਮੇਡਾ ਸਾਂਵਰਾ ਸਲੁਣਾ[2]
ਮੇਡਾ ਮੋਹਨਾ ਮੀਜਾਜੀ[3]
ਹੋ ਮੇਡਾ ਪਜਾਰਾ। ਟੇਕ

1. ਮੈਂਡਾ 2. ਸਲੂਣਾ 3. ਮਿਜ਼ਾਜੀ।

ਤੁਮਰੇ ਦਰਸ ਦੀ ਤੋ ਪਜਾਸੀ ਆਖਿਯਾ[4] ਵੇ
ਮੋਹਨ ਮੋਰਲੀਵਾਰਾ[5] ਵੇ,

ਹੋ ਮੇਡਾ ਪਜਾਰਾ—1

ਮਨ ਮਹੇਬੁਬ[6] ਦਯਾ ਕੇ ਪ੍ਰੀਤਮ ਵੇ,
ਤੁੰਹੀ ਚਸ਼ਮੋਦਾ[7] ਤਾਰਾ ਵੇ

ਹੋ ਮੇਡਾ ਪਜਾਰਾ—2 *(ਸਫ਼ਾ 264)*

## ਪਦ-10 ਰਾਗ ਕਾਫ਼ੀ ਗਤ ਠੁਮਰੀ ਨੀ

ਮਤ ਛੋੜ ਵੇ ਅਸਾਨੁੰ ਮਰ ਜਾਂਦੀ ਵੇ
ਸੁਨ ਬਨਵਾਰੀ ਵੇ
ਹੁਵਾ[8] ਕਯੋਂ ਬੇਦਰਦੀ ਤੁੰ ਦਰਦ ਵਾਲੇ ਦਿਲ ਨੁੰ
ਦਯਾ ਸੋਈ ਕਯੋਂ ਵੇ ਮਹੇਰ[9] ਨਾ ਦੇਵੇ
ਸੁਨ ਬਨਵਾਰੀ, ਵੇ *(ਸਫ਼ਾ 264)*

## ਪਦ-11 ਰਾਗ ਕਾਫ਼ੀ ਗਤ ਠੁਮਰੀ ਨੀ

ਸਾਂਡੇ[10] ਦਿਲ ਦੀ ਮਹੇਰਮ ਸਾਮਲ ਜਾਨਦਾ ਭਲਾ ਵੇ,
ਤੋ ਭੀ ਅਰਜ ਖੇਰ[11] ਦੀ ਨਹਿ ਮਾਨਦਾ

ਸਾਂਡੇ ਟੇਕ

ਪੇਂਡੇ[12] ਦੀ ਦਰਦੀ ਪਜਾਸੀ ਮੇਰੇ ਅਖਿਯਾ[13] ਨੁੰ
ਨਮਾਨਿਯਾਂ ਨੁੰ ਕਿ ਤਰਸਾਨਦਾ[14] ? ਸਾਂਡੇ ਮ
ਦਯਾ ਕੇ ਪ੍ਰੀਤਮ ਟੁਕ ਮਹੇਰਮ ਨਿਘਾ[15] ਕਰ,
ਸਾਨੁੰ ਕਯੋਂ ਜੀ[16] ਵੇ ਦਰਸ਼ ਦਿਖਾਨਦਾ[17] ?

ਸਾਂਡੇ, 2 *(ਸਫ਼ਾ 264)*

---

4. ਅੱਖੀਆਂ 5. ਮੁਰਲੀਵਾਲਾ 6. ਮਹਿਬੂਬ 7. ਚਸ਼ਮਾਂ ਦਾ
8. ਹੋਇਆ 9. ਮਿਹਰ 10. ਸਾਡੇ 11. ਖ਼ੈਰ 12. ਪੈਂਡੇ 13. ਅੱਖੀਆਂ 14. ਤਰਸਾਂਵਦਾ 15. ਨਿਗਾਹ
16. ਨਹੀਂ 17. ਦਿਖਾਂਵਦਾ।

# ਪੰਜਾਬੀ ਦਾ ਅੰਗਰੇਜ਼ ਪ੍ਰੋ.ਫ਼ੈਸਰ *

ਵਿਲੀਅਮ ਕੇਰੀ ਦਾ ਜਨਮ 1761 ਈ. ਵਿਚ ਹੋਇਆ। ਉਹ ਇਕ ਗ਼ਰੀਬ ਅੰਗਰੇਜ਼ ਸੀ, ਜਿਸ ਨੂੰ ਦੁਨੀਆ ਦੇ ਗ਼ੈਰ ਈਸਾਈਆਂ ਵਿਚ ਆਪਣੇ ਧਰਮ ਦੇ ਪ੍ਰਚਾਰ ਦੀ ਲਗਨ ਛੋਟੀ ਉਮਰ ਵਿਚ ਹੀ ਲੱਗ ਗਈ ਸੀ। ਚਾਹੇ ਉਹ ਬਾਕਾਇਦਾ ਸਕੂਲੀ ਤਾਲੀਮ ਤੋਂ ਬਿਲਕੁਲ ਕੋਰਾ ਸੀ, ਪਰ ਆਪੇ ਮਿਹਨਤ ਕਰ ਕੇ ਉਸ ਨੇ ਫ਼ਰਾਂਸੀਸੀ, ਡੱਚ, ਲਾਤੀਨੀ, ਯੂਨਾਨੀ, ਤੇ ਕਈ ਹੋਰ ਯੂਰਪੀਨ ਬੋਲੀਆਂ ਸਿੱਖ ਲਈਆਂ ਤੇ ਇਸ ਤਰ੍ਹਾਂ, ਆਪਣੇ ਆਪ ਨੂੰ ਆਉਣ ਵਾਲੇ ਵਡੇਰੇ ਕੰਮਾਂ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਦੇਸ-ਬਦੇਸ ਵਿਚ ਈਸਾਈਅਤ ਦਾ ਪ੍ਰਚਾਰ ਕਰਨ ਲਈ ਇਕ ਸੰਸਥਾ ਕਾਇਮ ਕਰਨ ਦੀ ਯੋਜਨਾ ਤਿਆਰ ਕੀਤੀ ਤੇ ਕੁੱਝ ਉੱਦਮੀ ਤੇ ਸਿਦਕੀ ਬੰਦਿਆਂ ਨਾਲ ਰਲ ਕੇ Baptist Society ਖੜੀ ਕਰ ਦਿੱਤੀ। ਇਸ ਸੁਸਾਇਟੀ ਦੀ ਸਥਾਪਤੀ ਤੋਂ ਥੋੜੇ ਚਿਰ ਪਿੱਛੋਂ ਹੀ ਉਸ ਨੇ ਬੰਗਾਲ ਵਿਚ ਪ੍ਰਚਾਰ ਕਰਨ ਲਈ ਆਪਣੀਆਂ ਸੇਵਾਵਾਂ ਆਪਣੀ ਸਭਾ ਦੇ ਹਵਾਲੇ ਕਰ ਦਿੱਤੀਆਂ। ਸਭਾ ਨੂੰ ਹੋਰ ਕੀ ਚਾਹੀਦਾ ਸੀ ? ਪਰ ਮੁਸ਼ਕਲ ਕਿਰਾਏ ਦੀ ਆ ਪਈ। ਕੇਰੀ ਨੇ ਝੱਟ ਆਪਣਾ ਭਾਂਡਾ-ਟੀਂਡਾ ਨੀਲਾਮ ਕਰ ਦਿੱਤਾ ਤੇ ਟੱਬਰ ਸਮੇਤ ਜਹਾਜ਼ ਉੱਤੇ ਜਾ ਚੜ੍ਹਿਆ। ਬੰਗਾਲ ਵਿਚ ਪਹੁੰਚ ਕੇ ਕੋਈ ਛੇ ਵਰ੍ਹੇ ਉਹ ਧਰਮ ਪ੍ਰਚਾਰ ਦਾ ਕੰਮ ਨਾ ਕਰ ਸਕਿਆ, ਕਿਉਂਕਿ ਈਸਟ ਇੰਡੀਆ ਕੰਪਨੀ ਇਸ ਦੀ ਆਗਿਆ ਨਹੀਂ ਸੀ ਦੇਂਦੀ। ਛਿਆਂ ਸਾਲਾਂ ਪਿੱਛੋਂ ਹਾਲਾਤ ਨੇ ਕੁੱਝ ਪਲਟਾ ਖਾਧਾ। ਕਲਕੱਤੇ ਤੋਂ 15-16 ਮੀਲ ਦੂਰ, ਹੁਗਲੀ ਦਰਿਆ ਦੇ ਕੰਢੇ ਉੱਤੇ, ਸੀਰਾਮਪੁਰ (ਸ੍ਰੀਰਾਮਪੁਰ) ਨਾਂ ਦੀ ਇਕ ਬਸਤੀ ਸੀ, ਜਿਸ ਉੱਤੇ ਡੇਨਮਾਰਕ ਦਾ ਕਬਜ਼ਾ ਸੀ। ਓਥੋਂ ਦੇ ਗਵਰਨਰ ਨੇ ਕੇਰੀ ਤੇ ਉਸ ਦੇ ਸਾਥੀਆਂ, ਮਾਰਸ਼ਮੈਨ ਤੇ ਵਾਰਡ ਨੂੰ, ਜਿਹੜੇ ਉਸ ਵੇਲੇ ਤਕ ਕੇਰੀ ਦੀ ਮਦਦ ਲਈ ਭਾਰਤ ਪਹੁੰਚ ਚੁੱਕੇ ਸਨ, ਮਿਸ਼ਨ ਦੀ ਕਾਇਮੀ ਲਈ ਹਰ ਤਰ੍ਹਾਂ ਦੀਆ ਸਹੂਲਤਾਂ ਦੇਣ ਦਾ ਭਰੋਸਾ ਦਿਵਾਇਆ। ਸੋ, ਕੇਰੀ ਹੁਰਾਂ 1799 ਵਿਚ ਸੀਰਾਮਪੁਰ ਵਿਚ ਜਾ ਡੇਰਾ ਲਾਇਆ। ਵਾਰਡ ਛਾਪੇ ਦਾ ਸਾਰਾ ਕੰਮ ਜਾਣਦਾ ਸੀ; ਸੋ, ਇਹ ਕਲਕੱਤੇ ਤੋਂ ਇਕ ਪੁਰਾਣੀ ਮਸ਼ੀਨ ਖ਼ਰੀਦ ਕੇ ਲੈ ਆਏ ਤੇ ਬਾਈਬਲ ਦੇ ਤਰਜਮਿਆਂ ਦਾ ਕੰਮ ਆਰੰਭ ਕਰ ਦਿੱਤਾ। ਕੇਰੀ ਹੁਣ ਤਕ ਸੰਸਕ੍ਰਿਤ ਤੇ ਬੰਗਾਲੀ ਸਿੱਖ ਚੁੱਕਾ ਸੀ, ਬਲਕਿ ਬੰਗਾਲੀ ਵਿਚ ਬਾਈਬਲ ਦਾ ਅਨੁਵਾਦ ਵੀ ਕਰ ਚੁੱਕਾ ਸੀ। ਸੰਸਕ੍ਰਿਤ ਦੇ ਗਿਆਨ ਨੇ ਉਸ ਨੂੰ ਉੱਤਰੀ ਭਾਰਤ ਦੀਆਂ ਤਕਰੀਬਨ ਸਾਰੀਆਂ ਬੋਲੀਆਂ ਦੀ ਸਾਂਝ ਦਰਸਾ ਹੀ ਦਿੱਤੀ ਸੀ। ਸੋ, ਉਸ ਨੇ ਆਪਣੇ ਸਾਹਮਣੇ ਬਾਈਬਲ-ਅਨੁਵਾਦ ਦਾ ਜਿਹੜਾ ਟੀਚਾ ਰੱਖਿਆ, ਉਹ ਸੀ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਤੇ ਉਪ-ਭਾਸ਼ਾਵਾਂ ਵਿਚ ਪੂਰੀ ਬਾਈਬਲ ਦਾ ਅਨੁਵਾਦ। ਸ੍ਰੀਰਾਮਪੁਰ ਭਾਈਚਾਰੇ ਦੀ ਇਕ ਰਪੋਟ ਵਿਚ ਲਿਖਿਆ ਹੈ: "ਜੇ ਰੱਬ ਨੇ ਸ਼ਾਡੀਆਂ ਉਮਰਾਂ ਲੰਮੀਆਂ ਕੀਤੀਆਂ ਤੇ ਮੌਜੂਦਾ

---

* ਜੁਲਾਈ, 1958 ਦੇ *ਜੀਵਨ ਪ੍ਰੀਤੀ*, ਪਟਿਆਲਾ ਰਿਸਾਲੇ ਵਿਚ ਛਪਿਆ ਲੇਖ।

ਸਹੂਲਤਾਂ ਕਾਇਮ ਰਹੀਆਂ ਤਾਂ ਜਦ ਤਕ ਅਸੀਂ ਹਿੰਦੋਸਤਾਨ ਦੇ ਹਰ ਸੂਬੇ ਤੇ ਜ਼ਿਲੇ ਦੀ ਆਪਣੀ ਉਪ-ਭਾਸ਼ਾ ਵਿਚ ਬਾਈਬਲ ਦਾ ਅਨੁਵਾਦ ਨਹੀਂ ਕਰ ਲੈਂਦੇ, ਅਸੀਂ ਬੱਸ ਨਹੀਂ ਕਰਾਂਗੇ।"

ਇਹ ਬੜਾ ਵੱਡਾ ਟੀਚਾ ਸੀ, ਦੂੰਹ-ਚਹੁੰ ਦਾ ਕੰਮ ਨਹੀਂ ਸੀ। ਸੋ, ਕੇਰੀ ਨੇ ਅਨੁਵਾਦ ਤਿਆਰ ਕਰਵਾਉਣ ਦਾ ਇਕ ਨਵਾਂ ਢੰਗ ਇਖ਼ਤਿਆਰ ਕੀਤਾ। ਉਹ ਇਹ ਸੀ ਕਿ ਹਰ ਬੋਲੀ ਦਾ ਕੋਈ ਐਸਾ ਵਿਦਵਾਨ ਲੱਭਿਆ ਜਾਵੇ, ਜਿਹੜਾ ਸੰਸਕ੍ਰਿਤ ਤੋਂ ਛੁੱਟ ਕੋਈ ਹੋਰ ਦੇਸੀ ਬੋਲੀ ਵੀ ਜਾਣਦਾ ਹੋਵੇ। ਇਸ ਪੰਡਿਤ ਨੂੰ, ਅੱਗੇ ਹੋ ਚੁੱਕੇ ਅਨੁਵਾਦਾਂ ਦੀ ਮਦਦ ਨਾਲ, ਆਪਣੀ ਬੋਲੀ ਵਿਚ, ਅਸਲ ਵਾਲੇ ਪੂਰੇ ਅਰਥ ਪ੍ਰਗਟਾਉਣ ਲਈ ਕਿਹਾ ਜਾਂਦਾ ਸੀ। ਉਸ ਦੇ ਰਵਾਂ ਹੋਣ ਤਕ ਕੇਰੀ ਆਪ ਉਸ ਬੋਲੀ ਦੇ ਵਿਸ਼ੇਸ਼ ਲੱਛਣਾਂ ਤੇ ਵਿਆਕਰਣਿਕ ਅਸੂਲਾਂ ਨਾਲ ਜਾਣਕਾਰੀ ਪ੍ਰਾਪਤ ਕਰ ਲੈਂਦਾ ਸੀ। ਫੇਰ ਪੰਡਿਤ ਨੂੰ ਆਪਣੇ ਕੋਲ ਬਿਠਾ ਕੇ ਉਸ ਦੇ ਇਕ ਇਕ ਵਾਕ ਦੀ ਸੋਧ-ਸੁਧਾਈ ਕਰਦਾ। ਇਸ ਕੰਮ ਬਾਰੇ ਸ੍ਰੀਰਾਮਪੁਰ ਦੇ ਭਾਈਚਾਰੇ ਦੀ ਇਕ ਰਪੋਟ ਵਿਚ ਦੱਸਿਆ ਗਿਆ ਹੈ ਕਿ ਇਸ ਸੁਧਾਈ ਦੀ ਬੜੀ ਭਾਰੀ ਅਹਿਮੀਅਤ ਹੈ, ਕਿਉਂਕਿ ਇਸ ਸਮੇਂ ਜਿਹੜੀ ਬਹਿਸ ਚੱਲਦੀ ਹੈ, ਉਹ ਸਾਡੇ ਲਈ ਦੇਸੀ ਬੋਲੀ ਦੇ ਸਾਰੇ ਭੇਤ ਖੋਲ੍ਹਦੀ ਹੈ ਤੇ ਪੰਡਿਤ ਲਈ ਮੂਲ ਪਾਠ ਦੇ।

ਬੰਗਾਲੀ, ਸੰਸਕ੍ਰਿਤ ਤੇ ਮਰਾਠੀ ਦੇ ਅਨੁਵਾਦ ਕੇਰੀ ਨੇ ਆਪ ਕੀਤੇ ਸਨ, ਬਾਕੀਆਂ ਦੀ ਸੋਧ-ਸੁਧਾਈ ਹੀ ਕੀਤੀ ਸੀ ਤੇ ਪੰਜਾਬੀ ਦਾ ਅਨੁਵਾਦ ਵੀ ਇਨ੍ਹਾਂ ਵਿੱਚੋਂ ਇਕ ਸੀ।

'ਨਿਊ ਟੈਸਟਾਮੈਂਟ' ਦਾ ਪੰਜਾਬੀ ਅਨੁਵਾਦ 1807 ਈ. ਵਿਚ ਸ਼ੁਰੂ ਹੋਇਆ ਤੇ 1809 ਈ. ਵਿਚ ਇਸ ਦੀ ਛਪਾਈ ਸ਼ੁਰੂ ਹੋ ਗਈ। ਨਵੰਬਰ 1809 ਵਿਚ ਛਪੀ ਰਪੋਟ ਵਿਚ ਦੱਸਿਆ ਹੈ :

> ਸਾਰਾ 'ਨਿਊ ਟੈਸਟਾਮੈਂਟ' ਸੁਧਾਈ ਦੀ ਉਡੀਕ ਵਿਚ ਹੈ, ਇਸ ਦੇ ਅੱਖਰਾਂ ਦੇ ਟਾਈਪ ਮੁਕੰਮਲ ਹੋ ਚੁੱਕੇ ਹਨ ਤੇ ਛਪਾਈ ਜਾਰੀ ਹੈ।

'ਓਲਡ ਟੈਸਟਾਮੈਂਟ' ਦਾ ਅਨੁਵਾਦ ਨਾਲੋ-ਨਾਲ ਚੱਲਦਾ ਰਿਹਾ। ਅਨੁਵਾਦ ਲਈ ਹਮੇਸ਼ਾ ਇਹ ਜਤਨ ਹੁੰਦਾ ਸੀ ਕਿ ਜਿੱਥੋਂ ਤਕ ਹੋ ਸਕੇ, ਉਹ ਲੋਕਾਂ ਦੇ ਆਪਣੇ ਮੁਹਾਵਰੇ ਵਿਚ ਹੋਵੇ। ਕੇਰੀ ਆਪ ਤਾਂ ਕਦੀ ਪੰਜਾਬੀ-ਬੋਲਦੇ ਇਲਾਕੇ ਵਿਚ ਦਾਖ਼ਲ ਨਹੀਂ ਸੀ ਹੋਇਆ, ਪਰ ਇਸ ਦੀ ਘਾਟ ਉਹ ਜ਼ਰੂਰ ਅਨੁਭਵ ਕਰਦਾ ਸੀ.। ਇਸੇ ਲਈ 1890 ਵਿਚ ਆਪਣੀ ਸਭਾ ਦੇ ਸਕੱਤਰ ਵੱਲ ਲਿਖੀ ਇਕ ਚਿੱਠੀ ਵਿਚ ਉਹ ਕਹਿੰਦਾ ਹੈ :

> ਪਾਦਰੀ ਚੇਂਬਰਲੇਨ ਸਾਹਿਬ ਨੂੰ ਸਿੱਖਾਂ ਦੇ ਦੇਸ ਵਿਚ ਲਾਹੌਰ ਜਾਂ ਕਿਤੇ ਉਸ ਦੇ ਆਸ-ਪਾਸ ਵੱਸਣ ਲਈ ਭੇਜਣਾ ਚਾਹੀਦਾ ਹੈ। ਇਸ ਤਰ੍ਹਾਂ ਸਿੱਖ-ਭਾਸ਼ਾ ਵਿਚ ਬਾਈਬਲ ਦੇ ਅਨੁਵਾਦ ਨੂੰ ਹੌਲੀ ਹੌਲੀ ਨੁਕਸ-ਰਹਿਤ ਬਣਾਉਣਾ ਸੰਭਵ ਹੋਵੇਗਾ।

ਇਸ ਪਾਦਰੀ ਚੇਂਬਰਲੇਨ ਸਾਹਿਬ ਦੀ ਇਕ ਚਿੱਠੀ ਮਾਰਸ਼ਮੈਨ ਦੇ ਨਾਂ ਲਿਖੀ ਮਿਲਦੀ ਹੈ, ਜਿਸ ਵਿਚ ਉਹ ਹਰ ਰੋਜ਼ ਕੁੱਝ ਸਮੇਂ ਲਈ ਪੰਜਾਬੀ ਪੜ੍ਹਨ ਦਾ ਜ਼ਿਕਰ ਕਰਦਾ ਹੈ। 'ਨਿਊ ਟੈਸਟਾਮੈਂਟ' ਦੇ ਪੰਜਾਬੀ ਅਨੁਵਾਦ ਵਿਚ ਇਸ ਚੇਂਬਰਲੇਨ ਤੇ ਉਸ ਦੇ ਇਕ ਸਾਥੀ ਪੀਕੌਕ ਦੀ ਮਦਦ ਦਾ ਜ਼ਿਕਰ ਵੀ ਆਉਂਦਾ ਹੈ, ਪਰ ਸੁਧਾਈ ਦਾ ਵੱਡਾ ਤੇ ਬਾਕਾਇਦਾ ਕੰਮ ਡਾ. ਕੇਰੀ ਦਾ ਆਪਣਾ ਹੀ ਸੀ। ਅਗਸਤ 1811 ਤਕ ਪੰਜਾਬੀ ਦੇ 'ਨਿਊ ਟੈਸਟਾਮੈਂਟ' ਦਾ ਕੁੱਝ ਹਿੱਸਾ ਛਪ ਚੁੱਕਾ ਸੀ। ਇਸ ਵੇਲੇ ਤਕ ਡਾ. ਕੇਰੀ ਫ਼ੋਰਟ ਵਿਲੀਅਮ ਕਾਲਜ, ਕਲਕੱਤਾ ਵਿਚ ਸੰਸਕ੍ਰਿਤ, ਪੰਜਾਬੀ ਤੇ ਮਰਾਠੀ ਦਾ ਪ੍ਰੋਫ਼ੈਸਰ ਨਿਯੁਕਤ ਹੋ ਚੁੱਕਾ ਸੀ। ਸੰਸਕ੍ਰਿਤ ਦੇ ਪ੍ਰਾਣੀ

ਭਾਸ਼ਾਵਾਂ ਦੇ ਵਿਆਕਰਣ ਵੀ ਛਾਪ ਚੁੱਕਾ ਸੀ। 1811 ਵਿਚ ਹੀ ਉਹ ਪੰਜਾਬੀ ਦਾ ਵਿਆਕਰਣ ਛਾਪਣ ਦਾ ਵਿਚਾਰ ਪੱਕਾ ਕਰ ਚੁੱਕਾ ਸੀ। ਪ੍ਰੈਸ ਦਾ ਕੰਮ ਅੱਗੇ ਨਾਲੋਂ ਬਹੁਤ ਗੁਣਾ ਵਧ ਗਿਆ ਸੀ ਤੇ ਸਾਹਿੱਤਿਕ ਕੰਮ ਬੜੇ ਜ਼ੋਰ-ਸ਼ੋਰ ਨਾਲ ਚੱਲ ਰਿਹਾ ਸੀ ਕਿ 11 ਮਾਰਚ, 1812 ਈ. ਵਾਲੇ ਦਿਨ ਪ੍ਰੈਸ ਵਿਚ ਭਿਆਨਕ ਅੱਗ ਲੱਗ ਗਈ ਤੇ ਹੋਰ ਬੇਅੰਤ ਚੀਜ਼ਾਂ ਦੇ ਨਾਲ ਅਮੁੱਲ ਖਰੜੇ ਤੇ ਟਾਈਪ ਵੀ ਸੜ ਕੇ ਸੁਆਹ ਹੋ ਗਏ। ਕੇਵਲ ਮਾਇਕ ਨੁਕਸਾਨ ਦਾ ਅੰਦਾਜ਼ਾ ਉਸ ਸਮੇਂ ਦੇ ਅਨੁਸਾਰ 60-70 ਹਜ਼ਾਰ ਰੁਪੈ ਲਾਇਆ ਗਿਆ। ਸੜ ਕੇ ਤਬਾਹ ਹੋਣ ਵਾਲੀਆਂ ਚੀਜ਼ਾਂ ਵਿਚ ਗੁਰਮੁਖੀ ਦਾ ਟਾਈਪ ਵੀ ਸੀ ਤੇ ਛਪ ਰਿਹਾ ਖਰੜਾ ਵੀ। ਪਰ ਕੇਰੀ ਤੇ ਉਸ ਦੇ ਸਾਥੀ ਕਿਹੋ ਜਿਹੀ ਮਿੱਟੀ ਦੇ ਬਣੇ ਹੋਏ ਸਨ, ਇਸ ਦਾ ਅੰਦਾਜ਼ਾ ਇਸੇ ਗੱਲ ਤੋਂ ਲੱਗ ਸਕਦਾ ਹੈ ਕਿ 11 ਮਾਰਚ ਨੂੰ ਅੱਗ ਲੱਗਦੀ ਹੈ ਤੇ 25 ਮਾਰਚ ਦੀ ਲਿਖੀ ਇਕ ਚਿੱਠੀ ਵਿਚ ਡਾ. ਕੇਰੀ ਦੱਸਦਾ ਹੈ ਕਿ ਸਾਡੇ ਪੰਡਿਤ, ਸਿੱਖ, ਮਰਹੱਟਾ, ਹਿੰਦੁਸਤਾਨੀ, ਉੜੀਸਾ, ਤੈਲਿੰਗ, ਅਸਾਮ ਤੇ ਕਰਨਾਟ ਵਿਚ ਨਵੇਂ ਸਿਰਿਓਂ ਅਨੁਵਾਦ ਸ਼ੁਰੂ ਕਰ ਚੁੱਕੇ ਹਨ। ਸਪਸ਼ਟ ਹੈ ਕਿ 'ਸਿੱਖ' ਸ਼ਬਦ ਤੋਂ ਭਾਵ ਏਥੇ ਪੰਜਾਬੀ ਭਾਸ਼ਾ ਹੈ। ਇਸੇ ਅੱਗ ਵਾਲੇ ਸਾਲ ਵਿਚ ਕੇਰੀ ਦਾ 'ਪੰਜਾਬੀ ਵਿਆਕਰਣ' ਪ੍ਰਕਾਸ਼ਿਤ ਹੋਇਆ। ਇਹ ਪੰਜਾਬੀ ਦਾ ਪਹਿਲਾ ਪ੍ਰਕਾਸ਼ਿਤ ਵਿਆਕਰਣ ਸੀ। ਇਹ 99 ਸਫ਼ੇ ਦੀ ਛੋਟੀ ਤਖ਼ਤੀ ਦੀ ਕਿਤਾਬ ਹੈ ਤੇ ਇਸ ਬਾਰੇ ਸ਼ਾਇਦ ਇਹੀ ਦੱਸਣਾ ਕਾਫ਼ੀ ਹੋਵੇ ਕਿ ਇਸ ਵਿਚ ਕੁੱਝ ਊਣਾਂ ਮੌਜੂਦ ਹਨ। ਇਸ ਵਿਆਕਰਣ ਨੂੰ ਲਿਖਣ ਦੀ ਪ੍ਰੇਰਨਾ ਸ਼ਾਇਦ ਉਨ੍ਹਾਂ ਸਰਕਾਰੀ ਹਲਕਿਆਂ ਤੋਂ ਮਿਲੀ ਹੋਵੇ, ਜਿਹੜੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਛੇਤੀ ਹੀ ਐਸੇ ਹਾਲਾਤ ਪੈਦਾ ਕਰ ਦੇਣ ਦੀ ਆਸ ਲਾਈ ਬੈਠੇ ਸਨ, ਜਿਨ੍ਹਾਂ ਵਿਚ ਪੰਜਾਬੀ-ਜਾਣਦੇ ਅੰਗਰੇਜ਼ ਅਫ਼ਸਰਾਂ ਦੀ ਲੋੜ ਪੈ ਜਾਣੀ ਸੀ ਤੇ ਸ਼ਾਇਦ ਇਸੇ ਕਰਕੇ ਕੇਰੀ ਨੂੰ ਸੰਸਕ੍ਰਿਤ, ਬੰਗਾਲੀ ਤੇ ਮਰਾਠੀ ਦੇ ਨਾਲ ਪੰਜਾਬੀ ਦਾ ਵੀ ਪ੍ਰੋਫ਼ੈਸਰ ਬਣਾ ਦਿੱਤਾ ਗਿਆ ਸੀ।

ਅੱਗੇ ਦੱਸਿਆ ਜਾ ਚੁੱਕਾ ਹੈ ਕਿ 'ਨਿਊ ਟੈਸਟਾਮੈਂਟ' ਅੱਗ ਲੱਗਣ ਤੋਂ ਪਿੱਛੋਂ ਮੁੜ ਕੇ ਛਪਣਾ ਸ਼ੁਰੂ ਹੋ ਗਿਆ ਸੀ। ਮੁਕੰਮਲ 'ਨਿਊ ਟੈਸਟਾਮੈਂਟ' ਕਿਤੇ 1814 ਵਿਚ ਜਾ ਕੇ ਛਪਿਆ। 1815 ਦੀ ਰਪੋਟ ਅਨੁਸਾਰ 'ਓਲਡ ਟੈਸਟਾਮੈਂਟ' ਐਗਜ਼ੋਡੱਸ (Exodus) ਦੇ ਅੰਤ ਤਕ ਛਪ ਚੁੱਕਾ ਸੀ। ਇਸ ਤੋਂ ਥੋੜ੍ਹੇ ਚਿਰ ਪਿੱਛੋਂ ਪੰਜਾਬੀ ਦੇ ਅਨੁਵਾਦਕ ਦੀ ਮੌਤ ਹੋ ਗਈ। 'ਨਿਊ ਟੈਸਟਾਮੈਂਟ' ਦੇ ਕੁੱਝ ਭਾਗ ਅਜੇ ਅਨੁਵਾਦੇ ਜਾਣੇ ਸਨ ਪਰ ਅੱਗੇ ਕਿਸੇ ਹੋਰ ਅਨੁਵਾਦਕ ਦਾ ਤਸੱਲੀਬਖ਼ਸ਼ ਇੰਤਜ਼ਾਮ ਨਾ ਹੋ ਸਕਿਆ। ਸੋ, ਬਾਈਬਲ ਦੇ ਅਨੁਵਦ ਵਾਲਾ ਕਿੱਸਾ ਓਥੇ ਦਾ ਓਥੇ ਹੀ ਠੱਪਿਆ ਗਿਆ।

ਪੰਜਾਬੀ ਤੋਂ ਇਲਾਵਾ ਸ੍ਰੀਰਾਮਪੁਰ ਮਿਸ਼ਨ ਨੇ ਡਾਕਟਰ ਕੇਰੀ ਦੀ ਨਿਗਰਾਨੀ ਹੇਠ ਜਿਹੜੇ ਅਨੁਵਾਦ ਛਾਪੇ, ਉਨ੍ਹਾਂ ਵਿਚੋਂ ਤਿੰਨਾਂ ਹੋਰਾਂ ਵੱਲ ਪੰਜਾਬੀਆਂ ਦਾ ਧਿਆਨ ਜਾਣਾ ਚਾਹੀਦਾ ਹੈ: ਉਹ ਹਨ ਮੁਲਤਾਨੀ, ਡੋਗਰੀ ਤੇ ਭਟਨੇਰੀ।

ਪੰਜਾਬੀ ਦੇ ਜਿਸ ਅਨੁਵਾਦ ਨੂੰ ਡਾਕਟਰ ਕੇਰੀ ਦੀ ਪ੍ਰਵਾਨਗੀ ਮਿਲ ਚੁੱਕੀ ਸੀ ਤੇ ਜਿਸ ਉੱਤੇ ਉਸ ਦੀ ਆਪਣੀ ਸੁਧਾਈ ਦਾ ਹੱਥ ਫਿਰ ਚੁੱਕਾ ਸੀ, ਉਹ ਕਿਸ ਤਰ੍ਹਾਂ ਦਾ ਸੀ, ਇਸ ਦਾ ਨਮੂਨਾ 1811 ਦੇ *ਮੰਗਲ ਸਮਾਚਾਰ* ਵਿਚ ਵੇਖੋ, ਜਿਸ ਦਾ ਆਰੰਭ ਅੱਗੇ ਦਿੱਤੇ ਸਿਰਲੇਖ ਨਾਲ ਹੁੰਦਾ ਹੈ:

"ਆਬਰਾਹਾਮ ਕੀ ਉਲਾਦ, ਦਾਓਦ ਕੀ ਉਲਾਦ ਯਿਸੁ ਖ੍ਰੀਸਟ ਦਿੰਯਾ ਪੂਰਬ ਪੁਰਸਾਂ ਕੀ ਪੋਥੀ ਇਹ।"

ਇਸੇ ਸਿਰਲੇਖ ਦਾ ਅਨੁਵਾਦ ਡਾ. ਜੌਨ ਨਿਊਟਨ ਨੇ ਆਪਣੇ 1845 ਵਿਚ ਛਪੇ *ਮੰਗਲ ਸਮਾਚਾਰ* ਵਿਚ ਇਉਂ ਕੀਤਾ :

"ਕੁਲ ਪਤ੍ਰੀ ਈਸਾ ਦਾਊਦ ਦੇ ਵੰਸ ਦੀ ਜਿਹੜਾ ਇਬਰਾਹਮ ਦੀ ਉਲਾਦ ਸੀ।"

ਪ੍ਰਗਟ ਹੈ ਕਿ ਨਿਊਟਨ ਦੀ ਪੰਜਾਬੀ ਗਰਾਮਰ ਵੀ ਕੇਰੀ ਦੀ ਗਰਾਮਰ ਤੋਂ ਬਹੁਤ ਚੜ੍ਹ ਕੇ ਹੈ। ਪਰ ਇਹ ਉਚੇਰੀ ਪੱਧਰ ਸ਼ਾਇਦ ਸੰਭਵ ਹੀ ਨਾ ਹੁੰਦੀ, ਜੇ ਇਸ ਤੋਂ ਪਹਿਲਾਂ ਕੇਰੀ ਵਾਲੀ ਮਿਹਨਤ ਨਾ ਹੋਈ ਹੁੰਦੀ।

# ਕਵੀ ਇਮਾਮ ਬਖ਼ਸ਼ *

ਇਮਾਮ ਬਖ਼ਸ਼ ਦਾ ਜਨਮ ਸੰਨ 1806 ਈ. ਵਿਚ, ਪਿੰਡ ਪੱਸੀਆਂ ਵਾਲੇ (ਪੱਛਮੀ ਪੰਜਾਬ, ਪਾਕਿਸਤਾਨ) ਵਿਚ ਹੋਇਆ ਤੇ ਦੇਹਾਂਤ 57 ਵਰ੍ਹੇ ਪਿੱਛੋਂ, ਓਥੇ ਹੀ, ਸੰਨ 1863 ਈ. ਵਿਚ ਹੋਇਆ।

ਇਸ ਕਵੀ ਦੀਆਂ ਬਹੁਤ ਰਚਨਾਵਾਂ ਮਿਲਦੀਆਂ ਹਨ ਤੇ ਤਕਰੀਬਨ ਸਾਰੀਆਂ ਹੀ ਦੱਖਣੀ ਉਰਦੂ ਜਾਂ ਫ਼ਾਰਸੀ ਤੋਂ ਅਨੁਵਾਦੀਆਂ ਹੋਈਆਂ ਹਨ। ਕੁੱਝ ਰਚਨਾਵਾਂ ਦੇ ਨਾਂ ਇਹ ਹਨ:

1. ਕਿੱਸਾ ਮਲਿਕਜ਼ਾਦਾ ਵ ਸ਼ਾਹ ਪਰੀ;
2. ਕਿੱਸਾ ਅਦਹਮ ਬਲਖ਼ੀ;
3. ਕਿੱਸਾ ਚੰਦਰ ਬਦਨ;
4. ਬਦੀਉੱਜ-ਜਮਾਲ;
5. ਲੈਲਾ ਮਜਨੂੰ;
6. ਕਿੱਸਾ ਗੁੱਲ ਸਨੋਬਰ ਤੇ
7. ਸ਼ਾਹ ਬਹਿਰਾਮ।

*ਕਿੱਸਾ ਮਲਿਕਜ਼ਾਦਾ ਵ ਸ਼ਾਹ ਪਰੀ* ਦੀ ਕਹਾਣੀ 1683 ਈ. ਵਿਚ 'ਫ਼ਾਇਜ਼' ਕਵੀ ਦੀ, ਦੱਖਣੀ ਉਰਦੂ ਵਿਚ ਰਚੀ *ਮਸਨਵੀ ਰਿਜ਼ਵਾਨ ਸ਼ਾਹ ਵ ਰੂਹ ਅਫ਼ਜ਼ਾ* ਨਾਲ ਮਿਲਦੀ ਹੈ। ਕਹਾਣੀ ਦਾ ਸਾਰੰਸ਼ ਇਹ ਹੈ ਕਿ ਇਕ ਸ਼ਹਿਜ਼ਾਦਾ ਕਿਸੇ ਪਰੀ ਨੂੰ ਵੱਸ ਕਰਨ ਵਿਚ ਸਫਲ ਹੋ ਜਾਂਦਾ ਹੈ, ਪਰ ਉਹ ਮੌਕਾ ਤਾੜ ਕੇ ਉੱਡ ਜਾਂਦੀ ਹੈ। ਸ਼ਹਿਜ਼ਾਦਾ ਬੜੀਆਂ ਮੁਸੀਬਤਾਂ ਝਾਗ ਕੇ ਉਸ ਨੂੰ ਜਾ ਲੱਭਦਾ ਹੈ ਤੇ ਧੂਮ-ਧਾਮ ਨਾਲ ਵਿਆਹ ਲਿਆਉਂਦਾ ਹੈ। ਨਮੂਨਾ ਇਹ ਹੈ:

> ਆਇਆ ਗੱਜਦਾ ਸੱਪ ਸ਼ਪਾਸ਼ੱਪ, ਜਿਉਂ ਕਰ ਲਾਲ ਅੰਧੇਰੀ।
> ਸ਼ੇਰ ਸ਼ਿਕਾਰ ਉੱਪਰ ਜਿਉਂ ਆਇਆ, ਕਰ ਕੇ ਸਖ਼ਤ ਦਲੇਰੀ।
> ਰੇਸ਼ ਮੇਲ ਕਮਾਨ ਸ਼ਹਿਜ਼ਾਦੇ, ਤੀਰ ਖ਼ਦੰਗ ਚਲਾਇਆ।
> ਸਿਰ ਨੂੰ ਵਿੰਨ੍ਹ ਦੁਸੁੱਲੂ ਹੋਇਆ, ਨਾਅਰਾ ਸੱਪ ਉਠਾਇਆ।
> ਗੋਲੀ ਤੇ ਸ਼ਹਿਜ਼ਾਦੀ ਦੋਵੇਂ, ਵਿਚ ਬੇਹੋਸ਼ੀ ਆਈਆਂ।
> ਸੁਰਤ ਅਕਲ ਕੁੱਝ ਰਹੀ ਨਾ ਮੂਲੇ, ਦਹਿਸ਼ਤ ਮਾਰ ਗਵਾਈਆਂ।

*ਕਿੱਸਾ ਅਦਹਮ ਬਲਖ਼ੀ* ਇਮਾਮ ਬਖ਼ਸ਼ ਦੀ ਆਪਣੀ ਦੱਸ ਅਨੁਸਾਰ, ਕਈ ਕਿਤਾਬਾਂ

---

* 1960 ਵਿਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਲੇਖਕ ਦੇ ਸੰਪਾਦਿਤ ਇਮਾਮ ਬਖ਼ਸ਼ ਦੇ ਕਿੱਸੇ *ਸ਼ਾਹ ਬਹਿਰਾਮ* ਦੀ ਭੂਮਿਕਾ। ਧੰਨਵਾਦ ਸਹਿਤ ਉੱਧ੍ਰਿਤ।

ਵਿੱਚੋਂ ਪੜ੍ਹ ਕੇ ਤਿਆਰ ਕੀਤਾ ਗਿਆ। ਇਸ ਵਿਚ ਇਕ ਫ਼ਕੀਰ, ਜਿਸ ਸ਼ਹਿਜ਼ਾਦੀ ਨੂੰ ਵਰਨਾ ਚਾਹੁੰਦਾ ਹੈ, ਉਹ ਮਰ ਜਾਂਦੀ ਹੈ। ਫ਼ਕੀਰ ਉਸ ਨੂੰ ਕਬਰ ਵਿੱਚੋਂ ਕੱਢ ਲਿਆਉਂਦਾ ਹੈ। ਇਕ ਰਾਹ-ਜਾਂਦਾ ਹਕੀਮ ਉਸ ਵਿਚ ਮੁੜ ਕੇ ਜਾਨ ਪਾ ਦੇਂਦਾ ਹੈ ਤੇ ਇਸ ਤਰ੍ਹਾਂ ਅੰਤ ਵਿਚ ਫ਼ਕੀਰ ਦੀ ਮੁਰਾਦ ਪੂਰੀ ਹੋ ਜਾਂਦੀ ਹੈ।

ਨਮੂਨੇ ਦੀਆਂ ਕੁੱਝ ਸਤਰਾਂ ਇਹ ਹਨ:

ਕਦੀਂ ਕਦੀਂ ਉਹ ਵਕਤ ਖ਼ੁਸ਼ੀ ਦੇ ਅੰਦਰ ਫ਼ਸਲ ਬਹਾਰਾਂ।
ਬਾਗੀਂ ਜਾਂਦੀ ਸੈਰ ਕਰਨ ਨੂੰ ਨਾਲ ਸਈਆਂ ਦੀ ਡਾਰਾਂ।
ਇਕ ਦਿਨ ਓਸ ਪੁਸ਼ਾਕ ਜ਼ਰੀ ਦੀ ਨਾਜ਼ਕ ਅੰਗ ਲਗਾਈ।
ਹੋ ਅਸਵਾਰ ਸੁਨਹਿਰੀ ਡੋਲੇ ਘਰ ਥੀਂ ਬਾਹਰ ਆਈ।
ਸਣੇ ਸਹੇਲੀਆਂ ਬਾਗ਼ ਪਿਓ ਦੇ ਸੈਰ ਕਰਨ ਨੂੰ ਧਾਈ।
ਅੱਗੇ ਪਿੱਛੇ ਫਿਰਨ ਗ਼ੁਲਾਮਾਂ ਇਕ ਦੂ ਇਕ ਸਵਾਈ।

*ਚੰਦਰ ਬਦਨ* ਇਕ ਪੁਰਾਣਾ ਕਿੱਸਾ ਹੈ ਜਿਸ ਦੀ ਪਹਿਲੀ ਰਚਨਾ 1640-41 ਈ. ਵਿਚ ਹੋਈ ਸੀ। ਇਸ ਦੀ ਕਥਾ ਉਪਰੋਕਤ ਕਿੱਸਿਆਂ ਵਾਂਗ, ਸੰਜੋਗ ਦੀ ਨਹੀਂ, ਵਿਜੋਗ ਦੀ ਹੈ। ਪਰੀਆਂ-ਦੇਵਾਂ ਦਾ ਕੋਈ ਜ਼ਿਕਰ ਨਹੀਂ ਤੇ ਹੋਰ ਹਰ ਤਰ੍ਹਾਂ ਦੀਆਂ ਅਨਹੋਣੀਆਂ ਦੀ ਮਾਤਰਾ ਵੀ ਘੱਟ ਹੈ। ਇਕ ਮੁਸਲਮਾਨ ਵਪਾਰੀ ਇਕ ਹਿੰਦੂ ਸ਼ਹਿਜ਼ਾਦੀ ਉੱਤੇ ਮੋਹਿਤ ਹੋ ਜਾਂਦਾ ਹੈ। ਉਹ ਅਸਲੋਂ ਬੇਧਿਆਨ ਰਹਿੰਦੀ ਹੈ। ਅਖ਼ੀਰ ਉਸ ਦੇ ਇਕ ਮਿਹਣੇ ਨੂੰ ਸੱਚਾ ਸਾਬਤ ਕਰਨ ਲਈ ਵਪਾਰੀ, ਖੜਾ-ਖੜੋਤਾ, ਆਪਣੇ ਪ੍ਰਾਣ ਤਿਆਗ ਦੇਂਦਾ ਹੈ। ਇਸ ਦਾ ਅਸਰ ਸ਼ਹਿਜ਼ਾਦੀ ਉੱਤੇ ਇਹ ਹੁੰਦਾ ਹੈ ਕਿ ਉਹ ਵੀ ਸਦਾ ਦੀ ਨੀਂਦਰ ਸੌਂ ਜਾਂਦੀ ਹੈ:

ਕਵਿਤਾ ਦਾ ਨਮੂਨਾ:

ਚੰਦਰ ਬਦਨ ਜਾਂ ਇਤਨੀ ਗੱਲ ਆਖੀ
ਦਰਦ ਨਾਲ ਆਸ਼ਿਕ ਉੱਭੇ ਸਾਹ ਭਰਦਾ।
ਚੰਦਰ ਬਦਨ ਦੇ ਰੂਬਰੂ ਖੜਾ ਹੋ ਕੇ
ਜ਼ਾਰੀ ਰੋ ਕੇ ਇਹ ਜਵਾਬ ਕਰਦਾ।
ਮੇਰੇ ਮਰਨ ਦੇ ਵਿਚ ਜੇ ਰਾਜ਼ੀ ਹੈਂ ਤੂੰ
ਨਹੀਂ ਮਰਨ ਥੀਂ ਇਹ ਗ਼ਰੀਬ ਡਰਦਾ।
ਇਮਾਮ ਬਖ਼ਸ਼ ਰਜ਼ਾ ਦੇ ਵਿਚ ਰਾਜ਼ੀ
ਤੇਰੇ ਰੂਬਰੂ ਵੇਖ ਮੈਂ ਕਿਵੇਂ ਮਰਦਾ।
ਕਰ ਕੇ ਇਤਨੀ ਬਾਤ ਫਿਰ ਰੱਬ ਅੱਗੇ
ਕਹਿੰਦਾ ਮੂੰਹ ਅਸਮਾਨ ਦੀ ਤਰਫ਼ ਕਰ ਕੇ,
"ਰੱਬਾ ਕੱਢ ਲੈ ਜੀਉ ਤੇ ਜਾਨ ਮੇਰੀ
ਮਿਲਾਂ ਯਾਰ ਨੂੰ ਜਾ, ਅੱਗੇ ਨਜ਼ਰ ਧਰ ਕੇ।"
ਇਹ ਗੱਲ ਆਖ ਕੇ, ਰੱਬ ਦਾ ਨਾਮ ਲੈ ਕੇ
ਡਿੱਗਾ ਤੁਰਤ ਜ਼ਮੀਨ 'ਤੇ ਮਾਰ ਨਾਅਰਾ।
ਓਸੇ ਵਕਤ ਕਲਬੂਤ ਥੀਂ ਰੂਹ ਉਸ ਦਾ
ਹੋਇਆ ਹੁਕਮ ਖ਼ੁਦਾ ਦੇ ਨਾਲ ਨਿਆਰਾ।

*ਬਦੀਉੱਜ-ਜਮਾਲ*, ਪ੍ਰਸ਼ਨੋਤਰੀ ਦੇ ਰੂਪ ਵਿਚ, ਇਕ ਇਸਲਾਮੀ ਰਹਿਤਨਾਮਾ ਹੈ। ਇਸ ਕਿਤਾਬ ਦਾ ਢਾਂਚਾ ਵੀ ਇਮਾਮ ਬਖ਼ਸ਼ ਤੋਂ ਪਹਿਲਾਂ ਮੌਜੂਦ ਸੀ, ਜਿਵੇਂ ਕਿ 'ਆਜਿਜ਼' ਕਵੀ ਦੀ 1689 ਈ. ਦੀ ਕਿਤਾਬ *ਮਲਿਕਾ-ਇ-ਮਿਸ੍ਰ* ਤੋਂ ਸਪਸ਼ਟ ਹੈ।

ਪ੍ਰਸ਼ਨੋਤਰੀ ਇਸ ਤਰ੍ਹਾਂ ਚੱਲਦੀ ਹੈ:

ਦੁਖ਼ਤਰ ਕਹਿਆ, "ਦੱਸ ਤੂੰ, ਨਫ਼ਾ ਜੋ ਹੈ ਮਸਵਾਕ।"
ਕਹਿਆ ਸ਼ਜ਼ਾਦੇ, "ਸਮਝ ਤੂੰ; ਹੁਕਮ ਸ਼ਰੀਅਤ ਜਾਕ।
ਮੋਟੀ ਚੀਚੀ ਉਂਗਲੀ, ਹੋਵੇ ਗਿੱਠ ਲੰਮਾ,
ਸ਼ੁਰੂ ਕਰੇ ਵੱਲ ਸੱਜਿਓਂ, ਹੋਵੇ ਦੂਰ ਸ਼ੈਤਾਂ।
ਨਿਕੜੀ ਉਂਗਲੀ ਹੇਠ ਹੋ, ਨਾਲੇ ਹਿੱਕ ਅੰਗੂਠ
ਹੋਣ ਉੱਪਰ ਤ੍ਰੈ ਉਂਗਲਾਂ, ਅੰਦਰ ਸ਼ਰਾ ਨਾ ਝੂਠ।
ਦੁਸ਼ਮਨ ਉੱਪਰ ਫ਼ਤਿਹ ਹੋ, ਜੋ ਮਸਵਾਕ ਕਰੇ
ਕਾਫ਼ਰ, ਆਜਿਜ਼ ਹੋ ਕੇ, ਦਹਿਸ਼ਤ ਨਾਲ ਮਰੇ।"

*ਲੈਲਾ ਮਜਨੂੰ* ਇਕ ਪ੍ਰਸਿੱਧ ਕਿੱਸਾ ਹੈ, ਇਸ ਲਈ ਇਸ ਬਾਰੇ ਕੁੱਝ ਦੱਸਣ ਦੀ ਲੋੜ ਨਹੀਂ।

*ਗੁਲ ਸਨੋਬਰ* ਵਿਚ ਇਕ ਸ਼ਹਿਜ਼ਾਦੀ ਇਸ ਸ਼ਰਤ ਉੱਤੇ ਵਿਆਹ ਲਈ ਰਾਜ਼ੀ ਹੁੰਦੀ ਹੈ ਕਿ ਪਹਿਲਾਂ ਉਸ ਨੂੰ 'ਸਨੋਬਰ' ਵੱਲੋਂ 'ਗੁਲ' ਨਾਲ ਹੋ ਰਹੇ ਵਰਤਾਰੇ ਦਾ ਪਤਾ ਦਿੱਤਾ ਜਾਵੇ। ਇਕ ਸ਼ਹਿਜ਼ਾਦਾ, ਬੜੀਆਂ ਮੁਸੀਬਤਾਂ ਝਾਗ ਕੇ, ਜਾ ਪਤਾ ਕਰਦਾ ਹੈ ਕਿ ਪਤੀ-ਵਰਤ ਨੂੰ ਤੋੜਨ ਵਾਲੀ 'ਗੁਲ' ਨੂੰ ਨਿੱਤ ਕੁੱਤੇ ਦੀ ਜੂਠ ਖਾਣੀ ਪੈਂਦੀ ਹੈ। ਅੰਤ ਵਿਚ ਭੇਤ ਲੱਭਣ ਦਾ ਇਨਾਮ, ਸ਼ਾਦੀ ਦੇ ਰੂਪ ਵਿਚ ਮਿਲਦਾ ਹੈ। ਇਸ ਕਿੱਸੇ ਦੀ ਕਹਾਣੀ ਵੀ ਕਵੀ ਦੀ ਆਪਣੀ ਉਪਜ ਨਹੀਂ। ਨਮੂਨਾ:

ਓੜਕ ਮੁਰਗ਼ ਵਿਦਾ ਹੋ ਟੁਰਿਆ ਛੋੜ ਮੁਸਾਫ਼ਰ ਤਾਈਂ।
ਜਿਉਂ ਕਰ ਛੋੜ ਇਮਾਮ ਬਖ਼ਸ਼ ਨੂੰ ਬਾਬਲ ਗਿਆ ਉਥਾਈਂ।
ਸੜਦਾ ਜਿਗਰ ਵਿਛੋੜੇ ਅੰਦਰ ਜ਼ਰਾ ਅਰਾਮ ਨ ਆਵੇ।
ਆਹੀਂ ਨਾਲ ਨਾ ਬੋਲੇ ਮੂੰਹ ਥੀਂ ਧੂਆਂ ਬਾਹਰ ਆਵੇ।

*ਸ਼ਾਹ ਬਹਿਰਾਮ* (ਬਹਿਰਾਮ ਗੋਰ) ਦੇ ਸੰਬੰਧ ਵਿਚ ਤਾਂ 'ਨਿਜ਼ਾਮੀ' ਤੇ 'ਖ਼ੁਸਰਵ' ਵਰਗੇ ਮਹਾਨ ਫ਼ਾਰਸੀ ਕਵੀਆਂ ਦੀਆਂ ਰਚਨਾਵਾਂ ਪ੍ਰਾਪਤ ਹਨ ਤੇ ਉਰਦੂ, ਹਿੰਦੀ, ਗੁਜਰਾਤੀ, ਆਦਿ ਭਾਰਤੀ ਬੋਲੀਆਂ ਵਿਚ ਵੀ ਇਸ ਦੇ ਕਈ ਤਰ੍ਹਾਂ ਦੇ ਕਿੱਸੇ ਮੌਜੂਦ ਹਨ।

'ਬਹਿਰਾਮ ਗੋਰ' ਵਿਚ ਅਨਹੋਣੀਆਂ, ਅਲੌਕਾਰ ਗੱਲਾਂ ਬਹੁਤ ਵਾਪਰਦੀਆਂ ਹਨ। ਸਾਰੇ ਕਿੱਸੇ ਵਿਚ ਪਰੀਆਂ ਤੇ ਦੇਵਾਂ ਦੇ ਦੇਸ ਦਾ ਰੰਗੀਨ ਤੇ ਰੋਮਾਨੀ ਮਾਹੌਲ ਪੱਸਰਿਆ ਹੋਇਆ ਹੈ, ਜਿਸ ਵਿਚ ਪਾਤਰ, ਪਰਿਵਰਤਨ-ਰਹਿਤ ਕਠਪੁਤਲੀਆਂ ਵਾਂਗ ਹਨ ਤੇ ਘਟਨਾਵਾਂ, ਹਾਲਾਤ ਦੀ ਮਜਬੂਰੀ ਕਰਕੇ ਨਹੀਂ, ਕਵੀ ਦੀ ਆਪਣੀ ਮਰਜ਼ੀ ਕਰਕੇ ਵਾਪਰਦੀਆਂ ਹਨ। ਸੰਜੋਗ-ਵਿਜੋਗ ਦੇ ਬੜੇ ਸੁੰਦਰ ਦ੍ਰਿਸ਼ ਚਿਤਰੇ ਗਏ ਹਨ। ਕਵੀ ਨੇ 'ਹੁਸਨ ਬਾਨੋ' ਦਿਆਂ ਅੰਗਾਂ ਨੂੰ ਬਿਆਨਣ ਵਿਚ ਐਸੇ ਚਸਕੇ ਤੋਂ ਕੰਮ ਲਿਆ ਹੈ ਕਿ ਸਾਨੂੰ ਪੰਜਾਬ ਯੂਨੀਵਰਸਿਟੀ ਲਈ ਸੰਪਾਦਿਤ ਕੀਤੇ ਇਸ ਕਿੱਸੇ ਵਿਚ ਕਈ ਤੁਕਾਂ ਅਸ਼ਲੀਲ ਹੋਣ ਦੇ ਇਤਰਾਜ਼ ਤੋਂ ਬਚਣ ਲਈ

ਕੱਟਣੀਆਂ ਪਈਆਂ ਸਨ। ਫੇਰ ਵੀ, ਸਮੁੱਚੇ ਤੌਰ ਉੱਤੇ, ਇਮਾਮ ਬਖ਼ਸ਼ ਆਪਣੇ ਕਈ ਅਗਲੇ ਪਿਛਲੇ ਰੋਮਾਨੀ ਕਿੱਸਾਕਾਰਾਂ ਤੋਂ ਵਧੇਰੇ ਸੰਜਮ ਨਾਲ ਕੰਮ ਲੈਂਦਾ ਕਿਹਾ ਜਾ ਸਕਦਾ ਹੈ। ਉਸ ਦੀ ਰਚਨਾ ਵਿਚ ਉਰਦੂ ਦੀ ਦਾਸਤਾਨ 'ਬੋਸਤਾਨਿ-ਖ਼ਿਆਲ' ਵਰਗਾ ਫ਼ੁਹਸ਼ ਗੰਦ ਕੋਈ ਨਹੀਂ, ਚਾਹੇ ਉਪਮਾਵਾਂ ਜਾਂ ਰੂਪਕਾਂ ਦੀ ਖੁੱਲ੍ਹੀ ਵਰਤੋਂ ਨਾਲ ਗੁਹਜ ਨੂੰ ਪ੍ਰਗਟ ਕਰ ਦੇਣ ਦਾ ਜਤਨ ਕਾਫ਼ੀ ਹੈ।

ਇਮਾਮ ਬਖ਼ਸ਼ ਦੀਆਂ ਰਚਨਾਵਾਂ ਦੇ ਵੇਰਵੇ ਤੋਂ ਇਹ ਪਤਾ ਲੱਗ ਹੀ ਜਾਂਦਾ ਹੈ ਕਿ ਉਹ ਸਾਰੀ ਉਮਰ ਫ਼ਾਰਸੀ ਜਾਂ ਦੱਖਣੀ ਉਰਦੂ ਤੋਂ ਖੁੱਲ੍ਹੇ ਅਨੁਵਾਦ ਹੀ ਕਰਦਾ ਰਿਹਾ ਸੀ, ਇਸ ਲਈ ਪੰਜਾਬੀ ਵਿਚ ਉਸ ਦਾ ਸਥਾਨ ਉਸ ਦੇ ਕਾਵਿ-ਅਨੁਵਾਦ, ਸ਼ਬਦਾਵਲੀ ਤੇ ਛੰਦ-ਨਿਭਾਉ ਦੇ ਆਧਾਰ ਉੱਤੇ ਹੀ ਨਿਯਤ ਹੋਣਾ ਚਾਹੀਦਾ ਹੈ, ਨਾ ਕਿ ਉਸ ਦੀ ਕਹਾਣੀ-ਕਲਾ ਜਾਂ ਕਲਪਨਾ ਦੀ ਉਡਾਰੀ ਦੇ ਆਧਾਰ ਉੱਤੇ। ਉਸ ਬਾਰੇ ਅਸੀਂ ਕਹਿ ਸਕਦੇ ਹਾਂ ਕਿ ਇਮਾਮ ਬਖ਼ਸ਼ ਨੇ ਪੰਜਾਬੀ ਕਾਵਿ-ਕੋਸ਼ ਵਿਚ ਕੁੱਝ ਨਵੀਆਂ ਕਥਾਵਾਂ ਸ਼ਾਮਿਲ ਕੀਤੀਆਂ ਤੇ ਪਰੀ-ਕਹਾਣੀਆਂ ਨੂੰ ਵਧੇਰੇ ਚਾਲੂ ਕਰਨ ਵਿਚ ਹਿੱਸਾ ਪਾਇਆ।

ਜਿਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਉਰਦੂ-ਫ਼ਾਰਸੀ ਦਾ ਰੰਗ ਚੋਖਾ ਉੱਘੜਿਆ ਹੋਇਆ ਸੀ, ਇਸ ਕਵੀ ਦੀ ਬੋਲੀ ਪੰਜਾਬੀ ਦਾ ਅਤਿ ਉੱਤਮ ਤੇ ਪਿਆਰਾ ਨਮੂਨਾ ਮੰਨੀ ਜਾਂਦੀ ਸੀ। ਇਮਾਮ ਬਖ਼ਸ਼ ਤੇ ਉਸ ਵਰਗੇ ਹੋਰ ਕਿੱਸਾਕਾਰਾਂ ਦੀ ਭਾਸ਼ਾਈ ਸੇਵਾ ਬਾਰੇ ਅਸੀਂ ਕਹਿ ਸਕਦੇ ਹਾਂ ਕਿ ਉਨ੍ਹਾਂ ਨੇ ਪੰਜਾਬੀ ਬੋਲੀ ਦੇ ਅੰਮ੍ਰਿਤ ਵਿਚ ਅਰਬੀ ਫ਼ਾਰਸੀ ਦੇ ਕਈ ਸ਼ਬਦ ਤੇ ਅਲੰਕਾਰ ਪਤਾਸਿਆਂ ਵਾਂਗ ਘੋਲ ਦਿੱਤੇ ਹਨ ਤੇ ਇਸ ਦੀ ਸੁਹਜ ਪ੍ਰਗਟਾਉਣ ਦੀ ਸਮਰੱਥਾ ਵਿਚ ਵਾਧਾ ਕੀਤਾ ਹੈ।

ਇਮਾਮ ਬਖ਼ਸ਼ ਦੀ ਤਕਰੀਬਨ ਸਾਰੀ ਰਚਨਾ ਦਿਮਾਗ਼ੀ ਸਿੱਥਲਤਾ ਤੇ ਪਲਾਇਣੀ ਰੁਚੀ ਦੀ ਉਪਜ ਕਹੀ ਜਾ ਸਕਦੀ ਹੈ। ਉਸ ਦੀ ਕਿਰਤ ਦਾ ਰੰਗੀਨ ਉੱਡਣ-ਖਟੋਲਾ ਸਾਨੂੰ ਇਕ ਬੇ-ਗ਼ਮ-ਪੁਰੇ ਵਿਚ ਜਾ ਉਤਾਰਦਾ ਹੈ, ਜਿੱਥੇ ਭੁੱਖ ਦਾ ਦੁੱਖ ਨਹੀਂ, ਕਿਰਤ ਦੀ ਲੋੜ ਨਹੀਂ ਤੇ ਜਿੱਥੇ ਜਵਾਨੀ ਦਾ ਇੱਕੋ ਕੰਮ ਰਹਿ ਜਾਂਦਾ ਹੈ ਕਿ ਉਹ ਹੁਸਨ-ਦਰਿਆ ਦੇ ਸੁਗੰਧਿਤ ਪਾਣੀਆਂ ਵਿਚ ਤਾਰੀਆਂ ਲਾਉਂਦੀ ਰਹੇ!

ਉੱਨੀਂ ਸੈ ਅਠਤਾਲੀ ਸੰਨ ਬਿਕਰਮਾਜੀਤ ਦਾ ਹੈ
ਸੋਹਣੀ ਮਹੀਂਵਾਲ ਦਾ ਬਣਾਇਆ ਕਿੱਸਾ ਜੋੜ ਕੇ।

1948 ਬਿ. ਸੰਨ 1891 ਈ. ਬਣਦਾ ਹੈ। ਮਗ੍ਹਾਜ ਵਾਲੇ ਕਹਿੰਦੇ ਹਨ, ਉਸ ਨੂੰ ਗੁਜ਼ਰਿਆਂ 50-60 ਵਰ੍ਹੇ ਹੋ ਗਏ ਹੋਣਗੇ। ਇਸ ਸਾਰੇ ਹਿਸਾਬ ਨਾਲ ਭਗਵਾਨ ਸਿੰਘ 19ਵੀਂ ਸਦੀ ਦੇ ਦੂਜੇ ਅੱਧ ਦਾ ਕਵੀ ਬਣਦਾ ਹੈ ਤੇ ਸੱਚ ਇਹ ਹੈ ਕਿ ਜੇ ਇਸ ਦੀ ਸਾਰੀ ਪ੍ਰਾਪਤ ਰਚਨਾ ਨੂੰ ਸਾਹਮਣੇ ਰੱਖ ਲਿਆ ਜਾਏ ਤਾਂ ਉਹ ਆਪਣੇ ਲੱਛਣਾਂ ਕਰ ਕੇ ਵੀ ਠੀਕ ਇਸੇ ਸਮੇਂ ਦੀ ਬਣਦੀ ਹੈ।

ਭਗਵਾਨ ਸਿੰਘ ਮਾਲਵੇ ਦਾ ਸਭ ਤੋਂ ਵੱਡਾ ਕਬਿੱਤਕਾਰ ਮੰਨਿਆ ਜਾਂਦਾ ਹੈ। ਸਾਡੇ ਸਾਰੇ ਕਵੀਸ਼ਰ ਉਸ ਨੂੰ ਕਬਿੱਤ ਦਾ ਉਸਤਾਦ ਦੱਸਦੇ ਹਨ ਤੇ ਉਸ ਦੀ *ਹੀਰ* ਨੂੰ ਕਬਿੱਤਕਾਰੀ ਦਾ ਉੱਤਮ ਨਮੂਨਾ ਸਮਝਦੇ ਹਨ। ਕਈ ਕਬਿੱਤਾਂ ਵਿਚ, ਉਸ ਦੀ ਚਤਰ ਨਾਦ-ਵਿਉਂਤ ਤੇ ਉਸ ਦੀ ਸਿਆਣੀ ਸ਼ਬਦ-ਚੋਣ, ਸਰੋਤੇ ਵਿਚ ਇਕ ਅਜੀਬ ਲਹਿਰਾਉਂਦੀ ਝੂਮ ਪੈਦਾ ਕਰਨ ਵਿਚ ਸਫਲ ਹੁੰਦੀ ਹੈ। ਅੰਤਰੀਵੀ ਤੁਕਾਂਤ ਤੇ ਸੰਜਮਭਰੇ ਅਨੁਪ੍ਰਾਸ ਰਾਹੀਂ ਉਹ ਤੀਬਰ ਰਾਗਾਤਮਿਕਤਾ ਕਿਵੇਂ ਉਪਜਾਉਂਦਾ ਹੈ, ਉਸ ਦਾ ਇਕ ਨਮੂਨਾ ਵੇਖੋ:

ਹੀਰ ਨਿੱਤ ਜਾਵੇ, ਚੂਰੀ ਕੁੱਟ ਕੇ ਲਿਆਵੇ,
ਰਾਂਝਾ ਬੇਲੇ ਵਿਚ ਖਾਵੇ, ਨਾਲ ਮੌਜ ਦੀ ਬਹਾਰ ਦੇ।
ਦੋਵੇਂ ਸੁੰਦਰ ਅਪਾਰ, ਹੀਰ ਰਾਂਝਾ ਸਰਦਾਰ,
ਨਹੀਂ ਰੂਪ ਦਾ ਸ਼ੁਮਾਰ, ਯਾਰ ਬੈਠੇ ਸਾਥ ਯਾਰ ਦੇ।
ਸਾਵਰੇ ਛਬੀਲੇ, ਬੋਲ ਬੋਲਦੇ ਰਸੀਲੇ,
ਬੜੇ ਰੰਗਲੇ ਰੰਗੀਲੇ, ਬੈਠੇ ਨਾਲ ਗੁਲਜ਼ਾਰ ਦੇ।
ਭਗਵਾਨ ਸਿੰਘ ਪਿਆਰੇ, ਹੋਣ ਬਿੰਦ ਨਾ ਨਿਆਰੇ,
ਨੱਢੀ ਆਪ ਮੱਝੀਂ ਚਾਰੇ, ਲਲਕਾਰੇ ਵਿਚ ਬਾਰ ਦੇ।

ਆਪਣੇ ਕਿੱਸਿਆਂ ਵਿਚ ਭਗਵਾਨ ਸਿੰਘ, ਵਿਰੋਧੀ ਪੱਖਾਂ ਦੀ ਵਾਰਤਾਲਾਪ ਨੂੰ ਬੜੇ ਸੁਆਦ ਤੇ ਜ਼ੋਰ ਨਾਲ ਬਿਆਨਦਾ ਹੈ। ਪੰਜਾਬੀ ਕਿੱਸਿਆਂ ਵਿਚ ਇਸ ਤਰ੍ਹਾਂ ਦੀਆਂ ਪ੍ਰਸ਼ਨੋਤਰੀਆਂ ਆਪਣੀ ਸਜੀਵ ਬੋਲੀ ਤੇ ਠੁੱਲ੍ਹੀ ਨਾਟਕੀਅਤਾ ਕਰਕੇ, ਬੜੀਆਂ ਲੋਕ-ਪਿਆਰੀਆਂ ਰਹੀਆਂ ਹਨ। ਭਗਵਾਨ ਸਿੰਘ ਨੂੰ ਵੀ ਇਸ ਹੁਨਰ ਦੀ ਖ਼ਾਸੀ ਜਾਚ ਹੈ। ਉਹ ਕਦੀ ਲੋਕੋਕਤੀਆਂ ਭਰੀ, ਕਦੀ ਉੱਭਰਵੇਂ ਚਿੱਤਰਾਂ ਵਾਲੀ, ਕਦੀ ਤਿੱਖੀ ਤੇ ਕਦੀ ਕਰਾਰੀ ਜਾਂ ਨਿਸੰਗ ਬੋਲੀ ਵਰਤ ਕੇ, ਗੱਲ-ਬਾਤ ਨੂੰ ਜੋਸ਼ੀਲੀ ਬਣਾਉਂਦਾ ਹੈ। ਹੀਰ ਦੇ ਮੂੰਹੋਂ ਚੂਚਕ ਨੂੰ, ਜਦੋਂ ਇਸ ਤਰ੍ਹਾਂ ਦਾ ਜਵਾਬ ਦਿਵਾਉਂਦਾ ਹੈ, ਤਾਂ ਲੋਕੀ ਬੱਲੇ-ਬੱਲੇ ਕਰ ਉੱਠਦੇ ਹਨ:

ਬੇਰੀਆਂ ਨੂੰ ਤੁੱਕੇ ਤੇ ਕਰੀਰੀਆਂ ਨੂੰ ਬੇਰ ਹੋਣ,
ਅੱਕ, ਢੱਕ, ਨਿੰਮ ਨੂੰ ਪਤਾਸੇ ਲੱਗ ਜਾਣ ਵੇ।
ਚੜ੍ਹੇ ਪਿੰਗਲਾ ਪਹਾੜ ਤੇ ਪਛਾਣੇ ਰਾਗ-ਤਾਨ ਬੋਲਾ,
ਅੰਨ੍ਹਾਂ ਕੱਢੇ ਜੂਆਂ, ਗੁੰਗਾ ਹਾਫ਼ਜ਼ ਕੁਰਾਨ ਵੇ।
ਬੱਕਰੀ ਤੇ ਭੇਡ ਦਾ ਅਯਾਲੀ ਬਘਿਆੜ ਹੋਵੇ,
ਸ਼ੇਰ, ਬਾਜ਼, ਕੂਹੀਆਂ, ਜੇ ਫੂਸ ਫਾਸ ਖਾਣ ਵੇ।
ਜ਼ਿਮੀਂ ਅਸਮਾਨ ਪੁੱਠੇ ਹੋਣ ਭਗਵਾਨ ਸਿੰਘਾ,
ਤਾਂ ਭੀ ਹੀਰ ਰਾਂਝੇ ਕੋਲੋਂ ਮੋੜੇ ਨਾ ਈਮਾਨ ਵੇ।

ਭਗਵਾਨ ਸਿੰਘ, ਆਪਣੇ ਹੋਰ ਮਸ਼ਹੂਰ ਛੋਟੇ ਜਾਂ ਵੱਡੇ ਸਮਕਾਲੀਆਂ ਅਹਿਮਦ ਯਾਰ, ਇਮਾਮ ਦੀਨ, ਫ਼ਜ਼ਲ ਸ਼ਾਹ, ਕਿਸ਼ਨ ਸਿੰਘ ਆਰਿਫ਼ ਤੇ ਮੁਹੰਮਦ ਬਖ਼ਸ਼ ਵਾਂਗ, ਬੱਝੀ ਹੋਈ ਰੀਤ ਤੋਂ ਥਿੜਕਣ ਨੂੰ ਵੱਡਾ ਦੋਸ਼ ਮੰਨਦਾ ਹੈ। ਮੁਹੰਮਦ ਬਖ਼ਸ਼ ਇਕ ਥਾਂ ਆਪਣੇ ਸਾਥੀਆਂ ਨੂੰ ਤਾੜਨਾ ਕਰਦਾ ਹੈ:

ਮੁਤਕੱਦਿਮੀਨਾਂ ਦੇ ਫ਼ਰਮਾਏ ਭੰਗ ਨਾ ਪਵੇ ਪਿਆਰੇ।

ਮਤਲਬ ਇਹ ਹੈ ਕਿ ਜਿਵੇਂ ਕਵੀ-ਕੁਲ ਰੀਤ ਤੁਰੀ ਆਈ ਹੈ, ਉਸ ਦੀ ਅਵੱਗਿਆ ਨਹੀਂ ਹੋਣੀ ਚਾਹੀਦੀ। ਇਹ ਰੀਤੀਵਾਦ ਉਸ ਸਮੇਂ ਦੇ ਕਵੀਆਂ ਵਿਚ ਏਨਾ ਵਿਆਪਕ ਸੀ ਕਿ ਕਹਾਣੀ ਦੀ ਘਟਨਾਵਲੀ ਵਿਚ, ਕਾਰਨ-ਕਾਰਜ ਦੀ ਲੜੀ ਵਿਚ ਤੇ ਪ੍ਰੇਰਨਾਵਾਂ ਦੇ ਨਿਖੇੜ ਜਾਂ ਪਾਤਰਾਂ ਦੀ ਭਾਵੁਕ ਪ੍ਰਤਿਕਿਰਿਆ ਵਿਚ ਕਿਸੇ ਤਰ੍ਹਾਂ ਦੀ ਤਬਦੀਲੀ ਦਾ ਖ਼ਿਆਲ ਉਨ੍ਹਾਂ ਨੂੰ ਬਹੁਤ ਘੱਟ ਆਉਂਦਾ ਸੀ। ਸਗੋਂ ਰਿਵਾਇਤ ਵਿਚ ਤਬਦੀਲੀ ਕਰਨ ਵਾਲੇ ਦੀ ਨਿੰਦਿਆ ਕੀਤੀ ਜਾਂਦੀ ਹੈ, ਜਿਵੇਂ ਅਹਿਮਦ ਯਾਰ ਜਾਂ ਮੁਹੰਮਦ ਬਖ਼ਸ਼ ਨੇ ਹਾਸ਼ਮ ਦੀ ਕੀਤੀ ਹੈ। ਭਗਵਾਨ ਸਿੰਘ ਰੀਤ-ਅਨੁਸਾਰਤਾ ਵਿਚ ਆਪਣੇ ਸਾਥੀਆਂ ਵਾਂਗ ਦ੍ਰਿੜ੍ਹ ਹੈ, ਪਰ ਉਨ੍ਹਾਂ ਵਿੱਚੋਂ ਕਈਆਂ ਵਾਂਗ, ਪ੍ਰੇਮ ਜਾਂ ਕਰੁਣਾ ਦੇ ਭਾਵ ਸਰਲਤਾ ਤੇ ਸੁਭਾਵਿਕਤਾ ਨਾਲ ਪ੍ਰਗਟਾਉਣ ਵਿਚ ਉਸ ਨੂੰ ਨਿਪੁਣਤਾ ਪ੍ਰਾਪਤ ਹੈ। ਮਿਰਜ਼ੇ ਦੀ ਬੱਕੀ, ਮਿਰਜ਼ੇ ਤੋਂ ਬਿਨਾਂ ਉਸ ਦੇ ਘਰ ਪਹੁੰਚਦੀ ਹੈ ਤਾਂ ਉਸ ਦੀ ਮਾਂ ਦਾ ਕੀ ਹਾਲ ਹੁੰਦਾ ਹੈ:

ਮਾਂ ਮਿਰਜ਼ੇ ਦੀ ਰੋਂਦੀ ਬੱਕੀ ਦੇ ਗਲ ਆਣ<br>
ਕਿੱਥੇ ਸੀ, ਨੀ ਬੱਕੀਏ! ਮਿਰਜ਼ਾ ਸ਼ੇਰ ਜਵਾਨ?<br>
ਸੱਥਾਂ ਦਿੱਸਣ ਸੁੰਞੀਆਂ, ਅੰਗਣ ਆਉਂਦਾ ਖਾਣ,<br>
ਕਦ ਮੂੰਹ ਵੇਖਾਂ ਪੁੱਤ ਦਾ, ਆਵੇ ਸਬਰ ਅਰਾਮ,<br>
ਸੁਫ਼ਨੇ ਆਉਣ ਚੰਦਰੇ, ਮਤ ਸੱਚੇ ਹੋ ਜਾਣ।<br>
ਢਾਹਾਂ ਮਾਰੀਆਂ ਲੰਮੀਆਂ, ਟੁੱਟ ਟੁੱਟ ਜਾਣ ਪਰਾਣ।<br>
ਮਿਰਜ਼ੇ ਬਾਝੋਂ ਦਿੱਸਣਾ, ਸੁੰਞਾ ਕੁੱਲ ਜਹਾਨ!

ਭਗਵਾਨ ਸਿੰਘ ਦਾ ਇਕ ਹੋਰ ਲੱਛਣ ਥਾਂ-ਪਰ-ਥਾਂ ਲੰਮੇ ਵਿਸਤਾਰ ਵਿਚ ਪੈਣਾ ਹੈ। ਜਿਥੇ ਕਿਤੇ ਵੀ ਵੰਨਗੀਆਂ ਜਾਂ ਕਿਸਮਾਂ ਗਿਣਾ ਸਕਦਾ ਹੋਵੇ, ਉਹ ਮੌਕੇ ਨੂੰ ਹੱਥੋਂ ਨਹੀਂ ਗੁਆਉਂਦਾ। ਹੀਰ ਦੀਆਂ ਸਹੇਲੀਆਂ ਦਾ ਜ਼ਿਕਰ ਛਿੜਿਆ ਤਾਂ ਪਿੰਡ ਦੀਆਂ ਸਾਰੀਆਂ ਤੀਵੀਆਂ ਦੇ ਨਾਂ ਗਿਣਾ ਮਾਰੇ; ਰਾਗ ਦੀ ਗੱਲ ਛਿੜੀ ਤਾਂ ਰਾਗਾਂ ਦਾ ਵੇਰਵਾ ਚੱਲ ਸੋ ਚੱਲ। ਇਸੇ ਤਰ੍ਹਾਂ ਮਠਿਆਈਆਂ, ਗਹਿਣੇ, ਕੱਪੜੇ, ਪਸ਼ੂ, ਗੱਲ ਕੀ ਜਿਹੜੀ ਚੀਜ਼ ਵੀ ਸਾਹਮਣੇ ਆ ਗਈ, ਉਸੇ ਦਾ ਖਾਤਾ ਖੋਲ੍ਹ ਦਿੱਤਾ। ਉਸ ਦਾ ਇਹ ਲੱਛਣ *ਹੀਰ* ਵਿਚ ਕਾਫ਼ੀ ਦਿੱਸਦਾ ਹੈ, ਪਰ ਅਸਲੀ ਕਰਤਬ ਦਿਖਾਉਣ ਦਾ ਮੌਕਾ ਉਸ ਨੂੰ *ਜੰਞ* ਵਿਚ ਹੀ ਮਿਲਿਆ ਹੈ, ਜਿੱਥੇ ਉਸ ਨੇ ਅਨੇਕ ਚੀਜ਼ਾਂ ਗਿਣਾ ਛੱਡੀਆਂ ਹਨ। ਕਬਿੱਤ ਕਾਹਦਾ ਹੈ, ਹਲਵਾਈ ਦੀ ਦੁਕਾਨ ਹੈ:

ਲੱਡੂ, ਪੇੜਾ, ਪਾਪੜ, ਪਕੌੜਾ, ਬੂੰਦੀ ਬੇਸਣ ਦੀ,<br>
ਸਾਉਗੀ, ਬਦਾਮ, ਖੋਪਾ, ਪਿਸਤਾ, ਛੁਹਾਰੇ ਨੀ।<br>
ਮੱਠੀਆਂ, ਮਖਾਣੇ, ਖੋਆ, ਖਿਰਨੀਆਂ, ਬਦਾਨੇ ਪਿਆਰੇ,<br>
ਭੱਲੇ, ਦਹੀਂ, 'ਚਾਰ ਨਾਲ ਲੂਣ ਦੇ ਕਰਾਰੇ ਨੀ।<br>
ਬਰਫ਼ੀਆਂ, ਜਲੇਬ, ਕਲਾਕੰਦ, ਮੋਹਣ-ਭੋਗ ਬਣੇ,

ਲਾਪਸੀ, ਪਤੌੜ, ਗਜੇ ਸ਼ਾਹੀ ਸ਼ੱਕਰਪਾਰੇ ਨੀ।
ਜਿਹੜੇ ਮੈਂ ਗਿਣਾਏ, ਵਿਚ ਪਾਏ ਏਨ੍ਹਾਂ ਪੱਤਲਾਂ ਦੇ
ਸੋਈ ਭਗਵਾਨ ਸਿੰਘਾ! ਛੁੱਟ ਗਏ ਸਾਰੇ ਨੀ।

ਭਗਵਾਨ ਸਿੰਘ ਤੇ ਉਸ ਦੇ ਸਾਥੀ ਕਵੀਆਂ ਬਾਰੇ ਇਹ ਦਾਅਵਾ ਕੀਤਾ ਜਾ ਸਕਦਾ ਹੈ ਤੇ ਹੈ ਵੀ ਸੱਚ ਕਿ ਇਨ੍ਹਾਂ ਨੇ ਸਾਡੀ ਬੋਲੀ ਵਿਚ ਰੋਮਾਨੀ ਵਿਸ਼ਿਆਂ ਨੂੰ ਨਜਿੱਠਣ ਦੀ ਸ਼ਕਤੀ ਵਿਚ ਵਾਧਾ ਕੀਤਾ ਹੈ; ਪੇਂਡੂ, ਕਿਰਸਾਣੀ ਮੁਹਾਵਰੇ ਨੂੰ ਕਵਿਤਾ ਵਿਚ ਆਦਰ ਵਾਲੀ ਥਾਂ ਦਿਵਾਈ ਹੈ ਤੇ ਇਉਂ ਔਖੇ ਦਿਨਾਂ ਵਿਚ, ਆਮ ਲੋਕਾਂ ਦਾ ਆਪਣੀ ਬੋਲੀ ਨਾਲ ਨਾਤਾ ਜੋੜੀ ਰੱਖਣ ਦਾ ਸਾਧਨ ਬਣੇ ਹਨ। ਪਰ ਇਹ ਕਹੇ ਬਿਨਾਂ ਨਹੀਂ ਰਿਹਾ ਜਾ ਸਕਦਾ ਕਿ ਭਗਵਾਨ ਸਿੰਘ ਤੇ ਉਸ ਦੇ ਸਾਥੀ ਕੇਵਲ ਰੂਪਕ ਪਕਿਆਈ ਤੇ ਨਿੱਕੇ ਨਿੱਕੇ ਘਰੋਗੀ ਦ੍ਰਿਸ਼ਾਂ ਦੇ ਵਰਣਨ, ਆਦਿ ਵਿਚ ਹੀ ਆਪਣਾ ਹੁਨਰ ਵਿਖਾਉਂਦੇ ਰਹੇ, ਆਲੇ-ਦੁਆਲੇ ਕੀ ਵਾਪਰ ਰਿਹਾ ਸੀ, ਇਸ ਤੋਂ ਉਹ ਅਸਲੋਂ ਨਿਰਲੇਪ ਰਹੇ। ਉਹ ਆਪਣੇ ਸਾਹਿੱਤ ਨਾਲ ਪਾਠਕਾਂ ਨੂੰ ਅਸਲੀਅਤ ਤੋਂ ਅਵੇਸਲਾ ਕਰ ਕੇ ਤੇ ਲੋਰੀਆਂ ਦੇ ਦੇ ਕੇ ਸੁਆ ਦੇਂਦੇ ਹਨ, ਉਨ੍ਹਾਂ ਨੂੰ ਸਮੇਂ ਦੀ ਅਸਲੀਅਤ ਸਮਝਾਉਣ ਵਿਚ ਸਹਾਇਕ ਨਹੀਂ ਹੁੰਦੇ।

ਸੱਚੀ ਗੱਲ ਇਹ ਹੈ ਕਿ ਇਨ੍ਹਾਂ ਕਵੀਆਂ ਵਿੱਚੋਂ ਕਿਸੇ ਵਿਚ ਵੀ ਨਾ ਤਾਂ ਸਮੇਂ ਦੇ ਸੱਚ ਨੂੰ ਨਿਸ਼ੰਗ ਹੋ ਕੇ ਤੱਕਣ ਤੇ ਪ੍ਰਗਟਾਉਣ ਦਾ ਹੌਸਲਾ ਸੀ ਤੇ ਨਾ ਉਹ ਸਮਾਜਿਕ ਸੂਝ-ਬੂਝ ਸੀ, ਜਿਸ ਦੇ ਆਸਰੇ ਉਹ ਆਪਣੀ ਕਵਿਤਾ ਨੂੰ ਰੋਮਾਨੀ ਗਲਪ ਤੋਂ ਉਚੇਰੇ ਤੇ ਵਧੇਰੇ ਗੰਭੀਰ ਤੱਤਾਂ ਦਾ ਧਾਰਨੀ ਬਣਾ ਸਕਦੇ। ਸ਼ਾਹ ਮੁਹੰਮਦ ਵਰਗਾ ਕੋਈ ਸਚੇਤ ਕਵੀ ਅੱਵਲ ਤਾਂ ਰਿਹਾ ਹੀ ਨਹੀਂ ਸੀ ਤੇ ਜੇ ਕੋਈ ਬਚਿਆ-ਖੁਚਿਆ ਹੈ ਸੀ ਤਾਂ ਅੰਗਰੇਜ਼ ਹਾਕਮ ਨੂੰ ਉਸ ਦੀ ਜ਼ਖਾਨ-ਬੰਦੀ ਦਾ ਵੱਲ ਆਉਂਦਾ ਸੀ। ਬਾਕੀ ਰਹਿ ਗਏ ਸਨ ਬਾਤਾਂ ਪਾਉਣ ਵਾਲੇ, ਸੋ ਉਨ੍ਹਾਂ ਨੂੰ ਮੌਜਾਂ ਲੱਗ ਗਈਆਂ। ਉਹ ਕਵਿਤਾ ਵਿਚ ਸੁਖਾਵੀਂ ਗਲਪ ਸੁਣਾਉਂਦੇ, ਅੰਗਰੇਜ਼ ਦੇ ਰਾਜ ਵਿਚ ਸ਼ੇਰ ਤੇ ਬੱਕਰੀ ਦੇ ਇੱਕੋ ਘਾਟ ਉੱਤੇ ਪਾਣੀ ਪੀਣ ਵਾਲਾ ਅਲੰਕਾਰ ਮੁੜ ਮੁੜ ਵਰਤਦੇ, ਰੇਲ ਦੇ ਆਗਮਨ ਉੱਤੇ ਆਪਣੀ ਬਾਲ-ਹੈਰਾਨੀ ਪ੍ਰਗਟਾਉਂਦੇ ਤੇ ਸਮੇਂ ਦੀ ਨਿਕਦਰੀ ਤੇ ਬੇਵਫ਼ਾਈ. ਦਾ ਝੋਰਾ ਝੂਰ ਛੱਡਦੇ ਤੇ ਇਹੋ ਕੁੱਝ ਭਗਵਾਨ ਸਿੰਘ ਕਰਦਾ ਰਿਹਾ।

# ਭਾਈ ਕਾਨ੍ਹ ਸਿੰਘ ਨਾਭਾ ਦੀਆਂ ਚਿੱਠੀਆਂ*

ਕੁੱਝ ਚਿਰ ਹੋਇਆ, ਭਾਈ ਕਾਨ੍ਹ ਸਿੰਘ ਦੀ ਇਕ ਪੋਤ-ਨੂੰਹ ਡਾ. ਰਛਪਾਲ ਕੌਰ ਦੀ ਸੰਪਾਦਿਤ ਕੀਤੀ ਹੋਈ ਇਕ ਕਿਤਾਬ *ਭਾਈ ਕਾਨ੍ਹ ਸਿੰਘ ਦੇ ਅਪ੍ਰਕਾਸ਼ਿਤ ਸਫ਼ਰਨਾਮੇ* ਛਪ ਕੇ ਸਾਹਮਣੇ ਆਈ ਹੈ। ਸਿਰਲੇਖ ਤੋਂ ਜਾਪਦਾ ਹੈ ਕਿ ਕਿਤਾਬ ਵਿਚ ਕੁੱਝ ਛੋਟੇ ਛੋਟੇ ਸਫ਼ਰਾਂ ਦੇ ਹਾਲ ਦਿੱਤੇ ਹੋਣਗੇ, ਜੋ ਭਾਈ ਸਾਹਿਬ ਆਪਣੇ ਜੀਉਂਦੇ-ਜੀ ਨਹੀਂ ਸਨ ਛਾਪ ਸਕੇ ਤੇ ਜਿਨ੍ਹਾਂ ਨੂੰ ਡਾ. ਰਛਪਾਲ ਕੌਰ ਨੇ ਹਿੰਮਤ ਕਰ ਕੇ ਛਾਪੇ ਦਾ ਜਾਮਾ ਪਵਾ ਦਿੱਤਾ ਹੈ, ਪਰ ਕਿਤਾਬ ਵੇਖਿਆਂ ਪਤਾ ਲੱਗਦਾ ਹੈ ਕਿ ਇਹ ਭਾਈ ਸਾਹਿਬ ਦੀਆਂ ਉਨ੍ਹਾਂ ਚਿੱਠੀਆਂ ਦਾ ਸੰਗ੍ਰਹਿ ਹੈ ਜੋ ਉਹ ਆਪਣੇ ਸਫ਼ਰਾਂ ਦੇ ਦੌਰਾਨ ਘਰਦਿਆਂ ਨੂੰ ਲਿਖਦੇ ਰਹੇ। ਚਿੱਠੀਆਂ ਦੀ ਕੁੱਲ ਗਿਣਤੀ 73 ਹੈ ਤੇ ਇਹ ਤਿੰਨ ਸਪਸ਼ਟ ਭਾਗਾਂ ਵਿਚ ਵੰਡੀਆਂ ਹੋਈਆਂ ਹਨ। ਪਹਿਲੇ ਭਾਗ ਦੀਆਂ ਅੱਠ ਚਿੱਠੀਆਂ ਦਾ ਸੰਬੰਧ ਕੁੱਲੂ-ਕਾਂਗੜੇ ਦੀ ਸੈਰ ਨਾਲ ਹੈ। ਇਨ੍ਹਾਂ ਵਿਚ ਪਹਿਲੀ ਚਿੱਠੀ, ਜਿਸ ਉੱਤੇ 25 ਸਤੰਬਰ, 1906 ਦੀ ਤਾਰੀਖ਼ ਪਈ ਹੋਈ ਹੈ, ਉਸ ਵੇਲੇ ਦੀ ਰਿਆਸਤ ਮੰਡੀ ਤੋਂ ਕੁੱਲੂ ਜਾਂਦਿਆਂ ਰਾਹ ਵਿਚ ਲਿਖੀ ਗਈ ਤੇ ਅੱਠਵੀਂ ਚਿੱਠੀ 4 ਅਕਤੂਬਰ, 1906 ਨੂੰ ਪਾਲਮਪੁਰੋਂ ਭੇਜੀ ਗਈ। ਚਿੱਠੀਆਂ ਦੇ ਦੂਜੇ ਜੁੱਟ ਦਾ ਸੰਬੰਧ ਭਾਈ ਸਾਹਿਬ ਦੇ ਵਲੈਤ ਦੇ ਸਫ਼ਰ ਨਾਲ ਹੈ, ਜੋ ਉਨ੍ਹਾਂ ਨੇ ਜਾਂਦਿਆਂ ਵੀ ਤੇ ਆਉਂਦਿਆਂ ਵੀ, ਸਮੁੰਦਰੀ ਜਹਾਜ਼ ਰਾਹੀਂ ਤੈ ਕੀਤਾ ਸੀ। ਇਹ ਸਫ਼ਰ ਮਹਾਰਾਜਾ ਨਾਭਾ ਦੀ ਅਪੀਲ ਦੀ ਪੈਰਵੀ ਕਰਨ ਤੇ ਮੈਕਸ ਆਰਥਰ ਮੈਕਾਲਿਫ਼ ਸਾਹਿਬ ਦੀ ਸਿੱਖਾਂ ਬਾਰੇ ਆਕਸਫ਼ਰਡ ਯੂਨੀਵਰਸਿਟੀ ਦੇ ਪ੍ਰੈੱਸ ਵਿਚ ਛਪਣ ਵਾਲੀ ਕਿਤਾਬ ਵਿਚ ਗੁਰਬਾਣੀ ਤੇ ਉਸ ਦੇ ਅਨੁਵਾਦ ਦੀ ਸ਼ੁੱਧ ਛਪਾਈ ਦੀ ਜ਼ਿੰਮੇਵਾਰੀ ਨਿਭਾਉਣ ਲਈ ਕੀਤਾ ਗਿਆ ਸੀ। ਇਸ ਸਫ਼ਰ ਦੇ ਦੌਰਾਨ ਤੇ ਵਲੈਤ ਵਿਚ ਬੈਠ ਕੇ ਲਿਖੀਆਂ ਚਿੱਠੀਆਂ ਦੀ ਗਿਣਤੀ 40 ਹੈ। ਤਿੰਨਾਂ ਭਾਗਾਂ ਵਿੱਚੋਂ ਚਿੱਠੀਆਂ ਦਾ ਇਹ ਸਭ ਤੋਂ ਵੱਡਾ ਜੁੱਟ ਹੈ। ਇਸ ਦੀ ਪਹਿਲੀ ਚਿੱਠੀ 19 ਅਪ੍ਰੈਲ, 1907 ਦੀ ਹੈ, ਜੋ ਅਦਨ ਵੱਲ ਜਾਂਦਿਆਂ ਆਪਣੇ ਵਲੈਤੀ ਟਿਕਾਣੇ 10, ਸਿੰਕਲੇਅਰ ਗਾਰਡਨਜ਼, ਵੈਸਟ ਕੈਨਜ਼ਿੰਗਟਨ, ਲੰਡਨ (ਵੈਸਟ) ਤੋਂ 13 ਦਸੰਬਰ, 1907 ਨੂੰ ਲਿਖੀ ਗਈ। ਤੀਜੇ ਭਾਗ ਵਿਚ ਉਹ ਚਿੱਠੀਆਂ ਹਨ, ਜੋ ਭਾਈ ਸਾਹਿਬ ਨੇ ਵਲੈਤ ਦੀ ਦੂਜੀ ਫੇਰੀ ਵੇਲੇ ਆਪਣੇ ਘਰਦਿਆਂ ਨੂੰ ਲਿਖੀਆਂ। ਇਸ ਭਾਗ ਦੀ ਹਰ ਚਿੱਠੀ ਉੱਤੇ ਨੰਬਰ ਪਿਆ ਹੋਇਆ ਹੈ। ਅਖ਼ੀਰਲੀ ਚਿੱਠੀ ਦਾ ਨੰਬਰ ਹੈ 25। ਪਹਿਲੀ ਤੇ ਅਖ਼ੀਰਲੀ, ਦੋਵੇਂ ਚਿੱਠੀਆਂ ਮੁੰਬਈ (ਬੰਬਈ) ਤੋਂ ਲਿਖੀਆਂ ਹੋਈਆਂ ਹਨ—ਪਹਿਲੀ ਜਹਾਜ਼ ਉੱਤੇ ਚੜ੍ਹਨ ਤੋਂ ਪਹਿਲਾਂ 7 ਜੁਲਾਈ, 1908 ਨੂੰ ਤੇ ਅੰਤਲੀ, ਵਾਪਸੀ ਉੱਤੇ, 3 ਜਨਵਰੀ, 1909 ਨੂੰ ਲਿਖੀ ਗਈ। ਇਨ੍ਹਾਂ ਚਿੱਠੀਆਂ ਤੋਂ ਇਲਾਵਾ ਭੋਜ ਪੱਤਰ ਉੱਤੇ ਲਿਖੀ ਇਕ ਚਿੱਠੀ

---

* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਛਪੀ ਹੋਈ ਲੇਖਕ ਦੀ ਕਿਤਾਬ *ਭਾਈ ਕਾਨ੍ਹ ਸਿੰਘ ਨਾਭਾ; ਪਿਛੋਕੜ, ਰਚਨਾ ਤੇ ਮੁਲੰਕਣ* 1989 ਵਿੱਚੋਂ ਲਿਆ ਗਿਆ ਲੇਖ।

ਦਾ ਉਤਾਰਾ ਵੀ ਅੰਤਿਕਾ ਵਿਚ ਦਿੱਤਾ ਹੋਇਆ ਹੈ।

ਇਨ੍ਹਾਂ ਚਿੱਠੀਆਂ ਰਾਹੀਂ ਭਾਈ ਸਾਹਿਬ, ਆਪਣੇ ਘਰਦਿਆਂ ਨੂੰ ਨਿਤ-ਨਵੀਂ, ਵੰਨ-ਸੁਵੰਨੀ, ਨਿਸਚਿਤ ਤੇ ਭਰਪੂਰ ਵਾਕਫ਼ੀਅਤ ਲਗਾਤਾਰ ਭੇਜਦੇ ਰਹੇ ਸਨ, ਇਸ ਲਈ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਇਹ ਉਸ ਵੰਨਗੀ ਦੀਆਂ ਸਧਾਰਨ ਚਿੱਠੀਆਂ ਨਹੀਂ ਹਨ, ਜੋ ਪੜ੍ਹੀਆਂ ਜਾਣ ਉਪਰੰਤ ਰੱਦੀ ਦੀ ਟੋਕਰੀ ਦਾ ਖਾਜਾ ਬਣ ਜਾਂਦੀਆਂ ਹਨ। ਸੋ ਉਨ੍ਹਾਂ ਦੀ ਪਹਿਲੀ ਇੱਛਾ ਤਾਂ ਇਹ ਸੀ ਕਿ ਹਰ ਚਿੱਠੀ ਘਰ ਦੇ ਹਰ ਜੀਅ ਦੀ ਨਿਗਾਹ ਵਿੱਚੋਂ ਲੰਘੇ। ਮਸਲਨ 25 ਸਤੰਬਰ 1906 ਦੀ ਪਹਿਲੀ ਚਿੱਠੀ ਦੇ ਅੰਤ ਵਿਚ ਆਪ ਲਿਖਦੇ ਹਨ :

> "ਏਹ ਪਤ੍ਰਿਕਾ ਪਰਿਵਾਰ ਨੂੰ ਸੁਣਾ ਦੇਣੀ ਤਾਂ ਕਿ ਉਨ੍ਹਾਂ ਨੂੰ ਭੀ ਕੁਝ ਪਹਾੜ ਦੇ ਸੈਰ ਦਾ ਆਨੰਦ ਆ ਜਾਵੇ। ਫੇਰ ਏਹ ਚਿੱਠੀ ਹਰੀ ਨੂੰ ਭੇਜ ਦੇਣੀ।"

2 ਅਕਤੂਬਰ, 1906 ਦੀ ਚਿੱਠੀ ਦੇ ਥੱਲੇ ਇਕ ਟੂਕ ਵਿਚ ਭਾਈ ਸਾਹਿਬ ਲਿਖਦੇ ਹਨ :

> "ਇਹ ਚਿੱਠੀ ਘਰ ਵਿਚ ਸਭ ਨੂੰ ਸੁਣਾ ਕੇ—ਫੇਰ ਹਰੀ ਪਾਸ ਭੇਜ ਦਿਆ ਕਰੋ..."

ਇਕ ਹੋਰ ਚਿੱਠੀ ਵਿਚ ਉਨ੍ਹਾਂ ਨੇ ਹਿਦਾਇਤ ਕੀਤੀ ਹੋਈ ਹੈ :

> "ਮੁਫ਼ਸੱਲ ਹਾਲ 108 ਹਜ਼ੂਰ ਦੀ ਸੇਵਾ ਵਿਚ ਅਰਜ਼ ਕਰ ਦੇਣਾ..."

ਹੋਰ ਵੀ ਕਈ ਚਿੱਠੀਆਂ ਵਿਚ ਇਸ ਤਰ੍ਹਾਂ ਦੀ ਇੱਛਾ ਜ਼ਾਹਰ ਕੀਤੀ ਮਿਲਦੀ ਹੈ। ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਦੀ ਇਕ ਹੋਰ ਇੱਛਾ ਵੀ ਸੀ ਜੋ ਉਨ੍ਹਾਂ ਨੇ ਸਪਸ਼ਟ ਸ਼ਬਦਾਂ ਵਿਚ ਤਾਂ ਵਿਅਕਤ ਨਹੀਂ ਸੀ ਕੀਤੀ ਪਰ ਪੂਰੀ ਤਰ੍ਹਾਂ ਲੁਕੀ ਹੋਈ ਵੀ ਨਹੀਂ। ਮਸਲਨ, ਵੇਖੋ ਉਨ੍ਹਾਂ ਦਾ ਇਹ ਵਾਕ :

> "ਇਹ ਚਿੱਠੀ ਫੇਰ ਹਰੀ ਪਾਸ ਭੇਜ ਦਿਆ ਕਰੋ।"

ਹਰੀ, ਅਸੀਂ ਜਾਣਦੇ ਹਾਂ, ਉਨ੍ਹਾਂ ਦੇ ਇੱਕੋ-ਇੱਕ ਸੁਪੁੱਤਰ ਸ. ਭਗਵੰਤ ਸਿੰਘ ਦਾ ਲਾਡਲਾ ਨਾਂ ਸੀ। ਚਿੱਠੀ ਵਿਚਲੇ ਵਾਕ ਦੀ ਵਿਉਂਤ ਸਪਸ਼ਟ ਕਰਦੀ ਹੈ ਕਿ ਇਸ ਦਾ ਆਰੰਭ ਭਾਵੇਂ ਇਕੱਲੀ ਚਿੱਠੀ ਦੇ ਪ੍ਰਸੰਗ ਵਿਚ ਹੋਇਆ ਹੈ, ਪਰ ਅੰਤਲਾ ਭਾਗ ਉਨ੍ਹਾਂ ਦੀਆਂ ਸਾਰੀਆਂ ਅੱਗੋਂ ਲਿਖੀਆਂ ਜਾਣ ਵਾਲੀਆਂ ਚਿੱਠੀਆਂ ਉੱਤੇ ਵੀ ਲਾਗੂ ਹੁੰਦਾ ਹੈ। ਇਸ ਦਾ ਮਤਲਬ ਇਹ ਨਿਕਲਦਾ ਹੈ ਕਿ ਉਨ੍ਹਾਂ ਦੇ ਮਨ ਦੀ ਕਿਸੇ ਨੁੱਕਰ ਵਿਚ ਕਿਸੇ ਵੇਲੇ ਇਨ੍ਹਾਂ ਚਿੱਠੀਆਂ ਨੂੰ ਇਕ ਥਾਂ ਇਕੱਠੀਆਂ ਕਰ ਦੇਣ ਦੀ ਇੱਛਾ ਮੌਜੂਦ ਸੀ। ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਭਾਈ ਸਾਹਿਬ ਦੇ ਪਰਿਵਾਰ ਨੇ ਇਹ ਚਿੱਠੀਆਂ ਸਾਂਭ ਕੇ ਰੱਖੀਆਂ (ਸਾਡੇ ਦੇਸ਼ ਵਿਚ ਚਿੱਠੀਆਂ ਸਾਂਭ ਕੇ ਰੱਖਣ ਦਾ ਰਿਵਾਜ ਹੈ ਹੀ ਕਿੱਥੇ ?)। ਇਸ ਪ੍ਰਸੰਗ ਵਿਚ ਰੱਖ ਕੇ ਵੇਖਿਆ ਜਾਵੇ ਤਾਂ ਇਹ ਚਿੱਠੀਆਂ ਛਾਪ ਕੇ ਡਾ. ਰਛਪਾਲ ਕੌਰ ਨੇ ਕੇਵਲ ਭਾਈ ਸਾਹਿਬ ਦੀ ਇੱਛਾ ਹੀ ਨਹੀਂ ਪੂਰੀ, ਸਾਹਿੱਤ-ਰਸੀਆਂ ਉੱਤੇ ਬੜਾ ਵੱਡਾ ਉਪਕਾਰ ਵੀ ਕੀਤਾ ਹੈ। ਉਹ ਇਹ ਉੱਦਮ ਨਾ ਕਰਦੇ ਤਾਂ ਇਕ ਅਨੁਭਵੀ ਅੱਖ ਵੱਲੋਂ, ਮੌਲਿਕ ਤੇ ਘੋਖਵੀਂ ਦ੍ਰਿਸ਼ਟੀ ਨਾਲ ਡਿੱਠੇ-ਹੰਢਾਏ ਅੱਠ ਦਹਾਕੇ ਪਹਿਲਾਂ ਦੀ ਵਲੈਤ ਦੇ ਸੁਆਦਲੇ ਦ੍ਰਿਸ਼, ਅੱਜ ਦੇ ਪਾਠਕਾਂ ਦੇ ਮਾਨਸਿਕ ਪਟ ਉੱਤੇ ਇੰਨ-ਬਿੰਨ ਕਿਵੇਂ ਉਲੀਕੇ ਜਾਂਦੇ ? ਕਿਸੇ ਸਰਕਾਰੀ ਜਾਂ ਅੱਧ-ਸਰਕਾਰੀ ਰਸਮੀ ਚਿੱਠੀ ਵਿਚ ਜਾਂ ਕਿਸੇ ਘੱਟ ਵਾਕਫ਼ ਵੱਲ ਲਿਖੀ ਚਿੱਠੀ ਵਿਚ ਕੋਈ ਵੀ ਆਪਣੇ ਮਨ ਦੇ ਕਪਾਟ ਪੂਰੀ ਤਰ੍ਹਾਂ ਨਹੀਂ ਖੋਲ੍ਹਦਾ ਪਰ ਉਹੀ ਲੇਖਕ ਜਦ ਕਿਸੇ ਜਿਗਰੀ ਦੋਸਤ ਨੂੰ ਚਿੱਠੀ ਲਿਖਣ ਬੈਠਦਾ ਹੈ ਤਾਂ, ਆਮ ਤੌਰ ਉੱਤੇ, ਆਪਣੇ ਸਾਰੇ ਅੰਦਰਲੇ ਬੂਹੇ ਤੇ ਬਾਰੀਆਂ ਖੋਲ੍ਹ ਲੈਂਦਾ ਹੈ। ਭਾਈ ਕਾਨ੍ਹ ਸਿੰਘ ਰੱਖ-ਰਖਾਉ ਵਾਲੇ, ਹਰ ਸਮੇਂ ਆਪਣੇ ਬੋਲ ਤੇ ਲਿਖਤ ਉੱਤੇ

ਦੇਣ ਵਾਲੇ ਸਦ-ਜਾਗਦੀ ਪ੍ਰਕਾਰ ਦੇ ਬੰਦੇ ਸਨ ਤੇ ਆਪਣੇ ਭਰਾਵਾਂ ਨਾਲ ਵੀ ਓਨੀ ਕੁ ਖੁੱਲ੍ਹ ਲੈਣੀ ਹੀ ਮੁਨਾਸਿਬ ਸਮਝਦੇ ਸਨ, ਜਿਸ ਨਾਲ ਰਵਾਇਤੀ ਆਦਰ-ਸਤਕਾਰ ਉੱਤੇ ਕੋਈ ਬੋਝ ਨ ਪਵੇ। ਫੇਰ ਵੀ, ਚਿੱਠੀਆਂ ਤਾਂ ਚਿੱਠੀਆਂ ਹੀ ਹੁੰਦੀਆਂ ਹਨ ਤੇ ਬੂਹਾ ਨਹੀਂ ਤਾਂ ਬਾਰੀ, ਬਾਰੀ ਨਹੀਂ ਤਾਂ ਰੌਸ਼ਨਦਾਨ ਤੇ ਉਹ ਵੀ ਨਹੀਂ ਤਾਂ ਕੋਈ ਨਾ ਕੋਈ ਝੀਥ ਹੀ ਖੁੱਲ੍ਹੀ ਰਹਿ ਜਾਂਦੀ ਹੈ, ਜਿੱਥੋਂ ਲੇਖਕ ਦੇ ਧੁਰ ਅੰਦਰ ਝਾਤੀ ਪੈ ਸਕਦੀ ਹੈ। ਇਹ ਝਾਤੀਆਂ ਮਾਰਨ ਵਾਲਾ ਕੰਮ ਕਿਸੇ ਖੋਜ-ਡਿਗਰੀ ਦੇ ਇੱਛਕ ਲਈ ਛੱਡ ਕੇ, ਮੈਂ ਇਨ੍ਹਾਂ ਚਿੱਠੀਆਂ ਦੇ ਇਕ ਦੋ ਸਪਸ਼ਟ ਪੱਖਾਂ ਬਾਰੇ ਕੁੱਝ ਕਹਿਣਾ ਚਾਹੁੰਦਾ ਹਾਂ।

ਭਾਈ ਸਾਹਿਬ ਨੂੰ ਆਪਣੇ ਜੀਵਨ ਵਿਚ ਆਪਣੀਆਂ ਚਿੱਠੀਆਂ ਦੀ ਨੋਕ-ਪਲਕ ਸਵਾਰਨ ਦਾ ਸਮਾਂ ਨਹੀਂ ਸੀ ਮਿਲ ਸਕਿਆ ਤੇ ਖ਼ਿਆਲ ਇਹ ਹੈ ਕਿ ਇਨ੍ਹਾਂ ਦੀ ਵਿਦਵਾਨ ਸੰਪਾਦਕਾ : ਡਾ. ਰਛਪਾਲ ਕੌਰ ਨੇ ਵੀ ਇਨ੍ਹਾਂ ਦੇ ਮੂਲ ਪਾਠ ਵਿਚ ਕੋਈ ਅਦਲਾ-ਬਦਲੀ ਨਹੀਂ ਸੀ ਕੀਤੀ ਹੋਣੀ—ਘੱਟੋ-ਘੱਟ ਮੈਂ ਇਹੀ ਫ਼ਰਜ਼ ਕਰ ਕੇ ਤੁਰ ਰਿਹਾ ਹਾਂ। ਇਨ੍ਹਾਂ ਚਿੱਠੀਆਂ ਵਿਚ, ਭਾਈ ਸਾਹਿਬ, ਕੁੱਝ ਥਾਵਾਂ ਨੂੰ ਛੱਡ ਕੇ, ਆਪਣੀ ਵਿਦਵਤਾ ਜਾਂ ਭਾਸ਼ਾ-ਕੁਸ਼ਲਤਾ ਦੇ ਉਚੇਰੇ ਪ੍ਰਦਰਸ਼ਨ ਵੱਲ ਨਹੀਂ ਪਏ, ਉਨ੍ਹਾਂ ਦਾ ਧਿਆਨ ਮੱਲਿਆ ਹੋਇਆ ਸੀ ਉਨ੍ਹਾਂ ਤੱਥਾਂ, ਵਸਤਾਂ, ਦ੍ਰਿਸ਼ਾਂ ਤੇ ਸ਼ਖ਼ਸੀਅਤਾਂ, ਆਦਿ ਨੇ, ਜੋ ਆਪਣੀ ਨਵੀਨਤਾ, ਵਿਲੱਖਣਤਾ, ਓਪਰੇਪਨ ਜਾਂ ਅਹਿਮੀਅਤ ਦੀ ਦ੍ਰਿਸ਼ਟੀ ਤੋਂ ਜ਼ਿਕਰ ਦੇ ਯੋਗ ਸਨ ਤੇ ਜਿਨ੍ਹਾਂ ਦਾ ਸੱਜਰਾ-ਸੱਜਰਾ ਪ੍ਰਭਾਵ ਉਹ ਆਪਣੇ ਘਰ ਵਾਲਿਆਂ ਤਕ ਪਹੁੰਚਾਉਣਾ ਜ਼ਰੂਰੀ ਸਮਝਦੇ ਸਨ। ਇਸ ਸੇਵਾ ਲਈ ਲੋੜ ਸੀ ਅਜਿਹੇ ਭਾਸ਼ਈ ਮਾਧਿਅਮ ਦੀ ਜੋ ਸੰਚਾਰ ਦਾ ਕੰਮ ਨਿਰਵਿਘਨ ਸਾਰਨ ਵਾਲਾ ਹੁੰਦਾ, ਨਾ ਕਿ ਪੜ੍ਹਦੇ-ਸੁਣਦੇ ਦੇ ਧਿਆਨ ਨੂੰ ਆਪਣੇ ਵੱਲ ਖਿੱਚ ਕੇ ਖਿੰਡਾਉਣ ਦਾ ਕਾਰਨ ਬਣਦਾ।

ਅਦਨ ਤੋਂ 23 ਅਪ੍ਰੈਲ 1907 ਨੂੰ ਲਿਖੀ ਚਿੱਠੀ, ਜਿਸ ਵਿਚ ਲੇਖਕ ਸਮੁੰਦਰ ਦਾ ਨਜ਼ਾਰਾ ਬਿਆਨ ਕਰਦਾ ਹੈ, ਇਸ ਨੁਕਤੇ ਨੂੰ ਸਪਸ਼ਟ ਕਰ ਦੇਵੇਗੀ :

> ਸਮੁੰਦ੍ਰ ਦਾ ਨਜ਼ਾਰਾ ਬਹੁਤ ਆਸ਼ਚਰਯ ਹੈ। ਬਿਨਾਂ ਪਾਣੀ ਅਤੇ ਆਸਮਾਨ ਦੇ ਹੋਰ ਕੁੱਝ ਨਜ਼ਰ ਨਹੀਂ ਆਉਂਦਾ। ਪਾਣੀ ਵਿਚ ਤਰੰਗ ਉੱਠ ਕੇ ਇਸ ਤਰ੍ਹਾਂ ਸਮਾ ਜਾਂਦੇ ਹਨ, ਜਿਸ ਤਰ੍ਹਾਂ ਵਿਦਯਾ ਅਤੇ ਪੁਰਸ਼ਾਰਥਹੀਨ ਆਦਮੀਆਂ ਦੇ ਨਿਸਫਲ ਸੰਕਲਪ ਹੁੰਦੇ ਹਨ। ਸਮੁੰਦ੍ਰ ਦਾ ਪਾਣੀ ਐਸਾ ਨਿਰਮਲ ਹੈ ਜੈਸਾ ਨਿਰਬਿਕਾਰ ਸਤਸੰਗੀਆਂ ਦਾ ਮਨ ਹੁੰਦਾ ਹੈ। ਮੱਖੀ ਅਤੇ ਮੱਛਰ, ਦੁਖਦਾਈ ਜੀਵ, ਜੋ ਆਦਮੀਆਂ ਨੂੰ ਇਕ ਪਲ ਚੈਨ ਨਹੀਂ ਲੈਣ ਦੇਂਦੇ, ਉਨ੍ਹਾਂ ਦਾ ਏਥੇ ਇਸ ਤਰ੍ਹਾਂ ਅਭਾਵ ਹੈ, ਜਿਸ ਤਰ੍ਹਾਂ ਉਤਮ ਰਾਜਾ ਦੇ ਰਾਜ ਵਿਚ ਚੋਰ ਯਾਰ, ਬਾਟਮਾਰ ਅਤੇ ਰਿਸ਼ਵਤਖ਼ੋਰ ਹਾਕਮਾਂ ਦਾ ਅਭਾਵ ਹੁੰਦਾ ਹੈ। ਜਹਾਜ਼, ਰਾਤ ਦਿਨ ਬਿਨਾਂ ਬਿਸ੍ਰਾਮ ਦੇ, ਲਗਾਤਾਰ ਆਪਣੀ ਚਾਲ, ਪਵਨ ਅਤੇ ਤਰੰਗ ਦੀ ਮੁਖਾਲਫ਼ਤ ਵਿਚ ਇਸ ਤਰ੍ਹਾਂ ਚੱਲੀ ਜਾਂਦਾ ਹੈ, ਜਿਸ ਤਰ੍ਹਾਂ ਨੀਤਗਯ ਪੁਰਸ਼ਾਰਥ ਔਰ ਦਾਨਾ ਆਦਮੀ ਆਪਣੇ ਸੰਕਲਪ ਨੂੰ ਪੂਰਣ ਕਰਨ ਲਈ ਇਕ ਰਸ ਮਿਹਨਤ ਅਤੇ ਯਤਨ ਕਰਦਾ ਹੈ, ਉੱਡਣ ਮੱਛੀਆਂ ਪਾਣੀ ਦੇ ਅੰਦਰ ਰਹਿ ਕੇ ਭੀ ਆਪਣੇ ਪੰਖ ਖ਼ੁਸ਼ਕ ਰੱਖਦੀਆਂ ਹਨ ਅਤੇ ਜਹਾਜ਼ ਦੇ ਨਜ਼ਦੀਕ ਆਉਣ ਪਰ ਉਡਾਰੀ ਮਾਰ ਕੇ ਦੂਰ ਚਲੀਆਂ ਜਾਂਦੀਆਂ ਹਨ, ਜਿਸ ਤਰ੍ਹਾਂ ਵਿਚਾਰਵਾਨ ਪੁਰਸ਼ ਦੁਨੀਆ ਦੇ ਸਭ ਕਾਰੋਬਾਰ ਕਰਦੇ ਹੋਏ ਭੀ ਪਦਾਰਥਾਂ ਵਿਚ ਖਚਿਤ ਨਹੀਂ ਹੁੰਦੇ, ਉਪਾਧੀ ਆਈ ਦੇਖ ਕੇ ਕਿਨਾਰਾ-ਕਸ਼ੀ ਕਰਦੇ ਹਨ। ਜਹਾਜ਼ ਚਾਹੇ ਆਪਣਾ ਸਾਰਾ ਜ਼ੋਰ ਮਾਰ ਕੇ ਸਮੁੰਦ੍ਰ ਦੇ ਪਾਣੀ ਨੂੰ ਰਿੜਕਦਾ ਹੈ, ਪਰ ਇਸ ਦੇ ਯਤਨ ਉਸ ਦੇ ਗੰਧਲਾ ਕਰਨ ਵਿਚ ਨਿਸਫਲ

ਹੁੰਦੇ ਹਨ, ਜਿਸ ਤਰ੍ਹਾਂ ਦੂਰੰਦੇਸ਼ ਅਤੇ ਗਯਾਨੀ ਪੁਰਸ਼ਾਂ ਦੇ ਮਨ ਨੂੰ ਕਮੀਨੇ ਔਰ ਵਿਸ਼ਈ ਆਦਮੀਆਂ ਦੀ ਕੁਸੰਗਤਿ ਅਤੇ ਬਚਨ ਜ਼ਰਾ ਭੀ ਮੈਲਾ ਨਹੀਂ ਕਰ ਸਕਦੇ।

ਇਸ ਪੈਰੇ ਨੂੰ ਜਿੰਨੀ ਵਾਰੀ ਮਰਜ਼ੀ ਪੜ੍ਹ ਲਿਆ ਜਾਵੇ, ਉਪਮਾਵਾਂ ਦਾ ਜੰਗਲ ਸਮੁੰਦਰ ਦਾ ਹੂ-ਬ-ਹੂ ਦ੍ਰਿਸ਼ ਮਾਣਨ ਵਿਚ ਜ਼ਰੂਰ ਰੁਕਾਵਟ ਬਣਦਾ ਹੈ। ਜਿਵੇਂ ਕੋਈ ਜਾਦੂਗਰ ਆਪਣੇ ਮੂੰਹ ਵਿੱਚੋਂ ਕਾਗਜ਼ ਦੀ ਅਮੁੱਕ ਰੰਗ-ਬਰੰਗੀ ਝਾਲਰ ਕੱਢ ਕੇ ਆਪਣੇ ਕਰਤਬ ਦਾ ਸਿੱਕਾ ਬਿਠਾਉਂਦਾ ਹੈ, ਉਸੇ ਤਰ੍ਹਾਂ ਏਥੇ ਤੇ ਇਕ ਦੋ ਹੋਰ ਚਿੱਠੀਆਂ ਵਿਚ (ਮਸਲਨ, ਵੇਖੋ ਸਫ਼ਾ 35), ਭਾਈ ਸਾਹਿਬ ਦ੍ਰਿਸ਼ ਵਿਖਾਉਣ ਦੀ ਥਾਂ ਉਪਮਾਵਾਂ ਦਾ ਢੇਰ ਲਾਉਣ ਦਾ ਕਰਤਬ ਵਿਖਾਉਣ ਵਿਚ ਰੁੱਝੇ ਦਿੱਸਦੇ ਹਨ। ਸਮੁੰਦਰੀ ਜਹਾਜ਼ ਦਾ ਅਕਾਊ ਸਫ਼ਰ ਸੀ, ਵਿਹਲ ਬੜੀ ਸੀ, ਸੋ ਉਨ੍ਹਾਂ ਸੋਚਿਆ ਹੋਵੇਗਾ, ਹੋਰ ਕੁੱਝ ਨਹੀਂ ਤਾਂ ਉਪਮਾਵਾਂ ਘੜਨ ਦੀ ਖੇਡ ਨਾਲ ਹੀ ਮਨ ਪਰਚਾਇਆ ਜਾਵੇ। ਸ਼ੁਕਰ ਹੈ, ਉਨ੍ਹਾਂ ਨੇ ਇਹ ਢੰਗ ਬਹੁਤੀਆਂ ਚਿੱਠੀਆਂ ਵਿਚ ਨਹੀਂ ਅਪਣਾਇਆ, ਵਰਨਾ ਇਹ ਪੜ੍ਹਨਜੋਗ ਨਹੀਂ ਸਨ ਰਹਿਣੀਆਂ। ਖ਼ੁਦ ਵਿਚਾਰ-ਅਧੀਨ ਚਿੱਠੀ ਦੇ ਬਾਕੀ ਸਾਰੇ ਪੈਰੇ ਇਸ ਸਾਹਿੱਤਿਕ ਨੁਮਾਇਸ਼ ਤੋਂ ਮੁਕਤ ਹਨ। ਸੋ ਇਹੀ ਸਮਝਣਾ ਚਾਹੀਦਾ ਹੈ ਕਿ ਇਹ ਉਨ੍ਹਾਂ ਵੱਲੋਂ ਵਿਖਾਇਆ ਇਕ ਤਰ੍ਹਾਂ ਦਾ ਨਮੂਨਾ ਹੈ, ਜੋ ਸਾਬਤ ਕਰਦਾ ਹੈ ਕਿ ਲੇਖਕ ਚਾਹੁੰਦਾ ਤਾਂ ਇਸ ਸ਼ੈਲੀ ਵਿਚ ਵੀ ਲਿਖ ਸਕਦਾ ਸੀ, ਪਰ ਉਹ ਲਿਖਦਾ ਨਹੀਂ ਕਿਉਂਕਿ ਉਹ ਬੋਲੀ ਨੂੰ ਸਾਹਿੱਤਿਕ ਤਮਾਸ਼ੇ ਵਿਖਾਉਣ ਲਈ ਨਹੀਂ, ਸੂਚਨਾ ਦੇ ਸੰਚਾਰ ਲਈ ਵਰਤਣਾ ਚਾਹੁੰਦਾ ਹੈ।

ਭਾਈ ਸਾਹਿਬ ਨੂੰ ਹਿੰਦੀ/ਹਿੰਦੁਸਤਾਨੀ ਵਿਚ ਬੋਲਣ ਤੇ ਲਿਖਣ ਦਾ ਸ਼ੌਕ ਸੀ। ਉਨ੍ਹਾਂ ਦੀ ਇਕ ਪ੍ਰਸਿੱਧ ਕਿਤਾਬ ਦਾ ਸਿਰਲੇਖ ਹੀ ਹੈ *ਹਮ ਹਿੰਦੂ ਨਹੀਂ*। ਇਹ ਸਿਰਲੇਖ ਹੀ ਦੱਸ ਰਿਹਾ ਹੈ ਕਿ ਲੇਖਕ ਨੇ ਇਹ ਕਿਤਾਬ ਪਹਿਲਾਂ ਪੰਜਾਬੀ ਵਿਚ ਨਹੀਂ ਸੀ ਲਿਖੀ। ਇਨ੍ਹਾਂ ਚਿੱਠੀਆਂ ਵਿਚ ਵੀ ਕਈ ਥਾਂ ਹਿੰਦੀ/ਹਿੰਦੁਸਤਾਨੀ ਪੰਜਾਬੀ ਉੱਤੇ ਬਦੋ-ਬਦੀ ਪਲਾਕੀ ਮਾਰ ਕੇ ਚੜ੍ਹ ਬੈਠੀ ਹੈ। 30 ਅਪ੍ਰੈਲ, 1907 ਦੀ ਚਿੱਠੀ ਸ਼ੁਰੂ ਤਾਂ ਹੁੰਦੀ ਹੈ ਪੰਜਾਬੀ ਵਿਚ, ਪਰ ਝੱਟ ਚੜ੍ਹ ਜਾਂਦੀ ਹੈ ਹਿੰਦੀ-ਹਿੰਦੁਸਤਾਨੀ ਦੀ ਪਟੜੀ ਉੱਤੇ। ਮੈਨੂੰ ਲੱਗਦਾ ਹੈ ਕਿ ਭਾਈ ਸਾਹਿਬ ਨੂੰ ਪਤਾ ਵੀ ਨਹੀਂ ਲੱਗਾ ਹੋਣਾ ਕਿ ਮੈਂ ਪੰਜਾਬੀ ਦੀ ਥਾਂ ਹਿੰਦੀ/ਹਿੰਦੁਸਤਾਨੀ ਵਿਚ ਲਿਖਣਾ ਸ਼ੁਰੂ ਕਰ ਬੈਠਾ ਹਾਂ। ਉਹ ਬੈਠੇ ਆਪਣੀ ਲੋਰ ਵਿਚ ਲਿਖੀ ਗਏ ਹੋਣਗੇ। ਮੰਚ ਭਾਵੇਂ ਰਾਜਸੀ ਹੋਵੇ ਭਾਵੇਂ ਸਾਹਿੱਤਿਕ, ਲੋਕ-ਸਭਾ ਦਾ ਹੋਵੇ ਜਾਂ ਕੇਂਦਰੀ ਲੇਖਕ ਸਭਾ ਦਾ, ਕਿਸੇ ਬੁਲਾਰੇ ਦਾ ਇਕ ਭਾਸ਼ਾ ਤੋਂ ਦੂਜੀ ਭਾਸ਼ਾ ਦੀ ਪਟੜੀ ਉੱਤੇ ਅਚੇਤ ਹੀ ਚੜ੍ਹ ਜਾਣਾ, ਆਮ ਵਾਪਰਨ ਵਾਲੀ ਘਟਨਾ ਹੈ। ਪਰ ਸਾਹਿੱਤਿਕ ਕਿਰਤਾਂ ਵਿਚ ਇਹ ਘਟਨਾ ਨਿੱਤ ਨਹੀਂ ਵਾਪਰਦੀ। ਵੇਖੋ, ਉਪਰੋਕਤ ਚਿੱਠੀ ਦਾ ਨਮੂਨਾ:

> ਅੱਜ ਹਵਾ ਤੇਜ਼ ਹੈ ਜਿਸ ਤਰਹਿ ਗੁਰਮਤ ਸੇ ਭੂਲੇ
> ਹੁਏ ਲੋਗ ਸੰਸਾਰ ਸਮੁੰਦ੍ਰ ਮੇਂ ਗੋਤੇ ਖਾਤੇ ਹੈਂ
> ਇਸੀ ਤਰਹਿ ਹਮਾਰੀ ਦਸ਼ਾ ਹੈ, ਕਿਸੇ ਕੋ ਖਾਨ ਪਾਨ
> ਕੀ ਰੁਚੀ ਨਹੀਂ ਔਰ ਨਾ ਹਾਸ ਵਿਲਾਸ
> ਭਾਤਾ ਹੈ, ਇਸ ਪਰਮ ਉਦਾਸੀਨ ਦਸ਼ਾ ਮੇਂ
> ਏਕ "ਮਹਾਂ ਪੇਟ ਧਾਰੀ ਸਾਹਿਬ" ਹਮਾਰੇ ਮੁਰਝਾਏ

ਮਨੋਂ ਕੋ ਆਨੰਦ ਦੇਨੇ ਵਾਸਤੇ ਇਸ ਜਹਾਜ਼ ਕੋ
ਪਵਿਤ੍ਰ ਕਰਨੇ ਲੀਯੇ "Port Said" ਪੋਰਟ ਸਈਦ ਸੇ ਸਵਾਰ ਹੋ ਗਏ ਹੈਂ

ਤੇ ਇਹ ਚਿੱਠੀ ਅਖ਼ੀਰ ਤਕ ਇਸੇ ਭਾਸ਼ਾਈ ਰੰਗ ਵਿਚ ਮਿਲਦੀ ਹੈ। ਸਾਰੀ ਚਿੱਠੀ ਇੱਕੋ ਮੁਹਾਵਰੇ ਵਿਚ ਚੱਲੇ ਤਾਂ ਕਿਸੇ ਨੂੰ ਕੋਈ ਉਜ਼ਰ ਨਹੀਂ, ਪਰ ਵੱਡੀ ਗੜਬੜ ਓਦੋਂ ਹੁੰਦੀ ਹੈ ਜਦੋਂ ਉਹ ਖ਼ਾਹ-ਮਖ਼ਾਹ, ਚੰਗੀ-ਭਲੀ, ਸਾਬਤ-ਸਬੂਤ ਪੰਜਾਬੀ ਉੱਤੇ, ਬਿਨਾਂ ਕਿਸੇ ਕਾਰਨ, ਹਿੰਦੀ/ਹਿੰਦੁਸਤਾਨੀ ਦੀਆਂ ਟਾਕੀਆਂ ਲਾਉਣੀਆਂ ਸ਼ੁਰੂ ਕਰ ਦੇਂਦੇ ਹਨ, ਜਿਵੇਂ ਅੱਗੇ ਦਿੱਤੀ ਚਿੱਠੀ ਵਿਚ (ਬ੍ਰੈਕਟਾਂ ਵਾਲੇ ਸ਼ਬਦ ਅਸੀਂ ਵਧਾਏ ਹਨ):

ਕੱਲ੍ਹ ਏਥੇ ਦੁਸ਼ਹਿਰੇ ਦਾ ਮੇਲਾ ਬੜੀ ਧੂਮ-ਧਾਮ ਦਾ ਹੋਯਾ ਜਿਤਨੇ (ਜਿੰਨੇ) ਚਾਲੀ ਪਚਾਸ (ਪੰਜਾਹ) ਕੋਸ (ਕੋਹ) ਦੇ ਦੇਵ ਹੈਂ (ਹਨ) ਸਭ ਪਾਲਕੀਓਂ (ਪਾਲਕੀਆਂ) ਮੇਂ (ਵਿਚ) ਬੈਠ ਕਰ (ਕੇ) ਸਜ-ਧਜ ਨਾਲ ਆਏ—ਏਹ ਦੇਵ ਕਾਠ ਦੇ ਬਹੁਤ ਹਨ—ਕੋਈ ਕੋਈ ਧਾਤੂ (ਧਾਤ) ਭੀ ਹੈ—ਪਰ ਸਭ ਸੋਨੇ ਚਾਂਦੀ ਦੇ ਗਹਿਨਿਓਂ (ਗਹਿਣਿਆਂ) ਸੇ (ਨਾਲ) ਸ਼ਿੰਗਾਰੇ ਹੁਹੈ (ਹੋਏ) ਹੈਂ (ਹਨ), ਇਨ (ਇਨ੍ਹਾਂ) ਕੇ (ਦੇ) ਆਗੇ (ਅੱਗੇ) ਨਫ਼ੀਰੀ, ਢੋਲ ਰਣਸਿੰਗੇ, ਤੁਰੀਆਂ, ਸੰਖ ਆਦਕ ਬਜਦੇ ਆਉਂਦੇ ਹਨ, ਹਰੇਕ (ਹਰ ਇਕ) ਦੇਵ ਪਰ (ਉਤੇ) ਛਤ੍ਰ ਔਰ (ਤੇ) ਚੌਰ ਹੁੰਦਾ ਹੈ...

ਮੇਰਾ ਯਕੀਨ ਹੈ ਕਿ ਏਥੇ ਹਿੰਦੀ/ਹਿੰਦੁਸਤਾਨੀ ਦੀ ਵਰਤੋਂ ਸਚੇਤ ਹੋ ਕੇ ਨਹੀਂ ਕੀਤੀ ਗਈ, ਲੇਖਕ ਪਾਸੋਂ ਬਦੋ-ਬਦੀ ਹੋ ਗਈ ਹੈ, ਜਿਵੇਂ ਹਰ ਅਜਿਹੇ ਲੇਖਕ ਪਾਸੋਂ ਹੋ ਜਾਇਆ ਕਰਦੀ ਹੈ, ਜੋ ਸੂਚਨਾ ਦੇਣ ਦੇ ਆਹਰ ਵਿਚ ਆਪਣੇ ਸੰਚਾਰੀ ਮਾਧਿਅਮ ਬਾਰੇ ਬਹੁਤੀ ਸੋਧ ਵਰਤਣ ਦੀ ਲੋੜ ਨਹੀਂ ਸਮਝਦਾ, ਪਰ ਇਕ ਹੋਰ ਮਾਮਲਾ ਹੈ ਜਿਸ ਵਿਚ ਹਿੰਦੀ/ਹਿੰਦੁਸਤਾਨੀ ਦਾ ਪ੍ਰਭਾਵ ਪੂਰੀ ਤਰ੍ਹਾਂ ਸਚੇਤ ਹੋ ਕੇ ਕਬੂਲਿਆ ਲੱਗਦਾ ਹੈ। ਸ਼ਾਇਦ ਭਾਈ ਸਾਹਿਬ ਦੀ ਇੱਛਾ ਸੀ ਕਿ ਘੱਟੋ-ਘੱਟ ਇਸ ਮਾਮਲੇ ਵਿਚ ਪੰਜਾਬੀ ਭਾਸ਼ਾ ਆਪਣਾ ਵਿਆਕਰਣਿਕ ਸੁਭਾ ਤਿਆਗ ਕੇ ਹਿੰਦੀ/ਹਿੰਦੁਸਤਾਨੀ ਵਾਲਾ ਸੁਭਾ ਧਾਰਨ ਕਰ ਲਵੇ। ਇਸ ਮਾਮਲੇ ਨੂੰ ਸਮਝਣ ਲਈ ਪੰਜਾਬੀ ਤੇ ਹਿੰਦੀ/ਹਿੰਦੁਸਤਾਨੀ ਦੀ ਇਕ ਵਰਤਮਾਨ ਵਿਆਕਰਣਿਕ ਵਰਤੋਂ ਦਾ ਫ਼ਰਕ ਚਿੱਤ ਵਿਚ ਰੱਖਣ ਦੀ ਲੋੜ ਹੈ। ਵੇਖੋ, ਅੱਗੇ ਦਿੱਤਾ ਨਕਸ਼ਾ :

| | *ਪੰਜਾਬੀ* | *ਹਿੰਦੀ/ਹਿੰਦੁਸਤਾਨੀ* |
|---|---|---|
| (ੳ) | ਉਸ ਦੀ ਗੱਲ | ਉਸ ਕੀ ਬਾਤ |
| | ਉਸ ਦੀਆਂ ਗੱਲਾਂ | ਉਸ ਕੀ ਬਾਤੇਂ |
| (ਅ) | ਉਸ ਦੀ ਅੱਛੀ ਗੱਲ | ਉਸ ਕੀ ਅੱਛੀ ਬਾਤ |
| | ਉਸ ਦੀਆਂ ਅੱਛੀਆਂ ਗੱਲਾਂ | ਉਸ ਕੀ ਅੱਛੀ ਬਾਤੇਂ |
| (ੲ) | ਸਾਡੀ ਕੋਠੜੀ | ਹਮਾਰੀ ਕੋਠੜੀ |
| | ਸਾਡੀਆਂ ਕੋਠੜੀਆਂ | ਹਮਾਰੀ ਕੋਠੜੀਆਂ |

ਭਾਈ ਸਾਹਿਬ ਪੰਜਾਬੀ ਵਿਚ ਲਿਖਦੇ ਹਨ : 'ਸਾਡੀ ਕੋਠੜੀਆਂ ਥੱਲੇ ਸਭ ਸਮਾਨ ਅਤੇ ਮਾਲ ਰਹਿੰਦਾ'। ਭਾਈ ਸਾਹਿਬ ਭੁੱਲੇ ਹੋਏ ਨਹੀਂ ਸਨ ਕਿ ਸ਼ੁੱਧ ਪੰਜਾਬੀ ਵਰਤੋਂ 'ਸਾਡੀਆਂ ਕੋਠੜੀਆਂ' ਹੈ, 'ਸਾਡੀ ਕੋਠੜੀਆਂ' ਨਹੀਂ, ਪਰ ਹਿੰਦੀ/ਹਿੰਦੁਸਤਾਨੀ ਪ੍ਰਭਾਵ ਹੇਠ ਉਹ ਪੰਜਾਬੀ ਮੁਹਾਵਰੇ ਨੂੰ ਹਿੰਦੀ/ਹਿੰਦੁਸਤਾਨੀ ਮੁਹਾਵਰੇ ਦਾ ਅਨੁਸਾਰੀ ਬਣਿਆ ਵੇਖਣ ਦੇ ਚਾਹਵਾਨ ਸਨ। *ਰੂਪ ਦੀਪ ਪਿੰਗਲ* (1925) ਦੀ ਭੂਮਿਕਾ ਦਾ ਪਹਿਲਾ ਹੀ ਵਾਕ ਉਪਰੋਕਤ ਕਥਨ ਦੀ

ਵਿਚ ਪੇਸ਼ ਕੀਤਾ ਜਾ ਸਕਦਾ ਹੈ: "ਪਰੰਤੂ ਅੱਜ ਤੀਕ ਕਿਤਨੀ ਛਪੀ ਕਾਪੀਆਂ ਮੇਰੀ ਨਜ਼ਰ ਪਈਆਂ ਹਨ...।" ਪੰਜਾਬੀ ਮੁਹਾਵਰਾ ਭਾਈ ਸਾਹਿਬ ਨੂੰ ਮਜਬੂਰ ਕਰ ਸਕਦਾ ਸੀ "ਜਿਤਨੀਆਂ ਛਪੀਆਂ ਕਾਪੀਆਂ" ਲਿਖਣ ਉੱਤੇ, ਪਰ ਭਾਈ ਸਾਹਿਬ ਦੇ ਮਨ ਨੂੰ ਭਾ ਚੁੱਕਾ ਸੀ ਹਿੰਦੀ/ਹਿੰਦੁਸਤਾਨੀ ਮੁਹਾਵਰਾ। ਇਹ ਵੱਖਰੀ ਗੱਲ ਹੈ ਕਿ ਆਪਣੀ ਇਸ ਪਸੰਦ ਨੂੰ ਉਹ ਆਪਣੀਆਂ ਲਿਖਤਾਂ ਵਿਚ ਹਰ ਥਾਂ ਸਫਲਤਾ ਨਾਲ ਨਹੀਂ ਨਿਭਾ ਸਕੇ ਕਿਉਂਕਿ ਹਿੰਦੀ/ਹਿੰਦੁਸਤਾਨੀ ਮੁਹਾਵਰੇ ਦੇ ਨਾਲੋ-ਨਾਲ ਪੰਜਾਬੀ ਮੁਹਾਵਰੇ ਦੀ ਵਰਤੋਂ ਇਨ੍ਹਾਂ ਚਿੱਠੀਆਂ ਅਤੇ ਹੋਰ ਰਚਨਾਵਾਂ ਵਿਚ ਆਮ ਮਿਲਦੀ ਹੈ। ਜਿਸ ਤਰ੍ਹਾਂ ਉਨ੍ਹਾਂ ਨੇ ਡੰਡੀ ਦੀ ਥਾਂ ਬਿੰਦੀ (full Stop) ਵਰਤਣ ਵਿਚ ਇਕਸਾਰਤਾ ਵਿਖਾਈ ਹੈ, ਉਸੇ ਤਰ੍ਹਾਂ ਇਸ ਵਿਆਕਰਣਿਕ ਵਰਤੋਂ ਵਿਚ ਇਕਸਾਰਤਾ ਨਹੀਂ ਸਨ ਨਿਭਾ ਸਕੇ।

ਅਸਲ ਵਾਕਿਆ ਇਹ ਹੈ ਕਿ ਭਾਈ ਸਾਹਿਬ ਆਪਣੇ ਆਪ ਨੂੰ ਪੰਜਾਬੀ ਵਿਚ ਚੰਗੀ ਤਰ੍ਹਾਂ ਪ੍ਰਗਟਾਉਣ ਲਈ ਇਸ ਭਾਸ਼ਾ ਦਾ ਕੋਈ ਮਿਆਰੀ ਰੂਪ ਘੜਨ ਜਾਂ ਅਪਣਾਉਣ ਵਿਚ ਪੂਰੀ ਤਰ੍ਹਾਂ ਸਫਲ ਨਹੀਂ ਹੋ ਸਕੇ। ਉਨ੍ਹਾਂ ਦੀ ਲਿਖਤ ਵਿਚ ਜਿਸ ਤਰ੍ਹਾਂ ਹਿੰਦੀ/ਹਿੰਦੁਸਤਾਨੀ ਦੀ ਅਣਪਚਵੀਂ ਵਿਆਕਰਣਿਕ ਬਣਤਰ ਪੰਜਾਬੀ ਪਾਠਕ ਨੂੰ ਛਿਲਤਰ ਦੀ ਤਰ੍ਹਾਂ ਚੁੱਭਦੀ ਹੈ, ਤਕਰੀਬਨ ਉਸੇ ਤਰ੍ਹਾਂ ਉਨ੍ਹਾਂ ਦਾ ਕਿਤੇ ਕਿਤੇ ਵਰਤਿਆ ਨਾਭਵੀ ਪੁਆਧੀ ਮੁਹਾਵਰਾ ਵੀ ਉਨ੍ਹਾਂ ਦੀ ਆਪਣੀ ਬਾਕੀ ਲਿਖਤ ਦੇ ਲਹਿਜੇ ਨਾਲ ਸੁਰ ਮਿਲਾ ਕੇ ਤੁਰਦਾ ਪ੍ਰਤੀਤ ਨਹੀਂ ਹੁੰਦਾ। ਮਸਲਨ, ਵੇਖੋ ਇਹ ਨਮੂਨੇ:

1. ਏਸ ਰਸਤੇ ਵਿਚ ਜੰਗਲੀ ਬੱਕਰੇ, ਕੁੱਕੜ ਔਰ ਮੁਰਗੇ ਬਹੁਤ ਸੀ।
2. ਕਿਸੇ ਰੇਲ ਜਾਂ ਮੁਸਾਫ਼ਰ ਨੂੰ ਖੜ ਕੇ ਉਡੀਕਣਾ ਨਹੀਂ ਪੈਂਦਾ ਕਿ ਕਦ ਗੱਡੀ ਲਖੇ ਅਤੇ ਫਾਟਕ ਖੁੱਲੇ
3. ਪਿਛਲੀ ਘੋੜਿਆਂ ਦੀ ਨੁਮਾਯਸ ਵਿਚ ਦੋ ਘੋੜੀਆਂ ਨੇ ਆਲਾ ਦਰਜੇ ਦਾ ਇਨਾਮ ਹਾਸਲ ਕੀਤਾ, ਇਹ ਘੋੜੀਆਂ ਇਕ ਬਡੇ ਜਿਮੀਂਦਾਰ ਦੀਆਂ ਸੀਆਂ....

ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਇਹ ਚਿੱਠੀਆਂ ਆਪਣੇ ਘਰ ਦਿਆਂ ਨੂੰ ਲਿਖ ਰਹੇ ਸਨ, ਜਿਨ੍ਹਾਂ ਵਾਸਤੇ ਇਹ ਉਪਭਾਖਈ ਰੂਪ ਮਾਂ-ਜਾਏ ਸਨ, ਪਰ ਇਸ ਤੋਂ ਸਾਡੇ ਉਸ ਦਾਅਵੇ ਦਾ ਖੰਡਨ ਨਹੀਂ ਹੁੰਦਾ ਕਿ ਆਪਣੇ ਆਪ ਨੂੰ ਪ੍ਰਗਟਾਉਣ ਦੇ ਮਾਮਲੇ ਵਿਚ ਭਾਈ ਸਾਹਿਬ ਕੋਈ ਨਵੇਕਲੀ ਪਛਾਣ ਵਾਲੀ ਸ਼ੈਲੀ ਨਿਸਚਿਤ ਨਹੀਂ ਸਨ ਕਰ ਸਕੇ। ਭਾਈ ਵੀਰ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ ਤੇ ਸ. ਧਰਮਾਨੰਤ ਸਿੰਘ, ਭਾਈ ਸਾਹਿਬ ਦੇ ਖੇਤਰ ਦੇ ਤੇ ਉਨ੍ਹਾਂ ਦੇ ਸਮਕਾਲੀ ਲੇਖਕ ਸਨ ਅਤੇ ਇਹ ਤਿੰਨੇ ਵਿਅਕਤੀ, ਉਨ੍ਹਾਂ ਵਾਂਗ ਹੀ ਵਿਦਵਾਨ ਵੀ ਸਨ, ਪਰ ਜਿੱਥੇ ਇਹ ਵਿਦਵਾਨ ਆਪਣੇ ਲਈ ਵੱਖ ਵੱਖ ਸ਼ੈਲੀਆਂ ਸਿਰਜਣ ਵਿਚ ਸਫਲ ਹੋਏ, ਭਾਈ ਸਾਹਿਬ ਆਪਣੀਆਂ ਚਿੱਠੀਆਂ ਜਾਂ ਆਪਣੀਆਂ ਹੋਰ ਰਚਨਾਵਾਂ ਦੇ ਆਧਾਰ ਉੱਤੇ ਪੰਜਾਬੀ ਭਾਸ਼ਾ ਦੇ ਕਿਸੇ ਖ਼ਾਸ ਸ਼ਨਾਖ਼ਤ ਵਾਲੇ ਗੱਦਕਾਰ ਜਾਂ ਸ਼ੈਲੀਕਾਰ ਦੀ ਹੈਸੀਅਤ ਵਿਚ, ਆਪਣੇ ਲਈ ਕੋਈ ਗੌਰਵ ਵਾਲੀ ਥਾਂ ਪੈਦਾ ਕਰਨ ਤੋਂ ਅਸਮਰਥ ਰਹੇ। ਇਨ੍ਹਾਂ ਚਿੱਠੀਆਂ ਵਿਚ ਭਾਈ ਸਾਹਿਬ ਦਾ ਸਾਰਾ ਜ਼ੋਰ ਇਸ ਗੱਲ ਉੱਤੇ ਲੱਗਾ ਹੈ ਕਿ ਮੈਂ ਸਾਰੀਆਂ ਆਪ-ਡਿੱਠੀਆਂ ਵੇਖਣ-ਯੋਗ ਥਾਵਾਂ ਬਾਰੇ ਕਿਸੇ ਤਰ੍ਹਾਂ ਆਪਣੇ ਘਰਦਿਆਂ ਨੂੰ ਵੱਧ ਤੋਂ ਵੱਧ ਨਿਸਚਿਤ ਸੂਚਨਾ ਪਹੁੰਚਦੀ ਕਰ ਦਿਆਂ। ਇਸ ਪ੍ਰਾਪਤੀ ਵਿਚ ਉਨ੍ਹਾਂ ਦੇ ਕੰਮ ਆਏ, ਮਿਣੇ-ਤੋਲੇ ਵਿਹਾਰਕ ਸ਼ਬਦ ਤੇ ਕ੍ਰਮਿਕ, ਤਾਰਕਿਕ ਤੇ ਸੰਖਿਪਤ ਬਿਆਨ। ਇਹੀ ਕਾਰਨ ਹੈ ਕਿ ਉਹ ਆ...

ਨੂੰ ਨਾ ਜਜ਼ਬਿਆਂ ਨਾਲ ਤਰੰਗਿਤ ਕਰਦੇ ਹਨ, ਨਾ ਬਿੰਬਾਂ-ਰੂਪਕਾਂ ਨਾਲ ਸਜਾਉਣ ਦਾ ਹੀ ਯਤਨ ਕਰਦੇ ਦਿੱਸਦੇ ਹਨ। ਕੁੱਝ ਅਜਿਹੇ ਉਦਾਹਰਣ ਛੱਡ ਕੇ, ਜਿਨ੍ਹਾਂ ਦਾ ਜ਼ਿਕਰ ਅੱਗੇ ਆ ਚੁੱਕਾ ਹੈ, ਉਨ੍ਹਾਂ ਨੇ ਤਾਂ ਉਪਮਾ ਵਰਗੇ ਆਮ ਅਲੰਕਾਰ ਦੀ ਵੀ ਘੱਟ ਹੀ ਵਰਤੋਂ ਕੀਤੀ ਹੈ। ਬਦੇਸ ਬੈਠੇ ਜੇ ਉਹ 'ਲਾਹੌਰ ਦੀਆਂ ਮੱਖੀਆਂ' (ਸਫ਼ਾ 33) ਤੇ 'ਮੁਲਤਾਨ ਦੇ ਮੰਗਤਿਆਂ' (ਸਫ਼ਾ 26) ਦੇ ਜ਼ਿਕਰ ਨਾਲ ਆਪਣੀ ਲਿਖਤ ਵਿਚ ਦੇਸੀ ਚਟਖ਼ਾਰਾ ਲਿਆਉਣ ਦਾ ਜਤਨ ਕਰਦੇ ਦਿੱਸ ਜਾਣ ਤਾਂ ਇਹ ਉਨ੍ਹਾਂ ਦੀ ਲਿਖਤ ਦਾ ਕੋਈ ਨਿਖੇੜਵਾਂ ਲੱਛਣ ਨਹੀਂ ਬਣ ਜਾਂਦਾ ਬਲਕਿ ਅਪਵਾਦ ਮਾਤਰ ਹੀ ਰਹਿੰਦਾ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ 'ਮੌਸਮ ਨੂੰ ਇਸਤਰੀ ਲਿੰਗ' (ਸਫ਼ਾ 74), 'ਅਪੀਲ' ਤੇ 'ਸੈਰ' ਨੂੰ ਪੁਲਿੰਗ ਵਰਤਣਾ (ਕ੍ਰਮਵਾਰ ਸਫ਼ੇ 78 ਤੇ 4) ਜਾਂ 'ਹੈਰਾਨੀ' ਦੀ ਥਾਂ 'ਹੈਰਾਨਗੀ' (ਸਫ਼ਾ 72) ਤੇ 'ਅਨੰਦ' ਦੀ ਥਾਂ 'ਅਨੰਦਤਾ' (ਸਫ਼ਾ 73) ਦੀ ਵਰਤੋਂ ਕਰਨੀ।

ਜੀਵਨ ਦੇ ਕੁੱਝ ਪੱਖ ਅਜਿਹੇ ਹਨ, ਜਿਨ੍ਹਾਂ ਵੱਲ ਭਾਈ ਸਾਹਿਬ ਦੀ ਬੇਧਿਆਨੀ ਮੁਕੰਮਲ ਦਿੱਸਦੀ ਹੈ। ਮਸਲਨ, ਇਹ ਚਿੱਠੀਆਂ ਪੜ੍ਹ ਕੇ ਜੇ ਕੋਈ ਪਾਠਕ ਇਹ ਨਤੀਜਾ ਕੱਢ ਬੈਠੇ ਕਿ ਭਾਈ ਸਾਹਿਬ ਦੇ ਵੇਲੇ ਦੇ ਅੰਗਰੇਜ਼ਾਂ ਨੂੰ ਨਾਟਕ ਖੇਡਣ ਦਾ ਕੋਈ ਸ਼ੌਕ ਨਹੀਂ ਸੀ ਜਾਂ ਉਹ ਕ੍ਰਿਕਟ ਨਾਂ ਦੀ ਖੇਡ ਤੋਂ ਅਨਜਾਣ ਸਨ ਤਾਂ ਉਸ ਨੂੰ ਗ਼ਲਤ ਨਹੀਂ ਕਿਹਾ ਜਾ ਸਕਦਾ। ਜਿਸ ਤਰ੍ਹਾਂ ਦੇ ਰੰਗ-ਤਮਾਸ਼ੇ ਮਾਣਨ-ਹੰਢਾਉਣ ਲਈ ਲੋਕ ਦੂਰੋਂ ਪਾਰ ਲੰਡਨ ਵੱਲ ਭੱਜੇ ਜਾਂਦੇ ਸਨ, ਬਲਕਿ ਹੁਣ ਵੀ ਜਾਂਦੇ ਹਨ, ਲੇਖਕ ਉਨ੍ਹਾਂ ਦੇ ਹੇਰਵੇ ਵੱਲ ਉੱਕਾ ਨਹੀਂ ਪੈਂਦਾ। ਜੇ ਭਾਈ ਸਾਹਿਬ ਨੇ ਜੂਏਖ਼ਾਨਿਆਂ, ਸ਼ਰਾਬਖ਼ਾਨਿਆਂ ਤੇ ਵਿਲਾਸਘਰਾਂ ਵੱਲ ਜਾਂਦੇ ਪਹਿਆਂ ਦਾ ਪਤਾ ਲਾਉਣ ਤੋਂ ਹੀ ਸ਼ਰਮਾਉਂਦੇ ਤੇ ਝੱਕਦੇ ਰਹਿਣਾ ਸੀ ਤਾਂ ਇਨ੍ਹਾਂ ਸੰਸਥਾਵਾਂ ਦੇ ਅੰਦਰ ਜੋ ਕੁੱਝ ਵਾਪਰਦਾ ਹੈ, ਉਸ ਬਾਰੇ ਘਰਦਿਆਂ ਨੂੰ ਕੁੱਝ ਵੀ ਕਿਵੇਂ ਲਿਖ ਸਕਦੇ ਸਨ? ਖ਼ਾਨਦਾਨੀ ਸ਼ਰਾਫ਼ਤ ਦੇ ਵੀ ਤਾਂ ਆਖ਼ਰ ਕੁੱਝ ਤਕਾਜ਼ੇ ਹੁੰਦੇ ਹਨ, ਪਰ ਲੱਗਦਾ ਹੈ, ਅੰਗਰੇਜ਼-ਪ੍ਰਸਤੀ ਦੇ ਵਿਖਾਲੇ ਵੇਲੇ ਇਸ ਸ਼ਰਾਫ਼ਤ ਦੇ ਤਕਾਜ਼ੇ ਬਿਲਕੁਲ ਸਿਰ-ਪਰਨੇ ਹੋ ਜਾਂਦੇ ਸਨ। ਰਾਜ-ਭਗਤੀ ਉਨ੍ਹਾਂ ਦੇ ਹੱਡਾਂ ਵਿਚ ਰਚੀ ਹੋਈ ਸੀ। 4 ਮਈ, 1907 ਦੀ ਚਿੱਠੀ ਵਿਚ ਆਪ ਲਿਖਦੇ ਹਨ: "ਇਕ ਗੱਲ ਚੰਗੀ ਹੈ ਕਿ ਸਾਡੇ ਬਾਦਸ਼ਾਹ ਦੀ ਅਸ਼ਰਫ਼ੀ (ਪੌਂਡ) ਹਰ ਜਗ੍ਹਾ ਚਲਦੀ ਹੈ। ਏਸ ਨੂੰ ਕਿਤੇ ਰੋਕ ਨਹੀਂ।" ਇਸੇ ਚਿੱਠੀ ਦੇ 39ਵੇਂ ਪੈਰੇ ਵਿਚ ਭਾਈ ਸਾਹਿਬ ਲਿਖਦੇ ਹਨ: "ਹੁਣ ਅਸੀਂ ਆਪਣੇ ਰਾਜ ਵਿਚ ਹਾਂ, ਫ਼ਰਾਂਸ ਦੇ ਦੇਸ਼ ਨਾਲ ਮੁਕਾਬਲਾ ਕਰਕੇ ਦੇਖ ਰਹੇ ਹਾਂ...." 24 ਮਈ, 1907 ਦੀ ਚਿੱਠੀ ਦੇ ਚੌਥੇ ਪੈਰੇ ਵਿਚ ਭਾਈ ਸਾਹਿਬ ਲਿਖਦੇ ਹਨ:

> ...ਸਿਪਾਹੀਆਨਾ ਕਰਤਬ ਦੇਖ ਕੇ ਫ਼ੌਜ ਦੀ ਲਯਾਕਤ ਪ੍ਰਗਟ ਹੁੰਦੀ ਹੈ। ਇਸ ਵਿਚ ਸਾਡੇ ਸ਼ਹਨਸ਼ਾਹ ਭੀ ਤਸ਼ਰੀਫ ਲਿਆਏ। ਉਨ੍ਹਾਂ ਦਾ ਪਹਿਲੀ ਬਾਰ ਦਰਸ਼ਨ ਕਰ ਕੇ ਚਿਤ ਬਹੁਤ ਹੀ ਪ੍ਰਸੰਨ ਹੋਯਾ, ਓਨ੍ਹਾਂ ਨਾਲ ਡਯੂਕ ਆਫ ਕਨਾਟ ਅਤੇ ਬਹੁਤ ਸਾਰੇ ਪਰਿਵਾਰ ਦੇ ਮੈਂਬਰ ਸੇ...

ਇਸ ਤਰ੍ਹਾਂ ਦੇ ਰਾਜ-ਭਗਤ ਨੂੰ ਭਲਾ ਆਜ਼ਾਦੀ ਤੇ ਗ਼ੁਲਾਮੀ ਵਰਗੇ ਰਾਜਨੀਤਿਕ ਮਸਲਿਆਂ ਵਿਚ ਉਲਝਣ ਦਾ ਕੀ ਸ਼ੌਕ ਹੋ ਸਕਦਾ ਸੀ? ਭਾਈ ਸਾਹਿਬ ਦੀ ਰਾਜ-ਧਰੋਹ ਜਾਂ ਇਨਕਲਾਬ ਵਾਲੇ ਪਾਸੇ ਦੀ ਖਿੜਕੀ ਬਿਲਕੁਲ ਬੰਦ ਸੀ, ਭਾਵੇਂ ਇਸ ਧਰੋਹ ਨਾਲ ਗ਼ੁਲਾਮੀ ਤੋਂ ਮੁਕਤੀ ਦਾ ਰਾਹ ਹੀ ਕਿਉਂ ਨਾ ਖੁੱਲ੍ਹਦਾ ਹੋਵੇ। ਵਲੈਤ ਵਿਚ ਰਹਿੰਦਿਆਂ ਉਹ ਯੂਰਪ ਵਿਚ ਵੱਸਦੇ ਕਿਸੇ ਵੀ ਅਜਿਹੇ ਭਾਰਤੀ ਸੰਘਰਸ਼ਕਾਰ ਨਾਲ ਸੰਪਰਕ ਜੋੜਨ ਬਾਰੇ ਸੋਚ ਵੀ ਨਹੀਂ ਸਨ ਸਕਦੇ, ਜਿਸ ਦੀ ਮਾਨਸਿਕ ਫ਼ਿਜ਼ਾ ਵਿਚ ਆਜ਼ਾਦੀ ਦੇ ਸੁਫ਼ਨੇ ਲਟਕਦੇ ਹੋਣ

ਚੁੱਕੇ ਸਨ। ਉਨ੍ਹਾਂ ਦੇ ਦੋ ਸਿੱਧੇ ਮੰਤਵ ਸਨ:

1. ਰਿਆਸਤ ਨਾਭਾ ਦੇ ਜ਼ਬਤ ਹੋਏ ਪਿੰਡਾਂ ਦੀ ਬਹਾਲੀ ਲਈ ਕੀਤੀ ਅਪੀਲ ਦੀ ਪੈਰਵੀ; ਤੇ
2. ਮਕਾਲਫ਼ ਸਾਹਿਬ ਨਾਲ ਮਿਲ ਕੇ ਗੁਰਬਾਣੀ ਤੇ ਉਸ ਦੇ ਅਨੁਵਾਦ ਦੀ ਸ਼ੁੱਧ ਛਪਾਈ।

ਇਨ੍ਹਾਂ ਤੋਂ ਛੁੱਟ ਉਨ੍ਹਾਂ ਦਾ ਧਿਆਨ ਖਿੱਚਣ ਵਾਲੀਆਂ ਮੱਦਾਂ ਸਨ: ਖੇਤੀਬਾੜੀ, ਬਾਗ਼ਬਾਨੀ, ਪਸ਼ੂ-ਪਾਲਣ, ਦਸਤਕਾਰੀ, ਪੁਲਸ-ਪ੍ਰਬੰਧ, ਸ਼ਹਿਰੀ ਸਫ਼ਾਈ, ਲਾਇਬ੍ਰੇਰੀ-ਸੇਵਾ, ਯੂਨੀਵਰਸਿਟੀਆਂ, ਬਿਜਲੀ ਤੇ ਆਵਾਜਾਈ ਦੇ ਪ੍ਰਬੰਧ ਅਤੇ ਸ਼ਿਕਾਰ, ਆਦਿ। ਬਲਕਿ ਇਹ ਕਹਿਣਾ ਠੀਕ ਹੋਵੇਗਾ ਕਿ ਰਾਜਨੀਤੀ ਨੂੰ ਛੱਡ ਕੇ, ਜਿਸ ਨੀਤੀ ਦਾ ਓਦੋਂ ਇੱਕੋ ਮਤਲਬ ਸੀ—ਅੰਗਰੇਜ਼ ਵਿਰੋਧੀ ਸੰਘਰਸ਼, ਉਨ੍ਹਾਂ ਦੀ ਅੱਖ ਹਰ ਸ਼ੈ ਦਾ ਜਾਇਜ਼ਾ ਲੈਣ ਲਈ ਉਤਸੁਕ ਹੋ ਜਾਂਦੀ ਸੀ, ਜੋ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਆਪਣੇ ਦੇਸ ਤੇ ਰੰਗ-ਰੂਪ ਜਾਂ ਰੀਤੀ-ਰਿਵਾਜ ਤੋਂ ਕੁੱਝ ਹਟਵੀਂ ਲੱਗਦੀ ਸੀ। ਇਨ੍ਹਾਂ ਲੋਕਾਂ ਦੀਆਂ ਜਿਨ੍ਹਾਂ ਪ੍ਰਾਪਤੀਆਂ ਦੀ ਸਿਫ਼ਤ ਕਰਨੀ ਬਣਦੀ ਸੀ, ਉਹ ਦਿਲ ਖੋਲ੍ਹ ਕੇ ਕਰਦੇ ਸਨ ਤੇ ਜਿੱਥੇ ਨੱਕ-ਮੂੰਹ ਵੱਟਣ ਦੀ ਲੋੜ ਮਹਿਸੂਸ ਹੁੰਦੀ ਸੀ, ਓਥੇ ਵੀ ਲੁਕਾ ਨਹੀਂ ਸਨ ਰੱਖਦੇ। ਮਸਲਨ, 13 ਦਸੰਬਰ, 1907 ਦੀ ਚਿੱਠੀ ਵਿਚ ਇਉਂ ਲਿਖਿਆ ਮਿਲਦਾ ਹੈ:

> ਜੈਸੀ ਕਿ ਇਸ ਦੇਸ ਵਿਚ ਵਿਦਯਾ ਔਰ ਸੱਭਤਾ ਹੈ, ਓਹੋ ਜੇਹੀ ਹੀ ਬਦਚਲਨੀ ਭੀ ਹੱਦੋਂ ਪਰੇ ਹੈ। ਕਈ ਲੋਕ ਬਿਨਾਂ ਸ਼ਰਮ ਦੇ ਬਹੁਤ ਹੀ ਆਜ਼ਾਦੀ ਨਾਲ ਵਰਤਦੇ ਹਨ, ਜੋ ਸਾਨੂੰ ਚੰਗੀ ਨਹੀਂ ਲਗਦੀ....

ਜਦੋਂ ਵੀ ਕੋਈ ਕਿਸੇ ਬਾਹਰਲੇ ਦੇਸ ਵਿਚ ਜਾਂਦਾ ਹੈ, ਉਸ ਦੇ ਅੰਦਰ ਓਥੋਂ ਦੀ ਤਰੱਕੀ ਜਾਂ ਤਰੁੱਟੀ ਨੂੰ ਮੇਚਣ ਵਾਲਾ ਸੁਭਾਵਿਕ ਮਾਪ ਉਸ ਦੇ ਆਪਣੇ ਦੇਸ ਦਾ ਕਾਰ-ਵਿਹਾਰ ਹੀ ਹੁੰਦਾ ਹੈ। ਭਾਈ ਸਾਹਿਬ ਪਾਸ ਵੀ ਇਹੀ ਮਾਪ ਸੀ। ਇਸੇ ਲਈ ਕਿਤੇ ਤਾਂ ਉਹ ਆਪਣੇ ਦੇਸ-ਵਾਸੀਆਂ ਨੂੰ ਵਲੈਤੀਆਂ ਤੋਂ ਸਿੱਖਿਆ ਲੈਣ ਦੀ ਜਾਂ ਉਨ੍ਹਾਂ ਦੇ ਨਕਸ਼ਾਂ ਉੱਤੇ ਤੁਰਨ ਦੀ ਪ੍ਰੇਰਨਾ ਦੇਂਦੇ ਦਿੱਸਦੇ ਸਨ ਤੇ ਕਿਤੇ ਆਪਣੀਆਂ ਥੁੜਾਂ ਉੱਤੇ ਨਮੋਸ਼ੀ ਦਾ ਗੂੜ੍ਹਾ ਰੰਗ ਭਰਦੇ ਦਿੱਸਦੇ ਹਨ। ਜਿਵੇਂ 21 ਜੂਨ 1907 ਦੀ ਚਿੱਠੀ ਵਿਚ ਇਕ ਐਤਵਾਰ ਵਾਲੇ ਦਿਨ ਸੇਂਟ ਪਾਲ ਦੇ ਗਿਰਜੇ ਵਿਚ ਭਰਪੂਰ ਹਾਜ਼ਰੀ ਦਾ ਹਵਾਲਾ ਦੇ ਕੇ ਲਿਖਦੇ ਹਨ:

> ...ਆਦਮੀਆਂ ਦੇ ਇਕੱਠ ਨਾਲ ਜਗ੍ਹਾ ਭਰਪੂਰ ਸੀ, ਪਰ ਕੀ ਮਜਾਲ ਹੈ ਜੋ ਕੋਈ ਉੱਚਾ ਸਾਸ ਭੀ ਕਢਦਾ ਹੋਵੇ। ਬੜੇ ਅਦਬ ਅਤੇ ਗੰਭੀਰਤਾ ਨਾਲ ਲੋਕ ਬੈਠੇ ਸੇ। ਕਿਤੇ ਜ਼ਰਾ ਭੀ ਰੌਲਾ ਅਤੇ ਖੜਕਾ ਨਹੀਂ ਹੁੰਦਾ ਸੀ। ਸਾਡੇ ਮਤ ਦੇ ਅਸੂਲ ਅਤੇ ਉਪਦੇਸ਼ ਹਨ ਕਿ ਦੁਨੀਆ ਵਿਚ ਕਿਸੇ ਹੋਰ ਮਜ਼ਹਬ ਵਿਚ ਨਹੀਂ ਪਾਏ ਜਾਂਦੇ। ਪਰ ਤਰੀਕਾ ਅਤੇ ਰਿਵਾਜ ਐਸਾ ਭੈੜਾ ਹੈ ਕਿ ਦੂਸਰਿਆਂ ਦੇ ਮਨ ਪਰ ਅਸੀਂ ਅਸਰ ਨਹੀਂ ਕਰ ਸਕਦੇ। ਕਥਾ ਹੁੰਦੀ ਹੈ ਤਾਂ ਲੋਕ ਗੱਪਾਂ ਮਾਰਦੇ ਹਨ...

ਅਸਲ ਵਿਚ ਬਜ਼ੁਰਗਾਂ ਵਾਂਗ ਨਸੀਹਤ ਦੇਣੀ, ਕਮਜ਼ੋਰੀ ਵੱਲ ਧਿਆਨ ਦਿਵਾਉਣਾ, ਭਲੇ ਜਾਂ ਲਾਭ ਲਈ ਤੱਤ ਕੱਢਣੇ, ਅਗਵਾਈ ਦੇਣੀ, ਭਾਈ ਸਾਹਿਬ ਦੀ ਜ਼ਿਹਨੀ ਬਣਤਰ ਦਾ ਅਨਿੱਖੜ ਹਿੱਸਾ ਬਣੇ ਹੋਏ ਸਨ। ਮਸਲਨ, ਲੰਡਨ ਤੋਂ ਵੈਸਟਨ ਜਾਂਦਿਆਂ ਰਾਹ ਵਿਚ ਦੋ ਸ਼ਹਿਰਾਂ, ਬ੍ਰਿਸਟਲ ਤੇ ਬਾਥ ਦੀ ਖ਼ੁਸ਼ਹਾਲੀ ਵੇਖਣ ਦਾ ਮੌਕਾ ਮਿਲਿਆ ਤਾਂ ਝੱਟ ਨਤੀਜਾ ਕੱਢ ਲਿਆ:

> ਏਥੇ ਤਜਾਰਤ ਦਾ ਕੁੱਝ ਅੰਤ ਨਹੀਂ। ਤਜਾਰਤ ਦੇ ਤੁਫ਼ੈਲ ਇਹ ਛੋਟਾ ਜਿਹਾ ਮੁਲਕ ਸੰਸਾਰ ਵਿਚ ਸ਼ਿਰੋਮਣੀ ਬਣ ਗਿਆ ਹੈ। ਸਾਡੇ ਦੇਸੀ ਭਾਈ ਜੋ ਬ੍ਰਿਥਾ ਝਗੜੇ ਅਤੇ ਨੀਤੀ ਚਰਚਾ ਨੂੰ ਛੱਡ ਕੇ ਗਵਰਨਮੈਂਟ ਦੀ ਸਹਾਇਤਾ ਨਾਲ ਤਜਾਰਤ ਅਤੇ ਹੁਨਰ ਵੱਲ ਤਵੱਜੋ ਕਰਣ ਤਾਂ ਦੇਸ ਦਾ ਦਰਿਦ੍ਰ ਦੂਰ ਹੋ ਸਕਦਾ ਹੈ...

ਇਸੇ ਤਰ੍ਹਾਂ ਵੈਸਟਨ ਸੁਪਰਮੇਰੀ ਵਿਚ ਚੀਨੀ ਦੇ ਭਾਂਡੇ ਬਣਾਉਣ ਦੇ ਕਾਰਖ਼ਾਨੇ ਦਾ ਅੰਦਰੋਂ ਬਾਹਰੋਂ ਚੰਗੀ ਤਰ੍ਹਾਂ ਨਿਰੀਖਣ ਕਰਨ ਉਪਰੰਤ ਨਿਰਣਾ/ਤੱਤ ਕੱਢ ਲਿਆ ਕਿ :

> ...ਜੇ ਇਹ ਕਾਰਖ਼ਾਨਾ ਨਾਭੇ ਜਾਰੀ ਹੋਵੇ ਤਾਂ ਭਾਰੀ ਆਮਦਨ ਹੋ ਸਕਦੀ ਹੈ। ਤਮਾਮ ਇੰਡੀਆ ਵਿਚ ਸਾਡੀ ਆਵੀ ਦੀਆਂ ਚੀਜ਼ਾਂ ਬਹੁਤ ਹੀ ਮੁਨਾਫ਼ੇ ਨਾਲ ਬਿਕ ਸਕਦੀਆਂ ਹਨ। ਚੰਗਾ ਇਹ ਹੈ ਕਿ ਦੋ ਆਦਮੀ ਇਥੇ ਸਿਖਣ ਆਉਣ...

ਇਸੇ ਤਰ੍ਹਾਂ, ਸੇਂਟ ਪਾਲ ਦੇ ਚਰਚ ਦੀ ਹੇਠਲੀ ਤਹਿ ਵਿਚ ਪ੍ਰਸਿੱਧ ਆਦਮੀਆਂ ਦੀਆਂ ਕਬਰਾਂ ਤੇ ਯਾਦਗਾਰਾਂ ਵੇਖ ਕੇ ਲਿਖਿਆ :

> ਜਿਸ ਆਦਮੀ ਨੇ ਕੋਈ ਭੀ ਕੰਮ ਕੀਤਾ ਹੈ, ਓਸ ਦੀ ਯਾਦਗਾਰ ਬੜੇ ਹੀ ਸਨਮਾਨ ਨਾਲ ਬਣਾਈ ਗਈ ਹੈ, ਸਾਡਾ ਦੇਸ ਬੀਰ ਭੂਮੀ ਹੈ, ਜਿਸ ਜਗਾ ਐਸੇ ਐਸੇ ਬਹਾਦੁਰ ਹੋਏ ਹਨ ਕਿ ਜਿਨ੍ਹਾਂ ਦੀ ਮਹਿਮਾਂ ਹਜ਼ਾਰ ਰਸਨਾ ਕਰਕੇ ਨਹੀਂ ਹੋ ਸਕਦੀ। ਓਨਾਂ ਦੇ ਜੀਵਨ ਚਰਿਤ੍ਰ ਐਸੇ ਹਨ ਕਿ ਮੁਰਦੇ ਮਨਾਂ ਨੂੰ ਸੰਜੀਵਨੀ ਸ਼ਕਤੀ ਨਾਲ ਭਰਪੂਰ ਕਰ ਦਿੰਦੇ ਹਨ, ਪਰ ਸ਼ੋਕ ਹੈ ਕਿ ਕਿਸੇ ਦੀ ਯਾਦਗਾਰ ਨਹੀਂ ਬਣਾਈ ਗਈ...ਕੌਮ ਦੇ ਮੁਖੀਏ ਲੋਕਾਂ ਦੇ ਚਰਿਤ੍ਰ ਔਰ ਯਾਦਗਾਰਾਂ ਹੀ ਕੌਮੀ ਜ਼ਿੰਦਗੀ ਬਣਾਉਂਦੀਆਂ ਹਨ। ਏਨਾਂ ਦੇ ਨਾ ਹੋਣ ਕਰਕੇ ਕੌਮ ਸ਼ੀਘਰ ਹੀ ਮੁਰਦਾ ਹੋ ਜਾਂਦੀ ਹੈ।

ਭਾਈ ਸਾਹਿਬ ਦਾ ਜੀ ਤਾਂ ਕਰਦਾ ਹੈ ਕਿ ਬਰਤਾਨੀਆ ਨੇ ਜਿਸ ਪਾਸੇ ਵੀ ਤਰੱਕੀ ਕੀਤੀ ਹੈ, ਓਸੇ ਪਾਸੇ ਉਨ੍ਹਾਂ ਦਾ ਆਪਣਾ ਦੇਸ ਵੀ, ਬਰਤਾਨੀਆ ਦੇ ਪੂਰਨਿਆਂ ਉੱਤੇ ਤੁਰ ਕੇ, ਤਰੱਕੀ ਦੀਆਂ ਸਾਰੀਆਂ ਪੁਲਾਂਘਾਂ ਛੇਤੀ ਛੇਤੀ ਪੁੱਟ ਲਵੇ, ਪਰ ਉਹ ਭੁੱਲ ਜਾਂਦੇ ਹਨ ਕਿ ਗ਼ੁਲਾਮੀ ਦੀ ਛਾਂ ਹੇਠ ਤਰੱਕੀ ਦਾ ਕੋਈ ਬੂਟਾ ਆਪਣੀ ਮਰਜ਼ੀ ਨਾਲ ਨਹੀਂ ਮੌਲ ਸਕਦਾ। ਇਸੇ ਲਈ ਉਨ੍ਹਾਂ ਦੇ ਕਈ ਬੜੇ ਕੰਮ ਦੇ ਸੁਝਾ ਕੇਵਲ ਸੁਹਾਵਣੇ ਸੁਫ਼ਨੇ ਹੀ ਬਣੇ ਰਹੇ, ਅਮਲ ਵਿਚ ਨਾ ਆ ਸਕੇ।

ਹੁਣ ਲਈਏ ਇਨ੍ਹਾਂ ਚਿੱਠੀਆਂ ਦੇ ਉਸ ਪੱਖ ਨੂੰ ਜਿਸ ਵਿਚੋਂ ਭਾਈ ਸਾਹਿਬ ਦੇ ਸਦਾ-ਬਹਾਰੀ ਖੇੜੇ ਦੇ ਦਰਸ਼ਨ ਹੁੰਦੇ ਹਨ। ਨਵੇਂ ਨਵੇਂ ਦ੍ਰਿਸ਼ਾਂ, ਤਰ੍ਹਾਂ ਤਰ੍ਹਾਂ ਦੇ ਲੋਕਾਂ, ਆਲੀਸ਼ਾਨ ਭਵਨਾਂ, ਰੌਣਕੀ ਬਾਜ਼ਾਰਾਂ, ਮੰਡਪਾਂ ਤੇ ਅਜੀਬ-ਅਜੀਬ ਵਸਤਾਂ ਦੇ ਸੁਆਦਲੇ ਤੇ ਵਫ਼ਾਦਾਰ ਸ਼ਬਦ-ਚਿਤਰ ਕਿਸੇ ਵੀ ਸਫ਼ਰਨਾਮੇ ਵਿਚ ਮਿਲ ਜਾਣੇ ਚਾਹੀਦੇ ਹਨ। ਜੇ ਭਾਈ ਸਾਹਿਬ ਦੀਆਂ ਚਿੱਠੀਆਂ ਵਿਚ ਵੀ ਇਸ ਤਰ੍ਹਾਂ ਦੇ ਸ਼ਬਦ-ਚਿਤਰ ਮਿਲ ਜਾਣ ਤਾਂ ਇਹ ਉਨ੍ਹਾਂ ਦੀ ਕੋਈ ਅਸਾਧਾਰਨ ਪ੍ਰਾਪਤੀ ਨਹੀਂ। ਅਸਾਧਾਰਨ ਪ੍ਰਾਪਤੀ ਹੈ ਉਨ੍ਹਾਂ ਦੀ ਸ਼ੁਗਲੀ ਤਬੀਅਤ ਦਾ ਸਹਿਜ-ਫੁਟਾਰਾ। ਜਿੱਥੇ ਚਿਤ-ਚੇਤਾ ਵੀ ਨਹੀਂ ਹੁੰਦਾ, ਓਥੇ ਭਾਈ ਸਾਹਿਬ ਮਲਕੜੇ ਜਿਹੇ ਇਕ ਛੁਰਛੁਰੀ ਛੱਡ ਦੇਂਦੇ ਹਨ, ਜਿਸ ਦੀ ਸੇਧ ਕਦੀ ਆਪਣਿਆਂ ਵੱਲ ਹੁੰਦੀ ਹੈ, ਕਦੀ ਪਰਾਇਆਂ ਵੱਲ, ਕਦੀ ਜੀਉਂਦਿਆਂ ਵੱਲ, ਕਦੀ ਮੋਇਆਂ ਵੱਲ, ਪਰ ਇਸ ਦੀ ਖ਼ਾਸੀਅਤ ਇਹ ਹੁੰਦੀ ਹੈ ਕਿ ਇਸ ਦੀ ਸੱਟ ਨਾਲ ਨੀਲ ਨਹੀਂ ਪੈਂਦਾ, ਇਸ ਦੀ ਸਾੜ-ਫੂਕ ਕੋਈ ਜ਼ਖ਼ਮ ਪੈਦਾ ਨਹੀਂ ਕਰਦੀ ਤੇ ਨਾ ਕੋਈ ਪੀੜ ਛੱਡਦੀ ਹੈ—ਬੱਸ ਆਪਣੇ ਨਿਸ਼ਾਨੇ ਨੂੰ ਮਾੜਾ ਜਿਹਾ [illegible]

ਹੈ ਤੇ ਹਾਸੇ ਦਾ ਚਾਨਣ ਖਿਲਾਰ ਕੇ ਸ਼ਾਂਤ ਹੋ ਜਾਂਦੀ ਹੈ। ਇਸ ਤਰ੍ਹਾਂ ਦਾ ਹਾਸ-ਵਿਅੰਗ ਤਾਂ ਉਨ੍ਹਾਂ ਦੇ ਦੇਸੀ ਤੇ ਬਦੇਸੀ ਰਾਜਿਆਂ ਤੇ ਧਰਮ ਦੇ ਠੇਕੇਦਾਰਾਂ ਨੇ ਵੀ ਖ਼ੁਸ਼ੀ ਨਾਲ ਝੱਲ ਲੈਣਾ ਸੀ, ਪਰ ਭਾਈ ਸਾਹਿਬ ਦੀ ਛੁਰਛੁਰੀ ਇਨ੍ਹਾਂ ਦੀ ਛੋਟ ਕਰ ਕੇ ਚੱਲਦੀ ਹੈ। ਪਹਿਲੀ ਚਿੱਠੀ ਵਿਚ ਹੀ ਭਾਈ ਸਾਹਿਬ ਆਪਣੇ ਭਰਾ ਦੀ ਵੱਖੀ ਵਿਚ ਇਕ ਪੁਸ਼ਪਈ ਹੁੱਜ ਇਉਂ ਮਾਰਦੇ ਹਨ :

> ...ਮੈਨੂੰ ਸਭ ਤੋਂ ਵਧ ਕੇ ਰਸਤੇ ਵਿਚ ਦੋ ਥਾਉਂ ਪਸੰਦ ਆਏ, ਇਕ ਤਾਂ ਡਹਰ ਦੇ ਸਟੇਸ਼ਨ ਤੋਂ ਸੁਕੇਤ ਤਕ ਜੋ ਰਸਤਾ ਹੈ, ਉਹ ਇਕ ਨਦੀ ਦੇ ਕਿਨਾਰੇ-ਕਿਨਾਰੇ ਹੈ ਔਰ ਚਮੇਲੀ ਤੋਂ ਕੋਈ ਥਾਉਂ ਖ਼ਾਲੀ ਨਹੀਂ। ਚਮੇਲੀ ਭੀ ਅਜਿਹੀ ਫੁੱਲੀ ਹੋਈ ਹੈ ਕਿ ਸਫ਼ੈਦ ਚੱਦਰ ਬਿਛੀ ਹੈ, ਸੁਗੰਧੀ ਨਾਲ ਦਿਮਾਗ਼ ਤਰ ਹੁੰਦਾ ਹੈ। ਆਪ ਨੇ ਇਹ ਚਮੇਲੀ ਦਾ ਹਾਲ ਵਿਸ਼ਨੂੰ ਜੀ ਨੂੰ ਨਹੀਂ ਦੱਸਣਾ ਨਹੀਂ ਤਾਂ ਮੈਂ ਮੁੜਦੇ ਵੇਲੇ ਓਥੇ ਇਕ ਫੁੱਲ ਨਹੀਂ ਦੇਖਾਂਗਾ—ਕਿਉਂਕਿ ਡੇਰੇ ਦੇ ਮੁੰਡੇ ਟੋਕਰੀਆਂ ਲੈ ਕੇ ਤੁਰੰਤ ਪਹੁੰਚ ਪੈਣਗੇ...

ਜਿਹੜੀ ਫੁੱਲਛੜੀ ਉਪਰੋਕਤ ਪੈਰੇ ਦੇ ਅੰਤ ਵਿਚ ਉਨ੍ਹਾਂ ਦੇ ਆਪਣੇ ਭਾਈ 'ਵਿਸ਼ਨੂੰ ਜੀ' ਦੇ ਗਿੱਟੇ ਉੱਤੇ ਵੱਜੀ ਹੈ, ਕੀ ਉਹੀ ਅੱਗੇ ਦਿੱਤੇ ਪੈਰੇ ਦੇ ਅੰਤ ਵਿਚ ਗਿਆਨੀ ਰਾਮ ਸਿੰਘ ਹੁਰਾਂ ਦੇ ਗੋਡੇ ਉੱਤੇ ਨਹੀਂ ਵੱਜੀ ਹੋਣੀ ? ਇਹ ਪੈਰਾ ਕੜੋਨ ਤੋਂ ਲਿਖੀ ਚਿੱਠੀ ਵਿੱਚੋਂ ਲਿਆ ਗਿਆ ਹੈ :

> ਆਪ ਨੂੰ ਕੁੱਲੂ ਦੇ ਦੇਵਤਿਆਂ ਦਾ ਇਕ ਜ਼ਿਕਰ ਸੁਣਾਉਣਾ ਜ਼ਰੂਰੀ ਹੈ, ਏਨਾਂ ਦੇਵਤਿਆਂ ਵਿਚ ਇਕ 'ਬੁੰਗੜੂ' ਦੇਵਤਾ ਭੀ ਕੁੱਲੂ ਦਰਸ਼ਨ ਦਿੰਦਾ ਹੈ ਜੋ ਬਹੁਤ ਹੀ ਨਚਦਾ-ਟਪਦਾ ਹੈ। ਲੰਮੇ ਲੰਮੇ ਬਾਂਸਾਂ ਪਰ ਏਹ ਦੇਵਤਾ ਰੱਖਿਆ ਹੋਯਾ ਹੁੰਦਾ ਹੈ—ਚਾਰ ਮੁੱਖ ਬਣਾਏ ਹੋਏ ਹੁੰਦੇ ਹਨ, ਸਿਰ ਪਰ ਕਲਸ ਮੁਕਟ ਦੀ ਸ਼ਕਲ ਦਾ ਹੁੰਦਾ ਹੈ—ਦੋ ਆਦਮੀ ਬਾਂਸਾਂ ਦੇ ਸਿਰੇ ਮੋਢੇ ਪਰ ਰੱਖ ਕੇ ਤੁਰਦੇ ਹਨ। ਇਤਨੇ ਜ਼ੋਰ ਨਾਲ ਬਾਂਸਾਂ ਨੂੰ ਹਿਲਾ ਕੇ ਝੂਟੇ ਦਿੰਦੇ ਹਨ ਕਿ ਦੇਵਤਾ ਹੱਥ-ਹੱਥ ਉੱਛਲ ਕੇ ਪੈਂਦਾ ਹੈ—ਪਹਾੜੀ ਆਖਦੇ ਹਨ ਕਿ ਇਹ ਦੇਵਤਾ ਹੀ ਨਚਦਾ ਹੈ—ਆਦਮੀ ਓਸ ਨੂੰ ਜ਼ਰਾ ਭੀ ਨਹੀਂ ਹਿਲਾਉਂਦੇ—ਪਹਾੜੀ ਕਹਿੰਦੇ ਹਨ "ਬਸ ਕਰੋ ਮਹਾਰਾਜ" "ਬਸ ਕਰੋ" ਪਰ ਬੁੰਗੜੂ ਜੀ ਕਿਸੇ ਦੀ ਨਹੀਂ ਸੁਣਦੇ ਹਨ, ਚੱਕਣ ਵਾਲੇ ਪਾਣੀ ਪਾਣੀ ਹੋ ਜਾਂਦੇ ਹਨ—ਮੂੰਹ ਲਾਲ ਸੁਰਖ਼ ਬਣ ਜਾਂਦੇ ਹਨ—ਕਈ ਆਦਮੀ ਥੱਕ ਕੇ ਚਿੱਤੜਾਂ ਪਰਨੇ ਡਿੱਗਦੇ ਹਨ ਨਾਲ ਹੀ ਬੁੰਗੜੂ ਜੀ ਦਾ ਬੁੰਗਾ ਭੀ ਔਹ ਜਾ ਪੈਂਦਾ ਹੈ—ਫੇਰ ਚੈਨ ਨਾਲ ਬੈਠਦੇ ਹਨ। ਏਹ ਪਹਾੜੀ ਬੁੰਗੜੂ ਜੇ ਆਪ ਨੇ ਦੇਖਣਾ ਹੋਵੇ ਤਾਂ ਇਤਨੀ ਦੂਰ ਆਉਣ ਦੀ ਖੇਚਲ ਨਾ ਕਰਣੀ ਗਿਆਨੀ ਰਾਮ ਸਿੰਘ ਜੀ ਦਾ ਦਰਸ਼ਨ ਕਰਕੇ ਹੀ ਸੰਤੋਸ਼ ਕਰ ਲੈਣਾ।

ਨਿਰਛਲ, ਨਿਰਵੈਰ, ਨਿਰਚੋਟ ਵਿਅੰਗ ਤੇ ਸਹਿਜ-ਸੁਭਾਈ ਹਾਸ-ਬਿਲਾਸ ਨੂੰ ਮੈਂ ਭਾਈ ਸਾਹਿਬ ਦੀ ਲਿਖਤ ਦਾ ਨਿਖੇੜਵਾਂ ਲੱਛਣ ਮੰਨਦਾ ਹਾਂ। ਇਸ ਵਿਚ ਉਸ ਨਿਰਦਈ ਗੁੱਝੀ ਚੋਟ ਦਾ ਅਭਾਵ ਹੈ ਜੋ ਰਿਆਸਤੀ-ਦਰਬਾਰੀ ਪ੍ਰਕਾਰ ਦੇ ਵਿਅੰਗ ਵਿਚ ਮੌਜੂਦ ਹੁੰਦੀ ਹੈ। ਇਸੇ ਕਰਕੇ ਭਾਈ ਸਾਹਿਬ ਦੀਆਂ ਚਿੱਠੀਆਂ ਦਾ ਇਹ ਲੱਛਣ ਹੋਰ ਵੀ ਪਿਆਰਾ ਲੱਗਦਾ ਹੈ। ਇਹ ਉਹ ਲੱਛਣ ਹੈ, ਜਿਸ ਦੇ ਹਰ ਨਵੇਂ ਪ੍ਰਵੇਸ਼ ਦਾ ਪੰਜਾਬੀ ਵਿਚ ਗਰਮਜੋਸ਼ੀ ਨਾਲ ਸੁਆਗਤ ਹੋਣਾ ਚਾਹੀਦਾ ਹੈ। ਜੇ ਹੋਰ ਕਿਸੇ ਵੀ ਕਾਰਨ ਨਹੀਂ ਤਾਂ ਇਸ ਇਕ ਗੁਣ ਕਰਕੇ ਹੀ ਭਾਈ ਸਾਹਿਬ ਦੀਆਂ ਚਿੱਠੀਆਂ ਦਾ ਨਿੱਘਾ ਸੁਆਗਤ ਕਰਨਾ ਬਣਦਾ ਹੈ। ਭਾਈ ਵੀ

ਖ਼ਾਂ, ਇਹ ਮੱਧਮ ਸ਼ੋਖੀ ਪੰਜਾਬੀ ਦੇ ਕਿਸ ਲੇਖਕ ਵਿਚ ਮਿਲਦੀ ਹੈ ?

> ...ਇਸ ਜਗ੍ਹਾ ਕੁੱਤੇ ਬਹੁਤ ਹੀ ਮੌਨ ਹਨ—ਕਿਸੇ ਘਰ ਆਏ ਨੂੰ ਨਹੀਂ ਭੌਂਕਦੇ ਅਤੇ ਨਾ ਹੀ ਬਜ਼ਾਰ ਵਿਚ ਇਕ ਨੂੰ ਦੂਜਾ ਭੌਂਕਦਾ ਹੈ। ਯੂਰਪ ਦੀ ਤਾਲੀਮ ਦਾ ਅਸਰ ਇਨ੍ਹਾਂ ਪਰ ਭੀ ਹੋ ਗਯਾ ਹੈ...

ਜਾਂ

> ...ਏਕ ਬੜਾ ਭਾਰੀ ਮਿਊਜ਼ਿਕ ਹਾਲ ਹੈ, ਜਹਾਂ ਰਾਗ ਵਿਦਿਆ ਕੀ ਤਾਲੀਮ ਮਿਲਤੀ ਹੈ ਔਰ ਪਰਮ ਪ੍ਰਸਿੱਧ ਗਵੈਯੈ ਸਿਖਿਆ ਦੇਤੇ ਹੈਂ। ਪਰੰਤੂ ਇਸ ਸਭ ਕਾ ਆਲਾਪ ਸਵਾਨ ਕੇ ਹੀ ਘਰ ਮੇ ਹੋਤਾ ਹੈ। ਮੂਰਤੀ ਦੇਖੇ ਬਿਨਾਂ ਕੋਈ ਨਹੀਂ ਕਹਿ ਸਕਤਾ ਕਿ ਏਕ ਯੂਰਪੀਨ ਗਵੈਯਾ ਗਾ ਰਹਾ ਹੈ, ਕਿੰਤੂ ਯਹੀ ਪ੍ਰਤੀਤ ਹੋਤਾ ਹੈ ਕਿ ਸਵਾਨ ਪ੍ਰਸੰਨਤਾ ਅਥਵਾ ਕਲੇਸ਼ ਮੇਂ ਅਪਨੇ ਉਚ ਸਵਰ ਮੇਂ ਰਿਦਯ ਦਾ ਭਾਵ ਪ੍ਰਗਟ ਕਰਨੇ ਕੇ ਲੀਯੇ ਚਿਲਾ ਰਹਾ ਹੈ।

ਭਾਈ ਸਾਹਿਬ ਸ਼ਾਸਤਰੀ ਪ੍ਰਕਾਰ ਦੇ ਵਿਦਵਾਨ ਸਨ। ਇਸ ਲਈ ਜੇ ਇਕ ਵੀ ਸ਼ਾਸਤਰ ਜਾਂ ਸ਼ਾਸਤਰੀ ਇਨ੍ਹਾਂ ਦੇ ਹਾਸ ਜਾਂ ਵਿਅੰਗ ਦੀ ਜ਼ੱਦ ਵਿਚ ਨਾ ਆਉਂਦਾ ਤਾਂ ਹੈਰਾਨੀ ਦੀ ਗੱਲ ਹੁੰਦੀ, ਪਰ ਭਾਈ ਸਾਹਿਬ ਆਪਣੀ ਬਰਾਦਰੀ ਨੂੰ ਨਿਰਾਸ ਨਹੀਂ ਕਰਦੇ। ਉਨ੍ਹਾਂ ਦਾ ਗੁਣਾ ਪਿਆ ਇਕ ਸਾਧ ਉੱਤੇ। ਬਿਆਨ ਹੋ ਰਿਹਾ ਐ ਅਦਨ ਵਿਚ ਸਮੁੰਦਰੀ ਪਾਣੀ ਤੋਂ ਲੂਣ ਕਿਵੇਂ ਤਿਆਰ ਹੁੰਦਾ ਹੈ :

> ...ਅਦਨ ਵਿਚ ਸਮੁੰਦ੍ਰੀ ਨਮਕ ਬਣਦਾ ਹੈ, ਸਮੁੰਦ੍ਰ ਦਾ ਪਾਣੀ ਕਿਨਾਰੇ ਪਰ ਬੰਦ ਕੀਤਾ ਜਾਂਦਾ ਹੈ, ਜਦ ਪਾਣੀ ਸੁੱਕ ਜਾਂਦਾ ਹੈ, ਤਦ ਥੱਲੇ ਨਮਕ ਰਹਿ ਜਾਂਦਾ ਹੈ। ਏਹ ਨਮਕ ਦਵਾਈਆਂ ਵਿਚ ਬਰਤਦੇ ਹਨ। ਖਾਣੇ ਦੇ ਕੰਮ ਵੀ ਆਉਂਦਾ ਹੈ। ਦੇਸ਼ਾਂ ਵਿਚ ਬਿਕਣ ਜਾਂਦਾ ਹੈ। ਦੂਰ ਤੋਂ ਵੇਖ ਕੇ ਨਮਕ ਦੀ ਜਗਾ ਇਉਂ ਪ੍ਰਤੀਤ ਹੁੰਦੀ ਹੈ ਕਿ ਕੋਈ ਲੈਂਪ ਲਗਿਆ ਹੋਯਾ ਹੈ। ਦੱਸੇ ਤੇ ਪਤਾ ਲਗਦਾ ਹੈ ਕਿ ਇਹ ਨਮਕ ਹੈ। ਜੇ ਕੋਈ ਨਿਸਚਲ ਦਾਸ ਜੈਸਾ ਬੇਦਾਂਤੀ ਏਥੇ ਆਉਂਦਾ, ਤਾਂ ਉਸ ਨੂੰ ਇਕ ਦ੍ਰਿਸ਼ਟਾਂਤ ਹੋਰ ਮਿਲ ਜਾਂਦਾ, ਅਰਥਾਤ ਜੈਸੇ ਰੱਸੀ ਸੇ ਸੱਪ ਦਾ ਭ੍ਰਮ ਤੇ ਸਿੱਪੀ ਵਿਚ ਚਾਂਦੀ ਦਾ ਭ੍ਰਮ ਹੁੰਦਾ ਹੈ, ਇਸੀ ਤਰ੍ਹਾਂ ਲੂਣ ਵਿਚ 'ਤੰਬੂ ਭ੍ਰਮ' ਭੀ ਲਿਖਿਆ ਜਾਂਦਾ ਹੈ ਅਰ ਇਉਂ *ਵਿਚਾਰ ਸਾਗਰ* ਦੇ ਇਕ ਦੋ ਪਤ੍ਰੇ ਬਧ ਜਾਂਦੇ....

ਮੁੱਕਦੀ ਗੱਲ ਇਹ ਕਿ ਭਾਈ ਸਾਹਿਬ ਨੂੰ ਉਨ੍ਹਾਂ ਦੀਆਂ ਚਿੱਠੀਆਂ ਦੇ ਆਧਾਰ ਉੱਤੇ ਪੰਜਾਬੀ ਦੇ ਇਕ ਮੁੱਖ ਸ਼ੈਲੀਕਾਰ ਵਜੋਂ ਪ੍ਰਵਾਨ ਕੀਤਾ ਜਾਵੇ ਜਾਂ ਨਾ, ਪੰਜਾਬੀ ਦੇ ਹਾਸਕਾਰਾਂ ਦੀ ਸੂਚੀ ਵਿਚ ਇਕ ਨਵੇਂ ਨਾਂ ਦੀ ਸ਼ਮੂਲੀਅਤ ਦੀ ਸੰਭਾਵਨਾ ਨਕਾਰੀ ਨਹੀਂ ਜਾ ਸਕਦੀ। ਜਿੱਥੋਂ ਤਕ ਸਫ਼ਰਨਾਮੇ ਲਿਖਣ ਵਾਲਿਆਂ ਦੀ ਸੂਚੀ ਦਾ ਸੰਬੰਧ ਹੈ, ਡਾ. ਰਛਪਾਲ ਕੌਰ ਦੀ ਖੋਜ ਅੱਗੇ ਹੀ, ਕ੍ਰਮ ਵੱਲੋਂ ਭਾਈ ਸਾਹਿਬ ਨੂੰ ਸਿਖਰ ਉੱਤੇ ਸੁਸ਼ੋਭਿਤ ਕਰ ਚੁੱਕੀ ਹੈ ਤੇ ਜਿੰਨੀ ਦੇਰ 1906 ਤੋਂ ਪਹਿਲਾਂ ਦਾ, ਪੰਜਾਬੀ ਵਿਚ ਕੋਈ ਮੌਲਿਕ ਸਫ਼ਰਨਾਮਾ ਨਹੀਂ ਲੱਭ ਪੈਂਦਾ, ਇਸ ਖੇਤਰ ਵਿਚ ਉਨ੍ਹਾਂ ਦੀ ਝੰਡੀ ਸਭ ਤੋਂ ਉੱਪਰ ਲਹਿਰਾਉਂਦੀ ਰਹੇਗੀ।

# ਕਵੀ 'ਚਾਤ੍ਰਿਕ' ਦੀ ਵਾਰਤਕ *

ਕੁੱਝ ਦਿਨ ਹੋਏ, ਜਦੋਂ ਮੈਨੂੰ ਲਾਲਾ ਧਨੀ ਰਾਮ 'ਚਾਤ੍ਰਿਕ' ਦੀ ਗੱਦ-ਰਚਨਾ ਬਾਰੇ ਕੁੱਝ ਲਿਖਣ ਲਈ ਕਿਹਾ ਗਿਆ ਤਾਂ ਮੈਂ ਹੱਸਣ ਦੇ ਨੇੜੇ ਜਾ ਪਹੁੰਚਿਆ। ਭਲਾ 'ਚਾਤ੍ਰਿਕ' ਕੀ ਆਖ ਤੇ ਗੱਦ ਕੀ ਆਖ! ਅੱਜ, ਲਾਲਾ ਜੀ ਨਾਲ ਮੇਰੀ ਜਾਣ-ਪਛਾਣ ਹੋਇਆਂ ਕੋਈ ਤੇਰਾਂ-ਚੌਦਾਂ ਵਰ੍ਹੇ ਹੋ ਚੱਲੇ ਹਨ, ਪਰ ਇਹ ਖ਼ਿਆਲ ਕਦੀ ਨਹੀਂ ਸੀ ਆਇਆ ਕਿ ਆਪ ਜਿੱਥੇ ਚੰਗੇ ਕਵੀ ਹਨ, ਓਥੇ ਚੰਗੇ ਗੱਦ-ਲੇਖਕ ਵੀ ਹਨ। ਹੁਣ ਜਦੋਂ ਲਾਲਾ ਜੀ ਦੇ ਇਸ ਪੱਖ ਨੂੰ ਉਚੇਚੇ ਤੌਰ ਉੱਤੇ ਵਿਚਾਰਨ ਦਾ ਮੌਕਾ ਮਿਲਿਆ ਹੈ ਤਾਂ ਪਤਾ ਲੱਗਾ ਹੈ ਕਿ ਸੱਚ-ਮੁੱਚ, ਇਹ ਨਿਰੇ ਕਵੀ ਹੀ ਨਹੀਂ, ਨਿਬੰਧਕਾਰ, ਕਹਾਣੀਕਾਰ ਤੇ ਨਾਵਲਕਾਰ ਵੀ ਹਨ। ਸ਼ਾਇਦ, 'ਰਹੇ ਹਨ', ਕਹਿਣਾ ਵਧੇਰੇ ਠੀਕ ਹੋਵੇ ਕਿਉਂਕਿ ਇਨ੍ਹਾਂ ਦੀ ਢੇਰ ਸਾਰੀ ਨਸਰ ਮੇਰੇ ਜਨਮ ਤੋਂ ਪਹਿਲਾਂ ਲਿਖੀ, ਛਾਪੀ ਤੇ ਪੜ੍ਹੀ ਜਾ ਚੁੱਕੀ ਸੀ।

ਬਹੁਤ ਘੱਟ ਲੋਕਾਂ ਨੂੰ ਪਤਾ ਹੋਵੇਗਾ ਕਿ ਲਾਲਾ ਜੀ ਪੰਜਾਬੀ ਸਾਹਿੱਤ ਵਿਚ ਗੱਦ ਰਾਹੀਂ ਦਾਖ਼ਲ ਹੋਏ। ਇਨ੍ਹਾਂ ਨੇ ਕਦੀ ਤਰਜਮਿਆਂ ਤੇ ਕਦੀ ਮੌਲਿਕ ਰਚਨਾਵਾਂ ਰਾਹੀਂ ਆਪਣੀ ਸੰਗ ਖੋਲ੍ਹੀ, ਮੁਹਾਵਰਾ ਨਿਖਾਰਿਆ ਤੇ ਪੈਰ ਜਮਾਏ, ਪਰ ਜਿਉਂ ਹੀ ਕਵਿਤਾ ਦੇ ਮੈਦਾਨ ਵਿਚ ਜਿੱਤਾਂ ਪ੍ਰਾਪਤ ਹੋਣੀਆਂ ਸ਼ੁਰੂ ਹੋਈਆਂ, ਇਨ੍ਹਾਂ ਦਾ ਜੀ ਗੱਦ-ਰਚਨਾ ਵੱਲੋਂ ਉਪਰਾਮ ਹੁੰਦਾ ਗਿਆ। ਅਸਲ ਗੱਲ ਇਹ ਹੈ ਕਿ ਜਦੋਂ ਕਵਿਤਾ ਵਾਲੇ ਪਾਸੇ ਰੱਜਵੀਂ ਸਲਾਹੁਤਾ ਮਿਲਦੀ ਹੋਵੇ ਤਾਂ ਗੱਦ ਦਾ ਲੜ ਫੜੀ ਰੱਖਣਾ ਕਿਸੇ ਵਿਰਲੇ ਸਿਰੜੀ ਦਾ ਹੀ ਕੰਮ ਹੁੰਦਾ ਹੈ। ਜਿੱਥੋਂ ਤਕ ਚਾਤ੍ਰਿਕ ਜੀ ਦਾ ਸੰਬੰਧ ਹੈ, ਮੇਰਾ ਵਿਸ਼ਵਾਸ ਹੈ ਕਿ ਜੇ ਇਨ੍ਹਾਂ ਦੀ ਕਵਿਤਾ ਇਨ੍ਹਾਂ ਦੇ ਗੱਦ ਵਾਲੇ ਆਸ਼ੇ ਪੂਰੇ ਨਾ ਕਰਦੀ ਹੁੰਦੀ ਤਾਂ ਇਹ ਗੱਦ ਦਾ ਹੁਣ ਨਾਲੋਂ ਵਧੇਰੇ ਅਭਿਆਸ ਕਰਦੇ ਰਹਿੰਦੇ।

ਹੁਣ ਤਕ ਮੈਨੂੰ ਲਾਲਾ ਜੀ ਦੀ ਹੇਠ-ਲਿਖੀ ਗੱਦ-ਰਚਨਾ ਦਾ ਪਤਾ ਲੱਗ ਸਕਿਆ ਹੈ :

ਨਵੰਬਰ ਸੰਨ 1899 ਵਿਚ ਭਾਈ ਵੀਰ ਸਿੰਘ ਨੇ *ਖ਼ਾਲਸਾ ਸਮਾਚਾਰ* ਅਖ਼ਬਾਰ ਜਾਰੀ ਕੀਤਾ। ਉਸ ਵੇਲੇ ਤਕ ਲਾਲਾ ਜੀ ਦਾ ਸੰਬੰਧ ਭਾਈ ਸਾਹਿਬ ਨਾਲ ਕੋਈ ਛੇ ਵਰ੍ਹੇ ਪੁਰਾਣਾ ਹੋ ਚੁੱਕਾ ਸੀ[1]। ਭਾਈ ਸਾਹਿਬ ਇਨ੍ਹਾਂ ਦੇ ਕੰਮ ਦੀ ਕਦਰ ਕਰਦੇ ਸਨ; ਇਸ ਲਈ ਜਦੋਂ ਉਨ੍ਹਾਂ ਆਪਣਾ ਅਖ਼ਬਾਰ ਜਾਰੀ ਕੀਤਾ ਤਾਂ ਲਾਲਾ ਜੀ ਨੂੰ 'ਮੈਨੇਜਰੀ, ਸਬ ਐਡੀਟਰੀ ਤੇ ਹਿਸਾਬ ਕਿਤਾਬ' ਦਾ ਬਹੁਤ ਸਾਰਾ ਕੰਮ ਸੌਂਪ ਦਿੱਤਾ। ਇਸ ਤਰ੍ਹਾਂ ਲਾਲਾ ਜੀ ਨੂੰ, *ਖ਼ਾਲਸਾ ਸਮਾਚਾਰ* ਵਿਚ, ਗੱਦ ਲਿਖਣ ਦਾ ਪਹਿਲਾ ਮੌਕਾ ਮਿਲਿਆ। ਕਈ ਸਾਲ ਲਗਾਤਾਰ, ਆਪ *ਹਰਿ ਧਨੀ*

---

* ਜਨਵਰੀ 1951 ਦੇ *ਪੰਜਾਬੀ ਦੁਨੀਆ* ਵਿਚ ਛਪਿਆ ਲੇਖ।

1. ਲਾਲਾ ਜੀ ਨੇ ਆਪਣੀ 21 ਮਾਰਚ, 1960 ਦੀ ਇਕ ਚਿੱਠੀ ਵਿਚ ਲੇਖਕ ਨੂੰ ਦੱਸਿਆ ਕਿ, "ਅਕਤੂਬਰ ਸੰਨ 1893 (17 ਵਰ੍ਹੇ ਦੀ ਉਮਰ ਵਿਚ) ਅੰਮ੍ਰਿਤਸਰ ਆ ਕੇ ਭਾਈ ਸਾਹਿਬ ਪਾਸੋਂ ਗੁਰਮੁਖੀ-ਖ਼ੁਸ਼ਨਵੀਸੀ ਸਿੱਖਣੀ ਸ਼ੁਰੂ ਕੀਤੀ...।"

ਉਪ ਨਾਂ ਨਾਲ, *ਨੀਤੀ-ਵਾਰਤਾ* ਦੇ ਸਿਰਲੇਖ ਹੇਠ, ਉਪਦੇਸ-ਭਰੀਆਂ ਕਹਾਣੀਆਂ ਜਾਂ ਲੇਖ ਛਾਪਦੇ ਰਹੇ। ਵਾਰਤਾ ਦਾ ਸਿੱਟਾ ਛੰਦਾਂ ਵਿਚ ਦਿੱਤਾ ਹੁੰਦਾ ਸੀ[2]। ਜੋ ਕੁੱਝ ਲਾਲਾ ਜੀ ਨੇ ਇਨ੍ਹਾਂ ਦਿਨਾਂ ਵਿਚ ਇਸ ਅਖ਼ਬਾਰ ਵਿਚ ਲਿਖਿਆ, ਉਹ ਆਪ ਦੀ ਗੱਦ-ਰਚਨਾ ਦਾ ਸਭ ਤੋਂ ਪੁਰਾਣਾ ਨਮੂਨਾ ਸੀ। ਮੈਨੂੰ ਇਹ ਗੱਦ ਪੜ੍ਹਨ ਦਾ ਮੌਕਾ ਨਹੀਂ ਮਿਲਿਆ, ਇਸ ਲਈ ਮੈਂ ਇਸ ਬਾਰੇ ਆਪਣੇ ਰਾਏ ਨਹੀਂ ਬਣਾ ਸਕਦਾ।

1903 ਵਿਚ, ਸ. ਅਮਰ ਸਿੰਘ 'ਖ਼ਾਲਸਾ ਏਜੰਸੀ' ਲਾਹੌਰ ਵਾਲਿਆਂ ਨੇ ਇਨ੍ਹਾਂ ਦਾ ਇਕ ਨਾਵਲ *ਦੋ ਉੱਤਮ ਜੀਵਨ* ਛਾਪਿਆ। ਮੈਂ ਕਾਫ਼ੀ ਜਤਨ ਕਰਨ ਦੇ ਉਪਰੰਤ ਵੀ ਇਸ ਨਾਵਲ ਦੀ ਕੋਈ ਕਾਪੀ ਲੱਭਣ ਵਿਚ ਅਸਮਰੱਥ ਰਿਹਾ ਹਾਂ। ਲਾਲਾ ਜੀ ਦੇ ਆਪਣੇ ਪਾਸ ਵੀ ਇਸ ਨਾਵਲ ਦੀ, ਜਾਂ ਉਪਰੋਕਤ ਪ੍ਰਕਾਸ਼ਕ ਦੀ 1904 ਵਿਚ ਛਾਪੀ ਇਕ ਹੋਰ ਪੁਸਤਕ *ਓਥੈਲੋ*[3] ਦੀ ਕੋਈ ਕਾਪੀ ਮੌਜੂਦ ਨਹੀਂ। *ਦੋ ਉੱਤਮ ਜੀਵਨ* ਬਾਰੇ ਲਾਲਾ ਜੀ ਨੇ ਮੈਨੂੰ ਏਨਾ ਹੀ ਦੱਸਿਆ ਹੈ ਕਿ ਇਹ 'ਸੋਸ਼ਲ ਸੁਧਾਰ' ਦਾ ਨਾਵਲ ਸੀ।

ਲਾਲਾ ਜੀ ਵਿਚ ਹੀ ਨਹੀਂ, ਇਨ੍ਹਾਂ ਦੇ ਬਾਕੀ ਸਾਰੇ ਸਮਕਾਲੀਆਂ ਵਿਚ ਵੀ, ਆਪਣੇ ਸਮੇਂ ਨਾਲ ਅਸੰਤੁਸ਼ਟਤਾ ਦਿੱਸਦੀ ਹੈ, ਹਰ ਕੋਈ 'ਸੁਧਾਰ' 'ਸੁਧਾਰ' ਕੂਕਦਾ ਸੁਣੀਂਦਾ ਹੈ। ਨਾਵਲਾਂ, ਕਹਾਣੀਆਂ, ਲੇਖ, ਟਰੈਕਟ ਤੇ ਅਖ਼ਬਾਰ—ਸਭ ਕਿਸੇ ਨਾ ਕਿਸੇ ਸਦਾਚਾਰਕ, ਭਾਈਚਾਰਕ ਜਾਂ ਧਾਰਮਿਕ ਸੁਧਾਰ ਦੀ ਚੂਥੀ ਉੱਤੇ ਭਉਂਦੇ ਦਿੱਸਦੇ ਹਨ ਪਰ ਇਸ ਪੋਚ ਦੇ ਕਿਸੇ ਇਕ ਲਿਖਾਰੀ ਨੇ ਵੀ ਆਰਥਿਕ ਧੁਰੇ ਦੀ ਕਾਣ ਤੇ ਇਸ ਦੇ ਸਮਾਜਿਕ ਕੁਰੀਤੀਆਂ ਨਾਲ ਸੰਬੰਧ ਨੂੰ ਨਹੀਂ ਸੀ ਪਛਾਣਿਆ।

ਆਮ ਤੌਰ ਉੱਤੇ, ਇਹ ਸੁਧਾਰ ਕਿਸੇ ਹੁਨਰੀ ਢੰਗ ਨਾਲ ਨਹੀਂ ਸੀ ਪਰੋਸਿਆ ਜਾਂਦਾ।

ਲਾਲਾ ਜੀ ਦੀ ਗੱਦ ਤੇ ਪੱਦ ਦੂਹਾਂ ਤਰ੍ਹਾਂ ਦੀ ਰਚਨਾ ਵਿਚ ਸੁਧਾਰ ਦਾ ਰੰਗ ਸ਼ੋਖ਼ ਹੈ। ਆਪਣੀਆਂ ਰੁਚੀਆਂ ਬਾਰੇ ਉਨ੍ਹਾਂ ਇਹ ਲਫ਼ਜ਼ ਵਰਤੇ ਹਨ :

> "ਕਵਿਤਾਵਾਂ ਮੈਂ ਇਸ ਵਾਸਤੇ ਲਿਖ ਮਾਰਦਾ ਹਾਂ ਕਿ ਸੁਸਾਇਟੀ ਵਿਚ ਬਦ-ਇਖ਼ਲਾਕੀ ਮੇਰੇ ਪਾਸੋਂ ਸਹਾਰੀ ਨਹੀਂ ਜਾਂਦੀ ਅਤੇ ਮੈਨੂੰ ਕਵਿਤਾ ਦਾ ਵਿਸ਼ਾ ਵੀ ਇਹੋ ਚੰਗਾ ਲਗਦਾ ਹੈ...ਸਮਾਜ-ਸੇਵਾ, ਮਾਨੁਸ਼ਤਾ ਅਤੇ ਨਾਰੀ-ਸਨਮਾਨ, ਇਹ ਵਿਸ਼ੇ ਮੈਨੂੰ ਬਹੁਤ ਅਪੀਲ ਕਰਦੇ ਹਨ...ਮੇਰਾ ਮੂਲ ਮੁੱਦਾ ਸਮਾਜ-ਸੁਧਾਰ ਦਾ ਹੁੰਦਾ ਸੀ।"

1905 ਵਿਚ ਆਪ ਦੀ ਇਕ ਕਿਤਾਬ *ਇਸਤ੍ਰੀ ਦੁਖਦਸ਼ੀ* ਛਪੀ।

ਇਸ ਕਿਤਾਬ ਦੇ ਸੰਬੰਧ ਵਿਚ ਲਾਲਾ ਜੀ ਨੇ ਮੈਨੂੰ ਦੱਸਿਆ ਕਿ "ਇਹ ਮੇਰੇ ਖ਼ਿਆਲਾਂ ਦੀ ਉਪਜ ਸੀ। ਖ਼ਾਲਸਾ ਟ੍ਰੈਕਟ ਸੁਸਾਇਟੀ ਨੇ ਛਾਪੀ ਸੀ। ਔਰਤ ਦੇ ਦਸ ਦੁਖ ਦਰਸਾਏ ਸਨ। ਇਹ ਨਸਰ ਸੀ, ਬੋਲੀ ਉਸ ਵੇਲੇ ਦੀ ਖ਼ਾਲਸਈ ਜਹੀ ਸੀ।"

ਇਸੇ ਸੰਨ ਵਿਚ ਭਾਈ ਹਰਦਿਤ ਸਿੰਘ ਢੀਂਗਰਾ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਨੇ ਇਨ੍ਹਾਂ ਦਾ ਇਕ ਮੌਲਿਕ ਨਾਵਲ ਛਾਪਿਆ, ਜਿਸ ਦਾ ਨਾਂ ਸੀ 'ਰਮਈਆ ਸੇਠ'। ਇਸ ਨਾਵਲ ਦੀ ਭੂਮਿਕਾ ਵਿੱਚੋਂ, ਜਿਸ ਦੇ ਪਹਿਲੇ ਸਫ਼ੇ ਦੀ ਮੈਂ ਏਥੇ ਨਕਲ ਦੇ ਰਿਹਾ ਹਾਂ, ਲੇਖਕ ਦੇ ਮਨੋਰਥ ਦਾ ਚੰਗੀ ਤਰ੍ਹਾਂ ਪਤਾ ਲੱਗ ਜਾਂਦਾ ਹੈ :

ਸੱਜਨ ਜੀ! ਖਿਮਾ ਕਰਨੀ ਅੱਜ ਅਸੀਂ ਆਪ ਦੇ ਸਾਹਮਣੇ ਇਕ ਗੰਦੀ ਪਰ ਦਰਦਨਾਕ

---

2. *ਚਾਤ੍ਰਿਕ ਅਭਿਨੰਦਨ ਗ੍ਰੰਥ*, ਸਫ਼ਾ 138.
3. ਲਾਲਾ ਜੀ ਨੇ ਚਾਰ ਦਸੰਬਰ 1950 ਦੀ ਚਿੱਠੀ ਵਿਚ ਮੈਨੂੰ ਦੱਸਿਆ ਕਿ "*ਦੋ ਉੱਤਮ ਜੀਵਨ* ਤੇ *ਓਥੈਲੋ* ਉਰਦੂ ਦੇ ਨਾਵਲਾਂ ਦੇ ਉਤਾਰੇ ਸਨ।" *ਓਥੈਲੋ* ਸ਼ੇਕਸਪੀਅਰ ਦਾ ਇਕ ਪ੍ਰਸਿੱਧ ਨਾਟਕ ਹੈ।

ਘਟਨਾ ਦਾ ਚਿੱਠਾ ਪੇਸ਼ ਕਰਦੇ ਹਾਂ। ਇਸ ਵਿਚ ਇਕ ਪਤਵੰਤਾ ਸੇਠ ਵੇਸਵਾ ਦੀ ਸੰਗਤ ਵਿਚ ਆਪਣਾ ਰਾਜ ਘਾਟ ਲੁਟਾ ਕੇ ਅੰਤ ਕੁੱਤੇ ਦੀ ਮੌਤੇ ਮਰਦਾ ਹੈ। ਇਹ ਕਹਾਣੀ ਨਹੀਂ, ਇਕ ਹੱਡ-ਬੀਤੀ ਵਾਰਤਾ ਹੈ, ਜਿਸ ਨੂੰ ਜ਼ਰਾ ਕੁ ਨਾਵਾਂ ਦਾ ਉਲਟ ਫੇਰ ਕਰ ਕੇ ਹੂ-ਬ-ਹੂ ਰੱਖ ਦਿੱਤਾ ਹੈ।

ਇਸ ਨੂੰ ਪੜ੍ਹ ਕੇ ਆਪ ਹੈਰਾਨ ਨਾ ਹੋਣਾ, ਕਿ ਹੈਂ! ਐਸੇ ਪਾਪ ਭਾਰਤ ਵਰਸ਼ ਵਿਚ ਹੁੰਦੇ ਹਨ! ਪਯਾਰੇ ਜੀ ਇਹ ਮਾਮੂਲੀ ਗੱਲ ਹੈ। ਇਹੋ ਜਿਹੇ ਹਜ਼ਾਰਾਂ ਉਪੱਦ੍ਰਵ ਆਪਦੇ ਲਾਗੇ-ਚਾਗੇ ਹੋਂਦੇ ਹੋਣਗੇ। ਕਿੱਡੇ ਅਨਰਥ ਦੀ ਬਾਤ ਹੈ ਕਿ ਪਵਿਤ੍ਰ ਭਾਰਤ ਵਰਸ਼, ਜਿਸ ਦੇ ਸ੍ਰੇਸ਼ਟਾਚਾਰ ਨੂੰ ਹੁਧਾਰਾ ਲੈ ਕੇ ਸੰਸਾਰ ਦੀਆਂ ਕੌਮਾਂ ਸੁਧਰ ਗਈਆਂ, ਅੱਜ ਇਸ ਪ੍ਰਕਾਰ ਵਿਭਚਾਰ ਦੇ ਟੋਏ ਵਿਚ ਡਿੱਗ ਪਿਆ ਹੈ, ਹਿੰਦੁਸਤਾਨ ਦੇ ਘਰ ਘਰ ਵਿਚ ਇਹ ਸਿਆਪਾ ਪਿਆ ਹੋਇਆ ਹੈ। ਇਸ ਤਲਵਾਰ ਦੇ ਫੱਟੇ ਹੋਏ ਲੱਖਾਂ ਧਰਮੀਆਂ ਦੇ ਪੁਤ੍ਰ ਅਪਨਾ ਜੀਵਨ ਨਸ਼ਟ ਕਰ ਰਹੇ ਹਨ। ਇਹੀ ਕਾਰਨ ਹੈ ਕਿ ਸਾਨੂੰ ਆਪਦਾ ਧਿਆਨ ਇਸ ਪਾਸੇ ਖਿੱਚਨ ਵਾਸਤੇ ਇਹ ਨਖਿੱਧ ਵਾਰਤਾ ਪੇਸ਼ ਕਰਨੀ ਪਈ।[4]

ਹੁਨਰੀ ਪੱਖ ਤੋਂ *ਰਮਈਆ ਸੇਠ* ਵਿਚ ਉਸ ਸਮੇਂ ਦੇ ਹੋਰ ਨਾਵਲਾਂ ਵਾਲੀਆਂ ਬਹੁਤ ਸਾਰੀਆਂ ਊਣਤਾਈਆਂ ਦਿੱਸਦੀਆਂ ਹਨ, ਜਿਵੇਂ ਢਿੱਲੀਆਂ ਚੂਲਾਂ ਵਾਲੀ ਗੋਂਦ, ਖਿੱਚ-ਧੂਹ ਕੇ ਨਿਭਾਈ ਕਹਾਣੀ, ਥਾਂ-ਕੁਥਾਂ ਉਪਦੇਸ਼ ਕਰਨ ਜਾਂ ਲੈਕਚਰ ਝਾੜਨ ਦੀ ਆਦਤ ਤੇ ਪਾਠਕ ਦੀ ਸੁਹਜ-ਚੇਤਨਾ ਨੂੰ ਠੁੱਲ੍ਹਾ ਤੇ ਡੱਗ ਸਮਝਣ ਦੀ ਰੁਚੀ। ਸਾਰੇ ਪਾਤਰਾਂ ਦੇ ਮੂੰਹਾਂ ਵਿਚ ਕਰੀਬ-ਕਰੀਬ ਇੱਕੋ ਜਹੀ ਬੋਲੀ ਪਾਈ ਗਈ ਹੈ। ਹਰ ਕੋਈ ਗੱਲ ਬਾਤ ਵਿਚ 'ਏ' ਤੇ 'ਨੇ' ਦੀ ਥਾਂ 'ਹੈ' ਤੇ 'ਹਨ' ਵਰਤਦਾ ਹੈ। 'ਤੇ' ਜਾਂ 'ਉੱਤੇ' ਦੀ ਥਾਂ 'ਪਰ' ਜਾਂ 'ਪੁਰ', ਤੇ 'ਅਤੇ' ਜਾਂ 'ਤੇ' ਦੀ ਥਾਂ 'ਅਰ', ਸਾਡੀ ਵਾਰਤਕ ਦੀਆਂ ਪੁਰਾਣੀਆਂ ਗੇੜਾਂ ਹਨ ਤੇ ਇਨ੍ਹਾਂ ਦੀ ਵਰਤੋਂ *ਰਮਈਆ ਸੇਠ* ਵਿਚ ਖੁੱਲ੍ਹ ਕੇ ਹੋਈ ਹੈ :

'ਦੇਸਾਂ ਦਾ ਆਸਰਾ ਉਸ ਦੇ ਪੁਰਸ਼ਾਂ ਦੇ ਸ੍ਰੇਸ਼ਟਾਚਾਰ ਪੁਰ ਹੁੰਦਾ ਹੈ';

'ਤਖ਼ਤਪੋਸ਼ ਪਰ ਇਕ ਸੇਠ ਜੀ ਬੈਠੇ ਹਨ'

'ਡੋਲਾ ਲੈ ਕੇ ਜਨੇਤ ਰੇਲ ਪਰ ਸਵਾਰ ਹੋਈ'

'ਸਾਨੂੰ ਅਪਨੇ ਆਪ ਦੀ ਖ਼ਬਰ ਨਾਹੀ ਕਿ ਕੀ ਹਾਂ ਅਰ ਕੀ ਕਰ ਰਹੇ ਹਾਂ'

'ਪੰਜਾਬ ਵਿਚ ਸੈਂਕੜੇ ਅਮੀਰ, ਸਰਦਾਰ, ਰਈਸ, ਜਾਗੀਰਦਾਰ ਸੁਣੇ ਜਾਂਦੇ ਹਨ, ਜਿਨ੍ਹਾਂ ਦੇ ਰਾਜ ਭਾਗ, ਹੁਕਮ ਹਾਸਲ ਸਭ ਨਸ਼ਟ ਹੋ ਕੇ ਕੰਜਰਾਂ ਦੇ ਘਰ ਜਾ ਪਏ ਅਰ ਖ਼ਾਕ ਸ਼ਾਹ ਹੋ ਕੇ ਦੁਨੀਆ ਤੋਂ ਅਸ਼ੁੱਧ ਅੱਖਰ ਦੀ ਤਰ੍ਹਾਂ ਨਿਰਮਲ ਹੋ ਗਏ।'

*ਰਮਈਆ ਸੇਠ* ਵਿਚ ਕਈ ਥਾਂ ਉੱਤੇ ਵਾਰਤਕ, ਤੁਕਾਂਤਕ ਰੂਪ ਧਾਰਨ ਕਰਨ ਲੱਗ ਪੈਂਦੀ ਹੈ। ਰਤਨ ਨਾਥ 'ਸਰਸ਼ਾਰ'[5], ਮੁਹੰਮਦ ਹੁਸੈਨ 'ਆਜ਼ਾਦ'[6] ਤੇ ਮਿਰਜ਼ਾ ਰਜਬ ਅਲੀ ਬੇਗ 'ਸਰੂਰ'[7] ਦੀਆਂ ਲਿਖਤਾਂ ਨੇ ਕਈ ਲੇਖਕਾਂ ਉੱਤੇ ਅਸਰ ਪਾਇਆ ਹੈ। ਪੰਜਾਬੀ ਵਿਚ ਬਾਵਾ ਬੁੱਧ ਸਿੰਘ ਦੀ ਸ਼ੈਲੀ ਉੱਤੇ ਇਨ੍ਹਾਂ ਲਿਖਤਾਂ ਦਾ ਪ੍ਰਭਾਵ ਪ੍ਰਤੱਖ ਦਿੱਸਦਾ ਹੈ। ਇਸ ਨਾਵਲ

---

4. ਪਦ-ਜੋੜ ਅਸਲ ਵਾਲੇ ਹੀ ਰੱਖੇ ਗਏ ਹਨ।
5. (1846-1902) ਉਰਦੂ ਵਿਚ, ਇਨ੍ਹਾਂ ਦੀ ਪ੍ਰਸਿੱਧ ਪੁਸਤਕ ਹੈ *ਫ਼ਿਸਾਨਾਇ-ਆਜ਼ਾਦ* ।
6. (1835-1919) ਉਰਦੂ ਵਿਚ ਇਨ੍ਹਾਂ ਦੀਆਂ ਪ੍ਰਸਿੱਧ ਕਿਤਾਬਾਂ ਹਨ : *ਆਬਿ-ਹਯਾਤ, ਦਰਬਾਰਿ-ਅਕਬਰੀ, ਸੁਖ਼ਨਦਾਨਿ-ਫ਼ਾਰਸ*, ਆਦਿ।

ਵਿਚ ਵੀ, ਅਜਿਹੇ ਵਾਕ, ਇਸੇ ਪ੍ਰਭਾਵ ਦੀ ਉਪਜ ਹਨ[8] :

"ਜਿੱਥੇ ਤਬਲੇ ਦੀ ਥਾਪ, ਸਾਰੰਗੀ ਦੀ ਅਲਾਪ, ਕੈਂਸੀ ਦੀ ਝਨਕਾਰ, ਨਾਇਕਾ ਦਾ ਸ਼ਿੰਗਾਰ, ਫੁੱਲਾਂ ਦੀ ਮਹਿਕਾਰ, ਤਮਾਸ਼ਬੀਨਾਂ ਦੀ ਭਰਮਾਰ, ਬਸੰਤ ਦੀ ਬਹਾਰ ਨੂੰ ਮਾਤ ਪਾ ਦੇਂਦੀ ਹੈ";

"ਨਿੱਘਰ ਗਈ ਤੁਹਾਡੀ ਦਨਾਈ ਤੇ ਉੱਜੜ ਗਈ ਤੁਹਾਡੀ ਕਮਾਈ"

ਜਾਂ

"ਸਾਡੀ ਬੱਚੀ ਸੁਖੀ ਜੀਵਨ ਬਿਤਾਵੇ, ਪਰਾਈਆਂ ਝਿੜਕਾਂ ਨਾ ਖਾਵੇ"

ਜਿਵੇਂ ਮੈਂ ਉੱਪਰ ਦੱਸਿਆ ਹੈ, ਇਹ ਨਾਵਲ ਸੰਨ 1905 ਵਿਚ ਲਿਖਿਆ ਗਿਆ ਸੀ। ਓਦੋਂ ਲਾਲਾ ਜੀ ਦੀ ਉਮਰ 29 ਵਰ੍ਹੇ ਦੀ ਸੀ ਤੇ ਇਨ੍ਹਾਂ ਨੂੰ ਪਿੰਡ ਨਾਲ ਨਾਤਾ ਤੋੜਿਆਂ ਕੋਈ ਬਾਰਾਂ ਵਰ੍ਹੇ ਹੋ ਚੱਲੇ ਸਨ। ਪਰ ਨਾਵਲ ਵਿਚ ਕਿਤੇ ਕਿਤੇ ਉਹ ਠੇਠ, ਪੇਂਡੂ ਮੁਹਾਵਰਾ ਵਰਤਿਆ ਮਿਲਦਾ ਹੈ, ਜਿਸ ਲਈ ਇਨ੍ਹਾਂ ਦੀ ਕਵਿਤਾ ਮਸ਼ਹੂਰ ਹੈ। ਪੰਜਾਬੀ ਦੀਆਂ ਕਿੰਨੀਆਂ ਕੁ ਕਿਤਾਬਾਂ ਵਿਚ ਇਸ ਤਰ੍ਹਾਂ ਦੇ ਮੁਹਾਵਰੇ ਲੱਭਦੇ ਹਨ, ਜਿਵੇਂ :

ਸੇਠ-ਯਾਰ! ਖ਼ਰਚਾ ਬੜਾ ਪੜ ਜਾਇਗੋ।
ਮੁਕੰਦਾ-ਸੇਠ ਜੀ; ਕਿਉਂ ਝਪੀੜਾਂ ਵੱਟਦੇ ਹੋ ?

ਜਾਂ

"ਉਮਰ ਦੀ ਪੱਠੀ; ਸ਼ਕਲ ਦੀ ਪਰੀ, ਕੱਦ ਦੀ ਮਮੋਲ"

ਇਹ ਵਧੀਆ ਗੱਲ ਹੈ ਕਿ ਪਿੰਡ ਦਾ ਵਾਸ ਤਿਆਗ ਦੇਣ ਦੇ ਬਾਵਜੂਦ, ਲਾਲਾ ਜੀ ਦੀਆਂ ਅਗਲੀਆਂ ਲਿਖਤਾਂ ਵਿਚ ਹੌਲੀ ਹੌਲੀ ਖ਼ਾਲਸ ਪੇਂਡੂ ਬੋਲ ਵਰਤਣ ਦੀ ਸੰਗ ਖੁੱਲ੍ਹਦੀ ਹੀ ਗਈ ਹੈ।

ਇਸ ਤੋਂ ਮਗਰੋਂ ਜਿਸ ਕਿਤਾਬ ਦਾ ਪਤਾ ਲੱਗਦਾ ਹੈ, ਉਹ ਹੈ *ਪਰਦਾ ਕੀ ਹੈ ?* ਇਹ ਅਬਦੁਲ ਹਲੀਮ 'ਸ਼ਰਰ' (1860-1926) ਦੇ ਇਕ ਨਾਵਲ ਦਾ ਅਨੁਵਾਦ ਸੀ। *ਚਾਤ੍ਰਿਕ ਅਭਿਨੰਦਨ ਗ੍ਰੰਥ* ਵਿਚ, 151-52 ਸਫ਼ਿਆਂ ਉੱਪਰ, ਉਨ੍ਹਾਂ ਨੇ ਆਪਣੀਆਂ ਰਚਨਾਵਾਂ ਦੀ ਜਿਹੜੀ ਸੂਚੀ ਦਿੱਤੀ ਹੈ, ਉਸ ਵਿਚ ਆਪ ਇਸ ਕਿਤਾਬ ਦਾ ਜ਼ਿਕਰ ਕਰਨਾ ਭੁੱਲ ਗਏ ਜਾਪਦੇ ਹਨ। ਇਹ ਨਾਵਲ ਵਜ਼ੀਰ ਹਿੰਦ ਪ੍ਰੈੱਸ ਵੱਲੋਂ ਛਪਿਆ ਸੀ। ਇਹ ਮੇਰੀ ਨਜ਼ਰ ਵਿੱਚੋਂ ਤਾਂ ਨਹੀਂ ਲੰਘਿਆ, ਪਰ ਇਸ ਦੀ ਵਾਰਤਕ, 1907 ਵਿਚ ਖ਼ਾਲਸਾ ਟਰੈਕਟ ਸੁਸਾਇਟੀ, ਅੰਮ੍ਰਿਤਸਰ ਵੱਲੋਂ ਛਪੇ ਆਪ ਦੇ ਇਕ ਹੋਰ ਅਨੁਵਾਦ 'ਭਾਈ ਪ੍ਰਬੁੱਧ ਸਿੰਘ ਜੀ ਦਾ ਜੀਵਨ

---

7. (1784-1867) ਕਰਤਾ, *ਫ਼ਿਸਾਨਾਇ-ਅਜਾਇਬ* ।
8. ਲਾਲਾ ਜੀ ਨੂੰ ਉਰਦੂ ਸਾਹਿੱਤ ਦਾ ਕਾਫ਼ੀ ਸ਼ੌਕ ਰਿਹਾ ਹੈ। ਨਾਵਲਾਂ ਦੇ ਤਰਜਮੇ ਵਧੇਰੇ ਕਰ ਕੇ ਉਰਦੂ ਵਿੱਚੋਂ ਹੀ ਕੀਤੇ । ਆਪਣੀ 21 ਮਾਰਚ ਦੀ ਚਿੱਠੀ ਵਿਚ ਲਾਲਾ ਜੀ ਨੇ ਮੈਨੂੰ ਲਿਖਿਆ, "ਉਰਦੂ ਵਿਚੋਂ 'ਮੌਲਾਨਾ ਹਾਲੀ' ਮੇਰਾ ਮਨ ਭਾਉਂਦਾ ਕਵੀ ਸੀ। 'ਇਕਬਾਲ' ਦੀਆਂ ਦੋ ਕਵਿਤਾਵਾਂ (ਨਵਾਂ ਸ਼ਿਵਾਲਾ ਤੇ ਤਾਰਾ) ਨੂੰ *ਚੰਦਨਵਾੜੀ* ਵਿਚ ਵੀ ਦਿੱਤਾ ਹੈ...। ਅੰਮ੍ਰਿਤਸਰ ਵਿਚ 'ਬਜ਼ਮੇ ਸਰੋਸ਼' ਨਾਮ ਦੀ ਇਕ ਸਾਹਿਤਕ ਸਭਾ ਦਾ ਭੀ ਮੈਂਬਰ ਸੀ...। ਉਰਦੂ ਦੇ ਕਈ ਰਿਸਾਲੇ ਭੀ ਮੈਂ ਦੇਖਦਾ ਰਿਹਾ, ਜਿਨ੍ਹਾਂ ਵਿਚੋਂ *ਅਦਬੀ ਦੁਨੀਆ* ਬਹੁਤ ਅੱਛਾ ਸੀ।" ਮੌਲਾਨਾ ਹਾਲੀ ਦੀ ਲੰਮੀ ਕਵਿਤਾ 'ਚੁੱਪ ਕੀ ਦਾਦ' ਦਾ ਵੀ ਲਾਲਾ ਜੀ ਨੇ ਅਨੁਵਾਦ ਕੀਤਾ ਸੀ। ਉਰਦੂ ਨਾਲ ਇਸ ਸੰਬੰਧ ਦੇ ਕਾਰਨ ਹੀ ਆਪ ਪੰਜਾਬੀ ਵਿਚ ਉਰਦੂ-ਫ਼ਾਰਸੀ ਦੇ ਲਫ਼ਜ਼ ਵਰਤਣ ਤੋਂ ਸੰਕੋਚ ਨਹੀਂ ਸਨ ਕਰਦੇ।

ਸੁਧਾਰ' ਨਾਲ ਮੇਲ ਖਾਣ ਵਾਲੀ ਹੀ ਹੋਵੇਗੀ। ਭਾਈ ਪ੍ਰਬੁੱਧ ਸਿੰਘ ਪ੍ਰਸਿੱਧ ਨਾਵਲ *ਤੌਬਾਤੁੱਨ-ਨਸੂਹ*[9] ਦਾ ਖੁੱਲ੍ਹਾ ਅਨੁਵਾਦ ਸੀ, ਜੋ ਸੁਸਾਇਟੀ ਦੇ ਛੇ ਟਰੈਕਟਾਂ (ਨੰਬਰ 290-295) ਵਿਚ ਮੁੱਕਿਆ।

ਜਿਸ ਸਮੇਂ ਵਿਚ ਇਹ ਪੁਸਤਕ ਅਨੁਵਾਦੀ ਗਈ ਸੀ ਉਸ ਸਮੇਂ ਦਾ ਸਮਾਜ, ਸਾਹਿੱਤ ਤੇ ਇਖ਼ਲਾਕ ਦੀਆਂ ਕਿਨ੍ਹਾਂ ਕੀਮਤਾਂ ਨੂੰ ਪਿਆਰਦਾ ਸੀ, ਇਸ ਦੇ ਜਵਾਬ ਵਿਚ ਮੈਂ ਇਸ ਕਿਤਾਬ ਦੇ ਪੰਜਵੇਂ ਭਾਗ ਵਿੱਚੋਂ ਇਕ ਲੰਮਾ ਟੋਟਾ ਦੇਣਾ ਚਾਹੁੰਦਾ ਹਾਂ। ਪ੍ਰਸੰਗ ਇਉਂ ਚੱਲ ਰਿਹਾ ਹੈ ਕਿ :

> ਪ੍ਰਬੁੱਧ ਸਿੰਘ ਦਾ ਵੱਡਾ ਪੁੱਤਰ ਲਪਾੜ ਸਿੰਘ ਆਪਣੇ ਪਿਤਾ ਦੀਆਂ ਨਸੀਹਤਾਂ 'ਤੇ ਕੰਨ ਨਾ ਧਰਦਾ ਹੋਇਆ ਘਰੋਂ ਨੱਸ ਜਾਂਦਾ ਹੈ। ਪ੍ਰਬੁੱਧ ਸਿੰਘ ਨੇ ਉਸ ਦੇ ਕਮਰਿਆਂ ਦੀ ਫੋਲਾ-ਫਾਲੀ ਕਰ ਕੇ, ਉਥੋਂ ਹੀ ਇਕ ਸਲੋਤਰ ਨਾਲ ਸਭ ਦੀ ਖ਼ਬਰ ਲੈਣੀ ਆਰੰਭ ਦਿੱਤੀ; ਤੇ ਅੱਖ ਦੇ ਫੋਰ ਵਿਚ ਸਭ ਚੀਜ਼ਾਂ ਨੂੰ ਭੰਨ ਤੋੜ ਕੇ ਬਰਾਬਰ ਕਰ ਦਿੱਤਾ। ਹੋਰ ਜੋ ਕੁੱਝ ਬਚਿਆ ਉਸ ਨੂੰ ਵੇਹੜੇ ਵਿਚ ਰਖਾ ਕੇ ਅੱਗ ਲਾ ਦਿੱਤੀ, ਤੇ ਨੌਕਰਾਂ ਨੂੰ ਹੁਕਮ ਦਿੱਤਾ ਕਿ ਹੁਣ 'ਏਕਾਂਤ-ਭਵਨ' ਨੂੰ ਖੋਹਲੋ। ਇਸ ਵਿਚ ਸੁਣੱਪਨ ਦੇ ਸਾਮਾਨ ਸਮਿਆਨੇ ਦੇ ਬਾਝ ਕਿਤਾਬਾਂ ਦੀ ਇਕ ਅਲਮਾਰੀ ਸੀ। ਵੇਖਣ ਨੂੰ ਇੰਨੀਆਂ ਕਿਤਾਬਾਂ ਸਨ ਕਿ ਆਦਮੀ ਉਨ੍ਹਾਂ ਦਾ ਸੂਚੀ ਪੱਤਰ ਬਣਾਉਣ ਲੱਗੇ ਤਾਂ ਸਾਰੇ ਦਿਨ ਵਿਚ ਨਾ ਤਿਆਰ ਹੋਵੇ, ਪਰ ਕੀ ਗੁਰਮੁਖੀ, ਕੀ ਉਰਦੂ, ਕੀ ਅੰਗਰੇਜ਼ੀ ਸਭ ਦੀਆਂ ਸਭ, ਕੁੱਝ ਇਕ ਤਰ੍ਹਾਂ ਦੀਆਂ ਹੀ ਸਨ। ਝੂਠੇ ਕਿੱਸੇ, ਵਿਅਰਥ ਗੱਲਾਂ, ਗੰਦੇ ਨਾਵਲ, ਲੁੱਚੇ ਮਜ਼ਮੂਨ, ਭਲਮਣਸਾਊ ਤੋਂ ਹੀਣੀ ਲਿਖਤ; ਸ਼ਰਮ ਤੋਂ ਖ਼ਾਲੀ, ਨੀਤੀ ਦੇ ਵਿਰੁਧ ਹੀ ਸਨ। ਪ੍ਰਬੁੱਧ ਸਿੰਘ ਉਨ੍ਹਾਂ ਦੀਆਂ ਜਿਲਦਾਂ ਦਾ ਸੁਣੱਪਨ, ਛਾਪੇ ਦੀ ਸਫ਼ਾਈ, ਕਾਗਤ ਦੀ ਅਣਮੁੱਲਤਾ, ਲਿਖਤ ਦੀ ਸੁੰਦਰਤਾ, ਮਜ਼ਮੂਨਾਂ ਦੀ ਬਣਾਵਟ, ਕਵਿਤਾ ਦੇ ਅਲੰਕਾਰਾਂ ਨੂੰ ਦੇਖਦਾ ਸੀ ਤਾਂ ਉਸ ਨੂੰ ਕਵਿਤਾ ਦਾ ਇਕ ਭੰਡਾਰ ਨਜ਼ਰ ਪੈਂਦਾ ਸੀ, ਪ੍ਰੰਤੂ ਅਰਥ ਭਾਵ ਦੇ ਵਿਚਾਰ ਨਾਲ ਕੋਈ ਕਿਤਾਬ ਸਾੜਨ ਪਾੜਨ ਤੋਂ ਵਧ ਕੇ ਸਤਕਾਰ ਦੇ ਯੋਗ ਨਹੀਂ ਸੀ। ਇਸ ਦੇਖਭਾਲ ਵਿਚ ਉਸ ਨੂੰ ਦੁਪਹਿਰ ਹੋ ਗਈ, ਕਈ ਵਾਰ ਅੰਦਰੋਂ ਪ੍ਰਸ਼ਾਦ ਵਾਸਤੇ ਸੱਦਾ ਆਯਾ ਪਰ ਉਸ ਨੂੰ ਵੇਹਲ ਨਹੀਂ ਸੀ। ਘੜੀ ਮੁੜੀ ਕਿਤਾਬਾਂ ਨੂੰ ਉਲਟਾ ਪੁਲਟਾ ਕੇ ਦੇਖਦਾ ਤੇ ਰਖ ਦਿੰਦਾ, ਅੰਤ ਇਹੋ ਸਲਾਹ ਠਹਿਰੀ ਕਿ ਇਨ੍ਹਾਂ ਦਾ ਸਾੜ ਦੇਣਾ ਹੀ ਠੀਕ ਹੈ। ਸੋ ਭਰੀ ਭਰਾਈ ਅਲਮਾਰੀ ਕਿਤਾਬਾਂ ਦੀ ਵੇਹੜੇ ਵਿਚ ਰਖਾ ਕੇ ਲਕੜੀ ਦੇ ਤਖ਼ਤੇ ਹੇਠ ਉੱਪਰ ਲੁਵਾ ਕੇ ਅੱਗ ਲਗਾ ਦਿੱਤੀ। ਪ੍ਰਬੁੱਧ ਸਿੰਘ ਦਾ ਇਹ ਵਰਤਾਵ ਦੇਖ ਕੇ ਸਾਰਾ ਟੱਬਰ ਕੰਬ ਉੱਠਿਆ, ਸੀਤਲ ਸਿੰਘ ਨੱਸਾ ਨੱਸਾ ਗਿਆ ਤੇ ਅਪਨੀਆਂ ਦੋ ਕਿਤਾਬਾਂ ਵੀ ਚੁੱਕ ਲਿਆਇਆ ਤੇ ਪਿਤਾ ਨੂੰ ਕਿਹਾ ਕਿ ਮਹਾਰਾਜ ਐਹ ਦੋ ਕਿਤਾਬਾਂ ਮੇਰੇ ਪਾਸ ਭੀ ਇਸੇ ਗਤੀ ਦੇ ਲਾਇਕ ਪਈਆਂ ਹਨ। ਪ੍ਰਬੁੱਧ ਸਿੰਘ ਨੇ ਉਸ ਨੂੰ ਭੀ ਦੋ ਚਾਰ ਥਾਵਾਂ ਤੋਂ ਫੋਲ ਕੇ ਦੇਖਿਆ ਤੇ ਕਿਹਾ, ਅਸਲ ਵਿਚ ਇਸ ਦੇ ਮਜ਼ਮੂਨ, ਜਿੱਥੋਂ ਤਕ ਮੈਂ ਦੇਖਦਾ ਹਾਂ, ਗੰਦੇ ਤੇ ਅਯੋਗ ਹਨ। ਪ੍ਰੰਤੂ ਤੁਹਾਡੇ ਵੱਲੋਂ ਮੈਨੂੰ ਤਸੱਲੀ ਐ, ਜੇ ਚਾਹੋ ਤਾਂ ਅਪਨੀਆਂ ਕਿਤਾਬਾਂ ਰਖ ਲਵੋ। ਭਾਵੇਂ ਇਨ੍ਹਾਂ ਦਾ ਪੜ੍ਹਨਾ ਮੇਰੀ ਜਾਚ ਵਿਚ ਪਾਪ ਤੋਂ ਖ਼ਾਲੀ ਨਹੀਂ।

9. ਸ਼ਮਸੁਲ-ਉਲਮਾ ਖ਼ਾਨ ਬਹਾਦਰ ਡਾ. ਨਜ਼ੀਰ ਅਹਿਮਦ (1831-1912) ਦਾ ਰਚਿਆ ਉਰਦੂ ਨਾਵਲ।

ਸੀਤਲ ਸਿੰਘ—ਜਦ ਕਿਤਾਬ ਦੇਖਣ ਅਰ ਪੜ੍ਹਨ ਦੇ ਯੋਗ ਨਹੀਂ ਤਦ ਉਨ੍ਹਾਂ ਦਾ ਰਖਣਾ ਵਿਅਰਥ ਸਗੋਂ ਖ਼ਤਰਨਾਕ ਹੈ। ਚੰਗਾ ਹੋਵੇ ਜੇ ਇਨ੍ਹਾਂ ਨੂੰ ਭੀ ਵਿਚੇ ਧਰ ਦਿੱਤਾ ਜਾਵੇ।

ਪ੍ਰਬੁੱਧ ਸਿੰਘ—ਸ਼ਾਇਦ ਤੁਸੀਂ ਮੇਰੀ ਦਿਲ-ਰਖਣੀ ਨੂੰ ਕਹਿ ਰਹੇ ਹੋਵੋ ਤੇ ਪਿੱਛੋਂ ਇਸ ਗੱਲ ਦਾ ਖੇਦ ਹੋਵੇ।

ਸੀਤਲ ਸਿੰਘ—ਮੈਨੂੰ ਰੰਚਕ ਭੀ ਖੇਦ ਨਹੀਂ ਹੋਵੇਗਾ ਸਗੋਂ ਖ਼ੁਸ਼ੀ ਹੋਵੇਗੀ। ਸਾੜੀ ਜਾਵੇ ਉਹ ਭਾਈ ਸਾਹਿਬ ਦੀ ਦਿੱਤੀ ਹੋਈ ਉੱਤਮ ਸਿਖਯਾ ਦੀ ਪੋਥੀ, ਤੇ ਰਖੀਆਂ ਜਾਣ ਏਹ ਗੰਦੀਆਂ। ਮੈਂ ਜਾਣਦਾ ਹਾਂ ਕਿ ਭਰਾ ਜੀ ਦੀਆਂ ਕਿਤਾਬਾਂ ਹਨ ਪਰ ਇਹ ਉਸੇ ਭਾਈ ਸਾਹਿਬ ਵਾਲੀ ਪੁਸਤਕ ਦਾ ਕੋਪ ਵਰ੍ਹਿਆ ਹੈ। ਸਿਖਯਾ ਦੀ ਥਾਂ ਤੇ ਭੈ ਕਰਨ ਦਾ ਸਮਾਂ ਹੈ।

ਪ੍ਰਬੁੱਧ ਸਿੰਘ—ਪਰ ਕੀ ਲੋੜ ਹੈ ਕਿ ਤੁਹਾਡੀਆਂ ਕਿਤਾਬਾਂ ਭੀ ਇਸੇ ਕ੍ਰੋਧਮਈ ਚੰਡੇ ਦੀ ਭੇਟ ਹੋਣ।

ਸੀਤਲ ਸਿੰਘ—ਇਹ ਆਪਣੇ ਨਾਮ ਤੋਂ ਹੀ ਸਾੜੇ ਦੀਆਂ ਲੋੜਵੰਦ ਹਨ। ਆਗਯਾ ਕਰੋ ਤਾਂ ਝੋਕ ਦੇਵਾਂ।

ਪ੍ਰਬੁੱਧ ਸਿੰਘ—ਜੇ ਤੁਹਾਡੀ ਇਹੋ ਮਰਜ਼ੀ ਹੈ ਤਾਂ ਵਾਹ ਵਾ।

ਇਸ ਪਰ ਸੀਤਲ ਸਿੰਘ ਨੇ ਦੋਹਾਂ ਕਿਤਾਬਾਂ ਨੂੰ ਬਲਦੀ ਅੱਗ ਵਿਚ ਸਿੱਟ ਦਿੱਤਾ। ਸੀਤਲ ਸਿੰਘ ਦੀ ਰੀਸੋ ਰੀਸ ਭਾਈ ਸੁਜਾਨ ਸਿੰਘ ਨੇ ਭੀ 'ਇੰਦਰ ਸਭਾ' ਲਿਆ ਪਿਉ ਦੇ ਹਵਾਲੇ ਕੀਤੀ, ਤੇ ਕਿਹਾ ਕਿ ਇਕ ਦਿਨ ਕੋਈ ਕਿਤਾਬਾਂ ਵੇਚਣ ਵਾਲਾ ਗਲੀ ਵਿਚ ਆਯਾ ਸੀ। ਵੱਡੇ ਭਰਾ ਜੀ ਨੇ ਵਾਰੇ ਸ਼ਾਹ, ਸਭਾ ਸਿੰਗਾਰ, ਤੋਤਾ ਕਹਾਣੀ, ਗੁਲ ਬਕੌਲੀ, ਅਲਿਫ਼ ਲੈਲਾ, ਫ਼ਸਾਨਾਇ-ਅਜੈਬ, ਸ਼ਾਹ ਬਰਾਮ, ਸੋਹਣੀ ਕਾਦਰ, ਜੀਉਣਾ ਮੌੜ, ਝਗੜਾ ਸੌਂਕਣਾਂ ਤੇ ਹੋਰ ਫ਼ਾਰਸੀ ਦੇ ਬਹੁਤ ਸਾਰੇ ਦੀਵਾਨ, ਗ਼ਜ਼ਲਾਂ ਖ਼ਰੀਦੀਆਂ ਸਨ। ਉਸ ਵੇਲੇ ਮੈਂ ਭੀ ਕੋਲ ਬੈਠਾ ਸਾਂ, ਮੈਨੂੰ ਕਹਿਣ ਲੱਗੇ, ਸੁਜਾਨ ਸਿੰਘ ਤੂੰ ਭੀ ਕੋਈ ਕਿਤਾਬ ਲੈ ਲੈ।

ਮੈਂ— ਜੋ ਤੁਹਾਡਾ ਜੀ ਕਰੇ ਲੈ ਦਿਓ।

ਭਰਾ ਜੀ—ਕੇਹੜੀ ਕਿਤਾਬ ਤੈਨੂੰ ਲੈ ਦਿਆਂ ? ਇਹ ਕਿਤਾਬਾਂ ਜੋ ਮੈਂ ਲਈਆਂ ਹਨ ਇਕ ਤਾਂ ਮੇਰੇ ਕੰਮ ਦੀਆਂ ਹਨ ਦੂਜੇ ਤੈਨੂੰ ਇਨ੍ਹਾਂ ਦਾ ਸਵਾਦ ਭੀ ਨਹੀਂ ਆਉਂਦਾ। ਕਿਤਾਬਾਂ ਵਾਲੇ ਦੀ ਸਾਰੀ ਗਠੜੀ ਵਿੱਚੋਂ ਇਹ 'ਇੰਦਰ ਸਭਾ' ਤੇ ਇਕ 'ਕਿੱਸਾ ਦਿਲ ਖ਼ੁਰਸ਼ੈਦ' ਦਾ ਬੜਾ ਸਵਾਦੀ ਹੈ। ਭਰਾ ਜੀ ਨੇ ਕਿਉਂਕਿ ਕਿੱਸੇ ਦੀ ਬੜੀ ਵਡਿਆਈ ਕੀਤੀ ਸੀ, ਮੈਂ ਪਹਿਲੇ ਉਸੇ ਨੂੰ ਖੋਲ੍ਹਿਆ। ਪਤ੍ਰਾ ਉਲਥਦਿਆਂ ਹੀ ਗੰਦੀਆਂ ਗੱਲਾਂ ਨਿਕਲੀਆਂ, ਇਸ ਤੋਂ ਮੇਰਾ ਜੀ ਕੁੱਝ ਐਸਾ ਖੱਟਾ ਹੋ ਗਿਆ, ਕਿ ਮੈਂ ਦੋਵੇਂ ਕਿਤਾਬਾਂ ਮੋੜ ਦਿੱਤੀਆਂ ਪਰ ਭਰਾ ਜੀ ਨੇ ਏਹ ਇੰਦ੍ਰ ਸਭਾ ਬਦੋ ਬਦੀ ਮੇਰੇ ਗਲ ਮੜ੍ਹ ਦਿੱਤੀ। ਇਕ ਦਿਨ ਸਬੱਬ ਨਾਲ ਸ੍ਰੀ ਮਤੀ ਜੀ ਦੇ ਦੋਹਤ੍ਰੇ ਨੇ ਇਸ ਨੂੰ ਮੇਰੇ ਬਸਤੇ ਵਿਚ ਪਈ ਦੇਖ ਕੇ ਪੁੱਛਿਆ, ਸ਼ਾਬਾ ਭਾਈ ਸੁਜਾਨ ਸਿੰਘ! ਤੁਸੀਂ ਤਾਂ ਬੜੇ ਬਹਾਦਰ ਨਿਕਲੇ।

ਮੈਂ— ਕਿਉਂ ਜੀ ?

ਸ੍ਰੀਮਤੀ ਜੀ ਦਾ ਦੋਹਤ੍ਰਾ—ਤੁਹਾਨੂੰ ਐਸੀਆਂ ਕਿਤਾਬਾਂ ਪੜ੍ਹਨ ਦੀ ਕੀ ਲਟਕ ਹੈ ?

ਮੈਂ— ਮੈਨੂੰ ਭਰਾ ਜੀ ਨੇ ਲੈ ਦਿੱਤੀ ਹੈ, ਕਿਉਂ, ਕੀ ਇਹ ਕਿਤਾਬ ਚੰਗੀ ਨਹੀਂ ?

ਸ੍ਰੀ ਮਤੀ ਜੀ ਦਾ ਦੋਹਤ੍ਰਾ—ਮਾੜੀ ਦੀ ਤਾਂ ਮੈਂ ਜਾਣਦਾ ਨਹੀਂ ਪਰ ਜੇ ਨਾਨੀ ਜੀ ਨੇ ਕਿਤੇ

ਦੇਖ ਲਿਆ ਤਾਂ ਭਾਵੇਂ ਸਾਨੂੰ ਤੁਹਾਨੂੰ ਨਾਲ ਬੈਠਣੋਂ ਉਠਣੋਂ ਮਨੇ ਕਰ ਦੇਣ। ਭਲਾ ਕੋਈ ਐਸੀਆਂ ਗੰਦੀਆਂ ਗੱਲਾਂ ਦੀਆਂ ਕਿਤਾਬਾਂ ਵੀ ਪੜ੍ਹਦਾ ਹੈ ?

ਤਦ ਮੈਂ ਲਿਆ ਕੇ ਇਸ ਨੂੰ ਰੱਦੀ ਵਿਚ ਛਪਾ ਛਡਿਆ, ਅੱਜ ਮੈਨੂੰ ਯਾਦ ਆ ਗਈ ਤਾਂ ਮੈਂ ਸੋਚਿਆ ਜੋ ਇਹ ਭੀ ਆਪਣੀ ਮੁਰਾਦ ਨੂੰ ਪਹੁੰਚ ਜਾਏ[10] (ਪਦ-ਜੋੜ ਅਸਲ ਵਾਲੇ ਰੱਖੇ ਗਏ ਹਨ)।

ਇਸ ਅਨੁਵਾਦ ਦੀ ਬੋਲੀ, ਕੁੱਝ ਤਾਂ ਅਸਲ ਦੇ ਮਗਰ ਚਲਣ ਦੀ ਮਜਬੂਰੀ ਕਰ ਕੇ ਤੇ ਕੁੱਝ ਗੂੜ੍ਹੀ ਸਿੱਖੀ ਰੰਗਤ ਚੜ੍ਹ ਜਾਣ ਦੇ ਕਾਰਨ, ਕਿਤਾਬੀ ਤੇ ਇੱਕੋ ਠੱਪੇ ਦੀ ਹੈ। ਖ਼ਿਆਲਾਂ ਵਾਂਗ, ਬਾਲਾਂ ਤੇ ਬਿਰਧਾਂ ਦੀ ਬੋਲੀ ਦੀ ਪੱਧਰ ਵੀ ਇੱਕੋ ਹੈ। ਕਈ ਅਰਬੀ ਤੇ ਸੰਸਕ੍ਰਿਤ ਦੇ ਬੜੇ ਔਖੇ ਸ਼ਬਦ ਵਰਤੇ ਮਿਲਦੇ ਹਨ, ਜਿਵੇਂ :

"ਮੈਨੂੰ ਰੋਂਦੀ ਦੇਖ ਕੇ ਓਹ ਹੋਬ ਬੀ ਜਿਲਹਾਲ ਹੋਈ," ਜਾਂ, "ਫਿਰ ਉਸ ਨੇ ਜੋ ਵਿਸ਼ੇਸ਼ ਗੁਣ, ਜੀਵ ਨੂੰ ਅਕਲ ਬਖ਼ਸ਼ੀ ਹੈ ਤਾਂ ਇਸ ਵਿਸ਼ੇਸ਼ ਦਾ ਕੁਝ ਅਭਿਪ੍ਰਾਯ ਹੈ, ਪਰ ਕੀ ਹੈ ?"

ਜਿੱਥੋਂ ਤਕ ਬੋਲੀ ਤੇ ਖ਼ਿਆਲਾਂ ਦੀ ਇਕਸਾਰਤਾ ਦਾ ਸੰਬੰਧ ਹੈ, ਕਸੂਰ ਲਾਲਾ ਜੀ ਦਾ ਨਹੀਂ, ਸਗੋਂ ਜਿਵੇਂ ਮੈਂ ਉੱਪਰ ਇਸ਼ਾਰਾ ਕੀਤਾ ਹੈ, ਅਸਲ ਕਿਤਾਬ ਦਾ ਹੈ। ਲਾਲਾ ਜੀ ਨੇ ਤਾਂ ਕੇਵਲ ਗੂੜ੍ਹੇ ਮੁਸਲਮਾਨੀ ਰੰਗ ਵਾਲੀ ਕਿਤਾਬ ਉੱਤੇ ਓਨੀਓਂ ਗੂੜ੍ਹੀ ਸਿੱਖੀ ਰੰਗਤ ਚਾੜ੍ਹ ਦਿੱਤੀ ਹੈ। ਆਇਤਾਂ ਦੀ ਥਾਂ ਤੁਕਾਂ ਦੇ ਕੇ ਜਾਂ ਹੋਰ ਨਿੱਕੀਆਂ ਤਬਦੀਲੀਆਂ ਕਰ ਕੇ, ਕੁੱਝ ਇਸ ਤਰ੍ਹਾਂ ਦਾ ਪ੍ਰਭਾਵ ਪੈਂਦਾ ਹੈ, ਜਿਵੇਂ ਕਿਸੇ ਇਤਿਹਾਸਿਕ ਮਸੀਤ ਨੂੰ 'ਗੁਰਦੁਆਰਾ ਸਾਹਿਬ' ਦਾ ਰੂਪ ਦੇ ਦਿੱਤਾ ਗਿਆ ਹੋਵੇ। ਆਖ਼ਰ, ਕਿਤਾਬ ਖ਼ਾਲਸਾ ਟਰੈਕਟ ਸੁਸਾਇਟੀ ਨੇ ਛਾਪਣੀ ਸੀ ਤੇ ਲਾਲਾ ਜੀ ਨੂੰ ਬਾਬਾ ਨੌਧ ਸਿੰਘ ਦੇ ਕਰਤਾ ਦੀ ਸੰਗਤ ਵਿਚ ਰਹਿੰਦਿਆਂ ਉਸ ਵੇਲੇ ਪੂਰੇ 14 ਵਰ੍ਹੇ ਹੋ ਚੁੱਕੇ ਸਨ।

ਕਿਤਾਬ ਵਿਚ ਪਾਤਰਾਂ ਦੇ ਨਾਂ ਸੰਕੇਤੀ ਹਨ। ਜੋ ਕਿਸੇ ਦਾ ਸੁਭਾ ਹੈ, ਉਹ ਉਸ ਦੇ ਨਾਂ ਤੋਂ ਹੀ ਪ੍ਰਗਟ ਹੋ ਜਾਂਦਾ ਹੈ, ਜਿਵੇਂ ਪ੍ਰਬੁੱਧ ਸਿੰਘ, ਲਪਾੜ ਸਿੰਘ, ਸੀਤਲ ਸਿੰਘ, ਉਚਾਟ ਕੌਰ, ਗੁਣਵੰਤੀ, ਉਸ਼ਨਾਕੀ ਰਾਮ, ਆਦਿ।

1912 ਵਿਚ ਸ. ਅਮਰ ਸਿੰਘ ਮਾਲਕ, ਮਾਡਲ ਪ੍ਰੈਸ, ਲਾਹੌਰ ਨੇ ਆਪ ਦੀ ਇਕ ਕਿਤਾਬ *ਈਸਪ ਨੀਤੀ* ਦੋ ਜਿਲਦਾਂ ਵਿਚ ਛਾਪੀ। ਜੋ ਕੁੱਝ ਲਾਲਾ ਜੀ ਨੇ ਮੇਰੀ ਪੁੱਛ ਦੇ ਉੱਤਰ ਵਿਚ ਇਸ ਕਿਤਾਬ ਬਾਰੇ, ਆਪਣੀ ਇਕ ਚਿੱਠੀ ਵਿਚ ਲਿਖਿਆ, ਉਹ ਇਹ ਹੈ :

---

10. ਹੀਰ ਵਾਰਸ ਸ਼ਾਹ ਵਰਗੀਆਂ ਕਿਤਾਬਾਂ ਨੂੰ ਅਗਨੀ-ਭੇਟ ਕਰਨ ਵਿਚ ਪ੍ਰਬੁੱਧ ਸਿੰਘ ਦੀ ਉਤਾਵਲ ਵੇਖ ਕੇ ਮੈਨੂੰ ਈਰਾਨ ਦੇ ਇਤਿਹਾਸ ਦੀ ਇਹ ਵਾਰਤਾ ਯਾਦ ਆਉਂਦੀ ਹੈ :

"Daulat Shah, discussing the origins of Persian Poetry, relates that on one occasion a man of the court of Abdullah B. Tahir (A.D. 828-844) came at Nishapur and offered him an ancient Persian Book. To his enquiry, as to its nature, the man replied, "It is the Romance of Wamiq and Adhura, a pleasing tale which was compiled by wise men and dedicated to King Nushirwan." The Amir replied, "We are men who read the Quran and read not such books, but only the Scripture and Tradition...." He then ordered the Volume to be cast into the water...

Edward G. Browne, *A Literary History of Persia*, 1929, Vol. I, pp. 346-47.

"ਲੁਕਮਾਨ ਹਕੀਮ ਦੀਆਂ ਕਹਾਣੀਆਂ, ਦੋ ਜਿਲਦਾਂ ਦਾ ਤਰਜਮਾ, ਇਨ੍ਹਾਂ ਦੇ ਸਿਧਾਂਤ ਕਵਿਤਾ ਵਿਚ ਹੁੰਦੇ ਸਨ।"

ਇਸ ਤੋਂ ਪਿੱਛੋਂ, ਜਿੱਥੋਂ ਤਕ ਮੈਂ ਜਾਣਦਾ ਹਾਂ ਲਾਲਾ ਜੀ ਨੇ ਨਸਰ ਵਿਚ ਕੋਈ ਵੱਡੀ ਰਚਨਾ ਨਹੀਂ ਕੀਤੀ, ਪਰ ਕਦੀ ਕਹਾਣੀਆਂ ਤੇ ਲੇਖਾਂ ਦੇ ਰੂਪ ਵਿਚ ਤੇ ਕਦੀ ਭੂਮਿਕਾਵਾਂ ਦੀ ਸ਼ਕਲ ਵਿਚ ਲਾਲਾ ਜੀ ਕੁੱਝ ਨਾ ਕੁੱਝ ਲਿਖਦੇ ਜ਼ਰੂਰ ਰਹੇ ਹਨ। ਇਹ ਨਸਰ ਥੋੜੀ ਹੈ, ਪਰ ਹੈ ਗੁਣਾਂ ਵਾਲੀ। ਇਸ ਵਿਚ ਸਰਲਤਾ, ਠੇਠਤਾ ਤੇ ਪਕਿਆਈ ਹੈ। ਕਿਤਾਬੀ, ਧਾਰਮਿਕ ਜਾਂ ਬੋਝਲ ਮੁਹਾਵਰੇ ਦੀ ਵਰਤੋਂ ਕਰੀਬ ਕਰੀਬ ਮੁੱਕ ਗਈ ਹੈ[11]। ਇਹ ਮੁਹਾਵਰੇ ਵਿਚ ਤਬਦੀਲੀ ਕੀ ਸੀ, ਜਾਣੋਂ ਦਿਮਾਗ਼ ਤੋਂ ਇਕ ਬੋਝ ਲਹਿ ਜਾਣ ਦੀ ਨਿਸ਼ਾਨੀ ਸੀ। ਇਸ ਤੋਂ ਪਿੱਛੋਂ ਦਾ ਅਨੁਵਾਦ ਵੀ ਕੋਈ ਨਹੀਂ ਮਿਲਦਾ।

ਇਸ ਵੇਲੇ ਦੀ ਲਿਖਤ ਵਿਚ, ਸ਼ੋਖ਼ੀ ਤੇ ਕਰਾਰਾਪਨ, ਇੰਨ-ਬਿੰਨ ਚਿਤਰਨ ਤੇ ਕੁਦਰਤੀ ਗੱਲ-ਬਾਤ ਮਿਲਦੀ ਹੈ—ਖ਼ਾਸ ਕਰ ਕੇ ਤੀਵੀਆਂ ਦੀ ਗੱਲ-ਬਾਤ। ਉਦਾਹਰਣਾਂ ਤੋਂ ਇਹ ਗੱਲ ਵਧੇਰੀ ਸਪਸ਼ਟ ਹੋ ਜਾਵੇਗੀ। ਇਸ ਵੇਲੇ ਮੇਰੇ ਸਾਹਮਣੇ ਆਪ ਦੀਆਂ ਇਹ ਲਿਖਤਾਂ ਪਈਆਂ ਹਨ :

(ੳ) ਰਿਸਾਲਾ 'ਛਣਕਣਾ' (ਫ਼ਰਵਰੀ 1926) ਵਿਚ ਤਿੰਨ ਲੇਖ : 'ਕੁਪੱਤੀ ਵਹੁਟੀ', 'ਹੜੱਪ' ਤੇ 'ਚੌਧਰੀ ਜੀ'।

(ਅ) 'ਫੁਲਵਾੜੀ' (ਅਪ੍ਰੈਲ 1926) ਵਿਚ ਇਕ ਕਹਾਣੀ : 'ਦੁੱਖਾਂ ਦੇ ਦਿਹਾੜੇ'।

(ੲ) ਰਿਸਾਲਾ 'ਹੰਸ' (ਫ਼ਰਵਰੀ 1929) ਵਿਚ : 'ਮਾਧੋ ਦੀ ਕਹਾਣੀ'।

(ਸ) ਰਿਸਾਲਾ 'ਹੰਸ' (ਅਪ੍ਰੈਲ 1929) ਵਿਚ ਇਕ ਕਹਾਣੀ : 'ਸੁਮਿਤ੍ਰਾ ਦੀ ਮੌਤ'।

(ਹ) 1931 ਵਿਚ 'ਚੰਦਨ ਵਾੜੀ' ਵਿਚ ਲਿਖੀ 'ਆਪ ਬੀਤੀ'।

(ਕ) ਚਰਨ ਸਿੰਘ ਸ਼ਹੀਦ ਦੀ ਕਿਤਾਬ *ਬਾਦਸ਼ਾਹੀਆਂ* (1932) ਦੀ ਜਾਣ-ਪਛਾਣ।

(ਖ) 'ਕੇਸਰ ਕਿਆਰੀ' (1940) ਦਾ 'ਮੁਖ-ਬੰਧ'।

(ਗ) 'ਪੰਜ ਦਰਿਆ' (ਅਕਤੂਬਰ, ਨਵੰਬਰ, ਦਸੰਬਰ 1939 ਤੇ ਜਨਵਰੀ 1940) ਵਿਚ 'ਇੰਟਰਵਿਊ', 'ਜੀਵਨ ਜੋਤੀ' ਤੇ 'ਜੀਵਨ ਜੋੜ' ਦੇ ਸਿਰਲੇਖਾਂ ਹੇਠ ਦਿੱਤੀ ਇਕ ਨਾਟਕੀ ਗੱਲ-ਬਾਤ।

(ਘ) 'ਨੂਰ ਜਹਾਨ ਬਾਦਸ਼ਾਹ ਬੇਗਮ' (1944) ਤੇ 'ਨਵਾਂ ਜਹਾਨ' (1945) ਦੀਆਂ ਭੂਮਿਕਾਵਾਂ।

(ਙ) ਤਿੰਨ ਅਣਛਪੀਆਂ ਕਹਾਣੀਆਂ, ਜਿਨ੍ਹਾਂ ਦੇ ਨਾਂ ਹਨ : ਚੂਹੜਾ ਕੁੜਮ, ਅੰਨ੍ਹੀ ਮਨੁੱਖਤਾ ਤੇ ਲਾਟਰੀ।

(ਚ) 'ਚਾਤ੍ਰਿਕ ਅਭਿਨੰਦਨ ਗ੍ਰੰਥ' (1950) ਵਿਚ ਦਿੱਤੀ ਆਪਣੀ-ਜੀਵਨੀ।

'ਕੁਪੱਤੀ ਵਹੁਟੀ' ਵਿਚ ਇਕ ਪਤੀ ਰਾਤ ਨੂੰ ਦੇਰ ਨਾਲ ਘਰ ਪਹੁੰਚਦਾ ਹੈ, ਪਤਨੀ ਉਸ ਨੂੰ ਸੂਈ ਹੋਈ ਕੁੱਤੀ ਵਾਂਗ ਪੈ ਜਾਂਦੀ ਹੈ। ਕਿਸੇ ਲੜਾਕੀ ਤੀਵੀਂ ਦੀ ਲੁਤਰ ਲੁਤਰ ਕਰਦੀ ਜੀਭ ਦੀ ਵਾਹਵਾ ਨਕਲ ਲਾਹੀ ਹੈ। 'ਹੜੱਪ' ਵਿਚ ਇਕ ਬਾਲ-ਵਿਧਵਾ ਦਾ ਮਾਲ ਉਸ ਦੇ ਭਰਾ ਤੇ ਭਰਜਾਈ ਪੀ ਜਾਂਦੇ ਹਨ, ਜਿਸ ਤੋਂ ਦੁਖੀ ਹੋ ਕੇ ਉਹ ਆਤਮ-ਘਾਤ ਕਰ ਲੈਂਦੀ ਹੈ। 'ਚੌਧਰੀ ਜੀ' ਵਿਚ ਇਕ ਨਾਈ ਤੇ ਚੌਧਰੀ ਦੀ 'ਛਣਕਣੇ' ਰਿਸਾਲੇ ਸੰਬੰਧੀ ਗੱਲ-ਬਾਤ

11. 4-12-50 ਦੀ ਚਿੱਠੀ ਵਿਚ ਲਾਲਾ ਜੀ ਲਿਖਦੇ ਹਨ, "ਜਿਸ ਜ਼ਮਾਨੇ ਦੀਆਂ ਗੱਲਾਂ ਤੁਸੀਂ ਪੁੱਛਦੇ ਹੋ, ਉਹ ਕਲਾ ਦਾ ਵਿਕਾਸ ਕਾਲ ਸੀ।"

ਹੈ। 'ਦੁੱਖਾਂ ਦੇ ਦਿਹਾੜੇ' ਵਿਚ ਮਾਰਸ਼ਲ ਲਾ ਦੇ ਦਿਨਾਂ ਦੇ ਇਕ ਨਿਰਦੋਸ਼ ਕੈਦੀ ਦੀ ਤੀਵੀਂ ਦੀ ਤਰਸਯੋਗ ਹਾਲਤ ਦੱਸਣ ਦਾ ਜਤਨ ਹੈ।

ਇਨ੍ਹਾਂ ਕਹਾਣੀਆਂ ਵਿਚ, ਲਾਲਾ ਜੀ ਦੀਆਂ ਬਾਕੀ ਸਾਰੀਆਂ ਕਹਾਣੀਆਂ ਵਾਂਗ, ਧਿਆਨ ਵਾਲੀ ਗੱਲ ਕਹਾਣੀ-ਰਸ ਜਾਂ ਤਕਨੀਕ ਨਹੀਂ, ਬੋਲੀ ਜਾਂ ਮੁਹਾਵਰਾ ਹੀ ਹੈ।

'ਮਾਧੋ', ਇਕ ਯਤੀਮ ਦੀ ਕਹਾਣੀ ਹੈ, ਮੁੰਡਾ ਰੱਬ ਨੂੰ ਚਿੱਠੀ ਲਿਖਦਾ ਹੈ ਪਰ ਉਹ ਇਕ ਸਰਦੇ-ਪੁੱਜਦੇ ਬੰਦੇ ਦੇ ਹੱਥ ਲੱਗ ਜਾਂਦੀ ਹੈ, ਜਿਹੜਾ ਬੱਚੇ ਤੇ ਉਸ ਦੀ ਮਾਂ ਦੇ ਦੁੱਖ ਕੱਟਦਾ ਹੈ। 'ਸੁਮਿਤ੍ਰਾ ਦੀ ਮੌਤ' ਵਿਚ ਫੇਰ ਇਕ ਬਾਲ-ਵਿਧਵਾ ਦਾ ਆਤਮ-ਘਾਤ ਦੱਸਿਆ ਹੈ। ਵਿਧਵਾ ਦੇ ਦੁਖੜਿਆਂ ਦਾ ਬੜਾ ਸੁਚੱਜਾ ਤੇ ਪ੍ਰਭਾਵਸ਼ਾਲੀ ਬਿਆਨ ਹੈ।

ਤੀਵੀਆਂ ਦੀ ਬੋਲ-ਚਾਲ, ਉਨ੍ਹਾਂ ਦੀ ਖ਼ਾਸ ਵਿਅੰਗ ਜਾਂ ਚੋਟਮਈ ਸ਼ਬਦਾਵਲੀ, ਉਨ੍ਹਾਂ ਨੇ ਨਖ਼ਰੇ-ਨਿਹੋਰੇ ਤੇ ਲੜਾਈ-ਭਿੜਾਈ ਨੂੰ ਲਾਲਾ ਜੀ ਨੇ ਏਥੇ ਹੀ ਨਹੀਂ, ਹੋਰ ਵੀ ਹਰ ਥਾਂ ਬੜੇ ਵੇਰਵੇ ਤੇ ਸਚਾਈ ਨਾਲ ਨਿਭਾਇਆ ਹੈ। ਇਨ੍ਹਾਂ ਦੀ ਹੱਦ ਘਰੋਗੀ ਖਿੱਚੋ-ਤਾਣਾਂ, ਨਿੱਕੇ ਨਿੱਕੇ ਝਗੜਿਆਂ ਤੇ ਬਾਲ਼ਗਾਂ ਦੀ (ਬੱਚਿਆਂ ਦੀ ਨਹੀਂ) ਅੰਦਰ-ਬਾਹਰ ਦੀ ਬੋਲ-ਚਾਲ ਨੂੰ ਚਿਤਰਨ ਤੇ ਭਾਈਚਾਰਕ, ਸਮਾਜਿਕ ਤੇ ਸਦਾਚਾਰਕ ਕੁਰੀਤੀਆਂ ਨੂੰ ਸੁਧਾਰਨ ਦਾ ਇਕ ਸੁਹਣਾ ਸਾਧਨ ਹੈ। ਇਸ ਵਿਚ ਕਹਾਣੀ, ਵਾਰਤਾਲਾਪ, ਵਰਣਨ ਜਾਂ ਬਿਰਤਾਂਤ ਦੀ ਉੱਤਮ ਰਚਨਾ ਹੋ ਸਕਦੀ ਹੈ। ਜਿੱਥੇ ਕਿਤੇ ਇਨ੍ਹਾਂ ਨੇ ਗੱਦ ਤੋਂ ਇਹ ਕੰਮ ਲਿਆ ਹੈ ਉਸ ਵਿਚ ਜਾਨ ਹੁੰਦੀ ਹੈ ਪਰ ਜਦੋਂ ਇਸ ਨੂੰ ਕਿਸੇ ਹੋਰ ਮੰਤਵ ਦੀ ਪੂਰਤੀ ਲਈ ਵਰਤਿਆ ਹੈ ਤਾਂ ਉਹ ਪਹੇ ਤੋਂ ਉੱਖੜੀ ਜਾਪਣ ਲੱਗ ਪੈਂਦੀ ਹੈ।

*ਬਾਦਸ਼ਾਹੀਆਂ* ਵਿਚ ਚਰਨ ਸਿੰਘ 'ਸ਼ਹੀਦ' ਦੀ ਜਾਣ-ਪਛਾਣ ਇਸ ਤਰ੍ਹਾਂ ਸ਼ੁਰੂ ਕੀਤੀ ਹੈ:

ਇਸ ਪਵਿੱਤ੍ਰ ਹਸਤੀ ਦਾ ਪ੍ਰਕਾਸ਼ ਸੰਨ 1927 ਵਿਚ ਹੋਇਆ, ਪਰ ਮੇਰੇ ਮਿਤ੍ਰ ਪਾਠਕ ਇਹ ਗੱਲ ਨੋਟ ਕਰਕੇ ਬੜੇ ਹੈਰਾਨ ਹੋਣਗੇ ਕਿ ਅੱਜ ਇਸ ਜਾਦੂਗਰ ਦੀ ਉਮਰ ਕੁੱਝ ਉਪਰ 40 ਬਰਸ ਦੀ ਹੈ (ਇਹ ਜਾਣ-ਪਛਾਣ ਦਸੰਬਰ 1932 ਵਿਚ ਲਿਖੀ ਗਈ ਸੀ)।

ਇਸ ਸ਼ੋਖ਼ੀ ਤੇ ਹਾਸ[12] ਦੀ ਵਰਤੋਂ ਤੋਂ ਜ਼ਾਹਰ ਹੁੰਦਾ ਹੈ ਕਿ ਬੋਲੀ ਉੱਪਰ ਚਾਤ੍ਰਿਕ ਜੀ ਦੀ ਪਕੜ ਮਜ਼ਬੂਤ ਹੋ ਚੁੱਕੀ ਹੈ। ਇਸ ਜਾਣ-ਪਛਾਣ ਵਿਚ ਤੇ ਇਸ ਤੋਂ ਮਗਰੋਂ ਲਿਖੀਆਂ ਚੀਜ਼ਾਂ ਵਿਚ ਲਾਲਾ ਜੀ ਨੇ ਅਜਿਹੀ ਬੋਲੀ ਵਰਤੀ ਹੈ, ਜਿਸ ਵਿਚ ਫ਼ਾਰਸੀ ਤੇ ਸੰਸਕ੍ਰਿਤ ਮੂਲ ਵਾਲੇ ਸ਼ਬਦਾਂ ਦਾ ਬੜਾ ਸੁੰਦਰ ਰਲਾਉ ਹੈ। ਇਹ ਕਦੀ ਸੰਭਵ ਨਾ ਹੁੰਦਾ ਜੇ ਲਿਖਾਰੀ ਦਾ ਝੁਕਾ ਆਮ ਬੋਲ-ਚਾਲ ਵਾਲੀ ਜ਼ਬਾਨ ਅਪਣਾਉਣ ਵੱਲ ਨਾ ਹੁੰਦਾ। ਇਹ ਇਨ੍ਹਾਂ ਦੀ ਕੋਈ ਸਧਾਰਨ ਜਿਹੀ ਪ੍ਰਾਪਤੀ ਨਹੀਂ। ਪੰਜਾਬੀ ਦੇ ਗੱਦ-ਲੇਖਕਾਂ ਵਿੱਚੋਂ ਇਕ ਅੱਧੇ ਨੂੰ ਛੱਡ ਕੇ ਬਾਕੀ ਸਾਰੇ ਜਾਂ ਤਾਂ ਲੋੜੀਂਦੇ ਸ਼ਬਦ ਟੋਲਣ ਤੇ ਘੜਨ ਵਿਚ ਰੁੱਝੇ ਹੋਏ ਹਨ ਤੇ ਜਾਂ ਫ਼ਾਰਸੀ ਤੇ ਸੰਸਕ੍ਰਿਤ ਦਾ ਸਾਵਾਂ ਤੋਲ ਕਰਨ ਵਿਚ। ਇਸੇ ਕਰਕੇ (ਧਰਮ ਦੇ ਲਿਖਾਰੀਆਂ ਨੂੰ ਛੱਡ ਕੇ) ਸ਼ੈਲੀਆਂ ਤਾਂ ਭਾਵੇਂ ਹਰ ਤਰ੍ਹਾਂ ਦੀਆਂ ਮਿਲ ਜਾਂਦੀਆਂ ਹਨ ਪਰ ਦੋਸ਼-ਰਹਿਤ, ਸਰਲ ਸ਼ੈਲੀ ਅਜੇ ਬਹੁਤ ਘੱਟ ਮਿਲਦੀ ਹੈ। ਪਾਠਕਾਂ ਨੂੰ ਵੀ ਸ਼ਾਇਦ, ਮੇਰੇ ਵਾਂਗ, ਵੱਡੇ ਵੱਡੇ ਲਿਖਾਰੀਆਂ ਦਾ ਪਾਠ ਕਰਦੇ, ਕਈ ਵਾਰੀ ਇਹੋ ਜਿਹੇ ਸ਼ਬਦਾਂ ਜਾਂ ਵਾਕੰਸ਼ਾਂ ਨਾਲ ਵਾਹ ਪਿਆ ਹੋਵੇਗਾ,

---

12. ਸ. ਹਰਿੰਦਰ ਸਿੰਘ 'ਰੂਪ' ਨੇ, ਜਿਨ੍ਹਾਂ ਦੇ ਆਖਣ ਉੱਤੇ ਮੈਂ ਇਹ ਲੇਖ ਲਿਖਿਆ ਹੈ, 29 ਅਗਸਤ 1950 ਦੀ ਇਕ ਚਿੱਠੀ ਵਿਚ ਮੈਨੂੰ ਦੱਸਿਆ ਹੈ ਕਿ ਲਾਲਾ ਜੀ 'ਮਜ਼ਾਕੀਆ' ਲੇਖ ਵੀ ਲਿਖਦੇ ਹਨ। *ਖ਼ਾਲਸਾ ਯੰਗਮੈਨ* ਵਿਚ ਵੀ ਮਜ਼ਾਕੀਆ ਨਸਰ, ਨਜ਼ਮ ਆਉਂਦੀ ਰਹੀ ਹੈ।

ਜਿਨ੍ਹਾਂ ਨੂੰ ਪੰਜ ਸੱਤ ਵਾਰੀ ਉੱਚੀ ਉੱਚੀ ਬੋਲ ਲੈਣ ਤੋਂ ਪਿੱਛੋਂ ਦਾਤਨ ਕਰਨ ਦੀ ਲੋੜ ਨਹੀਂ ਰਹਿੰਦੀ। ਲਾਲਾ ਜੀ ਨੇ ਬਹੁਤ ਘੱਟ ਲਿਖਿਆ ਹੈ ਪਰ *ਬਾਦਸ਼ਾਹੀਆਂ* ਦੀ ਜਾਣ-ਪਛਾਣ ਤੋਂ ਲੈ ਕੇ ਉਸ ਤੋਂ ਮਗਰੋਂ ਜੋ ਕੁੱਝ ਲਿਖਿਆ ਹੈ, ਉਸ ਵਿਚ ਫ਼ਾਰਸੀ ਜਾਂ ਸੰਸਕ੍ਰਿਤ ਦੇ ਸ਼ਬਦਾਂ ਦੀ ਨਿਸਬਤ ਵਾਲੇ ਝਮੇਲੇ ਨੂੰ ਕਾਫ਼ੀ ਸਫਲਤਾ ਨਾਲ ਨਿਭਾਇਆ ਹੈ।

"ਇਸ ਸਾਰੀ ਖੁੱਲ੍ਹ-ਡੁੱਲ੍ਹ ਤੇ ਅਮਨ ਚੈਨ ਦੀ ਜੀਵਨ-ਤਾਰ, ਸਾਦਗੀ ਤੇ ਬੇਲੋੜਾਪਨ ਸੀ। ਸਾਧਾਰਣ ਜਹੀ ਖ਼ੁਰਾਕ, ਮੋਟਾ ਠੁੱਲ੍ਹਾ ਪਰ੍ਹਾਵਾ, ਲੋਹੇ ਅਤੇ ਲੂਣ ਤੋਂ ਸਿਵਾ ਹਰੇਕ ਚੀਜ਼ ਆਪਣੇ ਘਰਾਂ ਵਿਚੋਂ ਹੀ ਪੈਦਾ ਹੋ ਜਾਂਦੀ ਸੀ। ਦਿਨ ਰਾਤ ਚਰਖੇ ਚਲਦੇ; ਖੱਦਰ, ਪੈਂਸੀ, ਸੂਸੀ, ਖੇਸ, ਚੁਤਹੀਆਂ, ਲਾਚੇ, ਪੇਚੇ ਪਿੰਡ ਵਿਚ ਹੀ ਉਣੇ ਜਾਂਦੇ ਸਨ। ਸਰੀਰ ਨਰੋਏ, ਹੱਡਾਂ ਪੈਰਾਂ ਵਿਚ ਹਿੰਮਤ, ਕਮਾਈਆਂ ਵਿਚ ਬਰਕਤ ਤੇ ਦਿਲਾਂ ਵਿਚ ਸਬਰ ਸੰਤੋਖ ਦਾ ਵਾਸਾ ਹੁੰਦਾ ਸੀ। ਢੰਗਾਂ ਸੁਆਰਥਾਂ ਦੇ ਖ਼ਰਚ ਮਾਮੂਲੀ, ਲਵੇਰਾ ਆਮ, ਖੁਲ੍ਹੀਆਂ ਚਰਾਂਦਾਂ, ਵਿਹਲੀਆਂ ਜੂਹਾਂ ਤੇ ਦੁੱਧ ਘਿਉ ਦੀ ਲਹਿਰ ਬਹਿਰ, ਬਰਸਾਤ ਹੋਣੀ ਤੇ ਰੱਜ ਕੇ ਹੋਣੀ, ਘਾਹ ਪੱਠਾ ਅਸਇਆ ਹੋ ਜਾਣਾ, ਇਕ ਕਮਾਊ ਦੇ ਸਿਰ 'ਤੇ ਦਸ ਵਿਹਲੇ ਪਲ ਰਹੇ ਸਨ। ਵਿਹਲ ਤੇ ਬੇਫ਼ਿਕਰੀ ਕਾਫ਼ੀ ਤੋਂ ਵੱਧ ਸਨ। ਹਾੜ੍ਹੀ ਸੌਣੀ ਦੀ ਫ਼ਸਲ ਅੰਦਰੀਂ ਆ ਜਾਣ ਦੇ ਬਾਅਦ ਬਾਕੀ ਸਾਰਾ ਸਮਾਂ ਵਿਹਲ ਹੀ ਵਿਹਲ ਹੁੰਦੀ ਸੀ। ਬਰਸਾਤ ਦਾ ਛੱਟਾ ਪੈਂਦਿਆਂ ਹੀ ਬੋਹੜਾਂ ਪਿੱਪਲਾਂ ਦੇ ਥੱਲੇ ਜ਼ਿਮੀਂਦਾਰਾਂ ਨੇ ਦੁਪਹਿਰ ਕੱਟਣ ਲਈ ਘਰੋਂ ਮੰਜੇ ਲਿਆ ਡਾਹੁਣੇ, ਕਿਰਤੀ ਲੋਕਾਂ ਭੀ ਆਪਣੇ ਹੱਥ ਦੇ ਕੰਮ ਨਾਲ ਲੈ ਆਉਣੇ, ਵੰਝਲੀ, ਅਲਗੋਜ਼ਾ, ਤੂੰਬਾ, ਢੱਡ ਸਾਰੰਗੀ, ਹੀਰ ਰਾਂਝਾ, ਸੋਹਣੀ ਮਹੀਂਵਾਲ, ਸੱਸੀ ਪੁੰਨੂੰ, ਮਿਰਜ਼ਾ ਸਾਹਿਬਾਂ, ਪੂਰਨ, ਗੋਪੀ ਚੰਦ, ਸ਼ਾਹ ਬਹਿਰਾਮ, ਵਾਰਾਂ, ਸ਼ਾਹ ਮੁਹੰਮਦ ਦੇ ਬੈਂਤ ਤੇ ਹੋਰ ਅਨੇਕਾਂ ਦਿਲ ਪਰਚਾਵੇ ਦੇ ਸਾਮਾਨ ਜਾਗ ਉਠਦੇ ਸਨ। ਦਿਨ ਢਲਿਆਂ ਖੁਲ੍ਹੀ ਰੌੜ ਵਿਚ ਕੌਡ ਕਬੱਡੀ, ਸੌਂਚੀ, ਮੁਗਦਰ, ਛਾਲਾਂ, ਘੋਲ, ਆਦਿਕ ਸਖ਼ਤ ਕਸਰਤਾਂ ਹੋ ਜਾਣੀਆਂ। ਤਿਕਾਲੀਂ ਨ੍ਹਾ ਧੋ ਕੇ ਰੋਟੀ ਖਾਣੀ ਤੇ ਪਿੰਡੋਂ ਬਾਹਰ ਪਰਿਹਾਂ ਲੱਗਣੀ, ਅਖ਼ੀਰ ਸਭ ਨੇ ਸੁਖ ਦੀ ਨੀਂਦੇ ਸੌਂ ਜਾਣਾ। ਮਰਦਾਂ ਨਾਲੋਂ ਤ੍ਰੀਮਤਾਂ ਭੀ ਕਿਸੇ ਪਾਸਿਓਂ ਨਾ ਘੱਟ ਤੇ ਨਾ ਕਮਜ਼ੋਰ ਸਨ। ਤੜਕੇ ਉੱਠ ਕੇ ਟੱਬਰ ਜੋਗਾ ਆਟਾ ਪੀਹ ਲੈਣਾ, ਫੇਰ ਰਿੜਕਣਾ ਪਾ ਦੇਣਾ, ਉਸ ਦੇ ਬਾਅਦ ਛਾਹ ਵੇਲਾ ਤਿਆਰ ਕਰਨਾ, ਦੁਪਹਿਰੇ ਰੋਟੀ ਲੋੜ ਹੋਵੇ ਤੇ ਖੂਹਾਂ 'ਤੇ ਪੁਚਾਣ ਜਾਣਾ, ਘਰ ਆ ਕੇ ਚਰਖਾ ਜਾਂ ਕਸੀਦਾ ਛੋਹ ਦੇਣਾ। ਅਸਲ ਗੱਲ ਤਾਂ ਇਹ ਹੈ ਕਿ ਜ਼ਿਮੀਂਦਾਰਾ ਕਲਾਸ ਵਿਚ ਘਰ ਦਾ ਸਭ ਤੋਂ ਬਹੁਤਾ ਮਿਹਨਤੀ ਮੈਂਬਰ ਤ੍ਰੀਮਤ ਹੀ ਰਹੀ ਹੈ। ਜਿਸ ਘਰ ਨੂੰ ਤ੍ਰੀਮਤ ਨੇ ਸੁਘੜਤਾ ਨਾਲ ਸੰਭਾਲਿਆ ਹੋਏ, ਉਸ ਨੂੰ ਮਰਦ ਕਹੀ ਨਾਲ ਭੀ ਵਾਹ ਨਹੀਂ ਸਕਦਾ। ਇਸੇ ਉੱਤੇ ਪੰਜਾਬੀ ਦਾ ਅਖਾਣ ਹੈ:

ਰੰਨ ਜੱਟੀ, ਹੋਰ ਸਭ ਖਾਣ ਦੀ ਚੱਟੀ।"

ਕਿੰਨੇ ਨਿੱਕੇ ਨਿੱਕੇ ਸਾਧਾਰਣ ਵਾਕ ਹਨ, ਪਰ ਅੱਖਾਂ ਦੇ ਸਾਹਮਣੇ ਕਿੰਨੇ ਵੱਡੇ ਨਕਸ਼ੇ ਤੋਂ ਹੌਲੀ ਹੌਲੀ ਪਰਦਾ ਚੁਕੀਂਦਾ ਜਾਂਦਾ ਹੈ। ਕਿੰਨਾ ਥੋੜਾ ਬੁਰਸ਼ ਚੱਲਿਆ ਹੈ, ਪਰ ਕਿੰਨੀ ਛੇਤੀ ਨਿਸਚਿਤ ਰੂਪ ਉੱਘੜ ਖਲੋਤਾ ਹੈ। ਇਹ ਸਾਦਗੀ, ਸਰਲਤਾ ਤੇ ਨਿਰਛਲਤਾ ਕਈ ਸ਼ਿੰਗਾਰਾਂ, ਸਜਾਵਟਾਂ ਤੇ ਹੁਨਰਾਂ ਉੱਪਰ ਭਾਰੂ ਹੈ। ਇਸ ਲਿਖਤ ਵਿਚ ਇਕ ਕੁਦਰਤੀ ਵਹਾਉ ਹੈ, ਪਰ ਸੰਕੋਚ ਵਾਲਾ ਤੇ ਮੁਨਾਸਬ। ਬੋਲੀ ਸੁੱਚੀ ਤੇ ਟਕਸਾਲ ਵਿੱਚੋਂ ਨਿਕਲ ਹੋਈ ਹੈ। ਲਾਲਾ

ਜੀ ਦੀ ਹੁਣ ਦੀ ਰਚਨਾ ਦੇ ਨਿਖੇੜਵੇਂ ਗੁਣ ਸਹਜ-ਚਾਲ ਤੇ ਠੇਠ ਮੁਹਾਵਰਾ ਕਹੇ ਜਾ ਸਕਦੇ ਹਨ। ਆਪਣੇ ਖ਼ਿਆਲਾਂ ਦੀ ਪੁਸ਼ਟੀ ਲਈ ਮੈਂ ਥੱਲੇ ਕੁੱਝ ਹੋਰ ਨਮੂਨੇ ਦਿੱਤੇ ਹਨ। ਇਨ੍ਹਾਂ ਤੋਂ ਤੇ ਉੱਪਰ ਦਿੱਤੇ ਨਮੂਨਿਆਂ ਤੋਂ ਪ੍ਰਗਟ ਹੈ ਕਿ ਇਹ ਵਾਰਤਕ ਕਿਸੇ ਸਿੱਧਾਂਤੀ ਚਿੰਤਕ, ਕਲਪਨਾ ਦੇ ਖਟੋਲੇ ਉੱਤੇ ਉੱਡਣ ਵਾਲੇ ਕਵੀ ਜਾਂ ਅੱਗ ਵਰ੍ਹਾਉਣ ਵਾਲੇ ਵਖਿਆਨੀ ਦੀ ਰਚਨਾ ਨਹੀਂ; ਨਾ ਇਸ ਨੂੰ ਸੁਝਾਊ, ਵਿਅੰਗਮਈ ਜਾਂ ਵਿਸ਼ੇਸ਼ ਮੌਲਿਕਤਾ ਵਾਲੀ ਵਾਰਤਕ ਕਿਹਾ ਜਾ ਸਕਦਾ ਹੈ—ਇਹ ਹੈ ਸਾਧਾਰਨ ਚਟਖ਼ਾਰੇ ਵਾਲੀ ਵਾਰਤਕ ਤੇ ਇਸ ਦਾ ਗੁਣ ਹੈ ਸਾਧਾਰਨਤਾ ਵਿਚ ਧਰਤੀ ਦੇ ਨੇੜਲੇ ਲੋਕ-ਮੁਹਾਵਰੇ ਦਾ ਸਤਾਣਾ ਵਹਾਉ, ਜਿਸ ਦੀ ਪ੍ਰਾਪਤੀ ਕਰੜੇ ਅਭਿਆਸ ਨਾਲ ਹੀ ਹੋ ਸਕਦੀ ਹੈ।

ਏਥੇ ਮੈਂ ਉਹ ਨਮੂਨੇ ਦੇਂਦਾ ਹਾਂ ਜਿਨ੍ਹਾਂ ਵੱਲ ਮੈਂ ਉੱਪਰ ਇਸ਼ਾਰਾ ਕੀਤਾ ਹੈ:

*ਜੀਵਨ ਜੋਤ, ਪੰਜ ਦਰਿਆ*, ਜਨਵਰੀ 1940 ਵਿੱਚੋਂ:

'ਤੁਹਾਨੂੰ ਤੇ ਰਾਗ ਵਿਦਿਆ ਵੀ ਕਾਫ਼ੀ ਆਉਂਦੀ ਏ।'
'ਬਾਥ ਰੂਮ ਸਿੰਗਾਰ ਤੇ ਸਭ ਕੋਈ ਹੁੰਦਾ ਏ।'
'ਫੇਰ ਕੁੱਝ ਸੁਣਾਓ ਤੇ ਸਹੀ।'
'ਸ਼ਰਮਿੰਦਾ ਕਿਉਂ ਕਰਦੇ ਓ?'
'ਮੋਰਨੀ ਦੇ ਸਾਹਮਣੇ ਤੇ ਮੋਰ ਵੀ ਖੁੱਲ੍ਹ ਜਾਂਦੇ ਨੇ।'
'ਪਰ ਪੈਰਾਂ ਵੱਲ ਦੇਖ ਕੇ ਝੂਰਨ ਲੱਗ ਪੈਂਦੇ ਨੇ।'
'ਦੇਵਤਿਆਂ ਦੇ ਪੈਰ ਤੇ ਪੂਜੇ ਜਾਂਦੇ ਨੇ।'
'ਬੇਸ਼ਰਮ ਬਣਾਣਾ ਹੀ ਜੇ ਤਾਂ ਹਾਜ਼ਰ ਹਾਂ, ਪਰ ਜੇ ਮੋਰਨੀ ਵੀ ਨੱਚੇ ਤਾਂ।'
'ਖ਼ਰਬੂਜੇ ਨੂੰ ਦੇਖ ਕੇ ਹੀ ਖ਼ਰਬੂਜਾ ਰੰਗ ਪਕੜਦਾ ਹੈ। ਲਓ ਫੇਰ ਸੁਣ ਹੀ ਲਓ।'

*ਅੰਨ੍ਹੀ ਮਨੁੱਖਤਾ* ਵਿੱਚੋਂ (ਅਣਛਪਿਆ):

'ਚਾਚੀ! ਬੜਾ ਸ਼ੁਕਰ ਏ ਰੱਬ ਤੈਨੂੰ ਸੁੱਟ ਗਿਆ ਏ। ਹਿਹ ਤੂੰ ਨਵਾਂ ਜਰਮ ਹੀ ਸਮਝੀਂ। ਪਿੰਡ ਵਿਚ ਤੇ ਉਜਾੜ ਹੋਈ ਹੋਈ ਏ, ਸਾਰੀ ਰਾਤ ਕੁੱਤੇ ਰੋਂਦੇ ਰਹਿੰਦੇ ਨੇ।'

'ਪੁੱਤ, ਕਿਤੇ ਮੇਰਾ ਬੂਹਾ ਚੰਨਾ ਵੀ ਵੇਖਣਾ ਸੀ, ਕੋਈ ਨਖੱਤਾ ਫੋਲ ਫਾਲ ਨਾ ਗਿਆ ਹੋਵੇ, ਮੈਂ ਤੇ ਬੁੱਜੀ ਲਾਚੀ ਵਾਂਗ ਭਰਿਆ ਘਰ ਛੱਡ ਕੇ ਤੁਰ ਪਈ ਸਾਂ।'

*ਚੂਹੜਾ ਕੁੜਮ* ਵਿੱਚੋਂ (ਅਣਛਪਿਆ):

ਚੇਤੂ—ਚੌਧਰੀ! ਵਧਾਈ ਹੋਈ ਭਈ, ਬੜੀ ਸਾਰੀ।

ਬੁਲੰਦਾ—ਵਧਾਈ ਸ਼ਾਹ ਜੀ! ਤੁਹਾਨੂੰ ਹੋਵੇ। ਤੁਹਾਡੇ ਪੁੰਨ ਪਰਤਾਪ ਨਾਲ ਕੁੜੀ ਦੇ ਹੱਥ ਪੀਲੇ ਹੋ ਗਏ ਨੇ।

ਚੇਤੂ—ਸੁਣਾ ਕੁੜਮਾਂ ਨਾਲ ਚੰਗੀ ਰਹਿ ਬਣ ਆਈ? ਗਹਿਣਾਂ ਗੱਟਾ ਕੁੱਝ ਹੱਛਾ ਪੈ ਗਿਆ?

ਬੁਲੰਦਾ—ਕੁੜਮਾਂ ਨੇ ਮੇਰੀ ਗ਼ਰੀਬੀ ਨੂੰ ਕੱਜ ਲਿਆ। ਕੋਈ ਉੱਚੀ ਨੀਵੀਂ ਗੱਲ ਨਹੀਂ ਹੋਈ।

ਚੇਤੂ—ਪਰ ਜੁਆਨ! ਤੂੰ ਕੁੜਮ ਨੂੰ ਇਹ ਕੀ ਆਖਿਆ ਸੀ, ਪਈ 'ਚੂਹੜਾ ਕੁੜਮ ਬਣੀਂ ਤੇ ਖੱਤਰੀ ਕੁੜਮ ਨਾ ਬਣੀਂ।'

ਬੁਲੰਦਾ—(ਸ਼ਰਮਿੰਦਾ ਜਿਹਾ ਹੋ ਕੇ, ਘਾਬਰੀ ਬੋਲੀ ਨਾਲ) ਤੁਸੀਂ ਸ਼ਾਹ ਜੀ ਓਥੇ ਤੇ ਹੈਗੇ

ਈ ਨਹੀਂ ਸਓ, ਕਿਸੇ ਨੇ ਉੂਜ ਤੇ ਨਹੀਂ ਲਾਈ ?

ਚੇਤੂ—(ਤ੍ਰਭਕ ਕੇ) ਓਏ ਬੁਲੰਦਿਆ! ਮੈਂ ਕਿਤੇ ਕਾਕੜ ਭਾਂਡੇ ਤੇ ਨਹੀਂ ਸਾਂ ਗਿਆ ਹੋਇਆ। ਆਹ ਤੇਰੀ ਜੰਞ ਤੇ ਔਹ ਬੰਨੇ ਦੇ ਉਹਲੇ ਕਮਾਦ ਵਿਚ ਮੈਂ ਬੈਠਾ ਹੋਇਆ ਸਾਂ। ਮੁਕਰਨ ਦੀ ਕੀ ਲੋੜ ਏ, ਤੂੰ ਮੈਨੂੰ ਗੱਲ ਤੇ ਸਮਝਾ। ਰਾਮ ਜਾਣੇ, ਮੈਨੂੰ ਤੇ ਓਸੇ ਵੇਲੇ ਦੀ ਪਝੱਤਰੀ ਜਹੀ ਲਗੀ ਹੋਈ ਏ। ਤਾਂ ਤੇ ਭਈ, ਅਸੀਂ ਫੇਰ ਚੂਹੜਿਆਂ ਤੋਂ ਵੀ ਨਿਘਰ ਗਏ ਨਾ ?

ਬੁਲੰਦਾ—ਸ਼ਾਹ ਜੀ! ਗੱਲ ਮੂੰਹੋਂ ਨਿਕਲ ਤੇ ਗਈ ਸੀ ਜ਼ਰੂਰ, ਪਰ ਤੁਸਾਂ ਓਸ ਗੱਲ ਦਾ ਵਿਆਹ ਤੇ ਨਹੀਂ ਨਾ ਕਰਨਾ। ਜਾਣ ਦਿਓ, ਹੋ ਗਈ ਸੋ ਹੋ ਗਈ, ਬੇਸ਼ਕ ਲਓ! ਤੁਸੀਂ ਖ਼ੱਤਰੀ ਮਹਾਰਾਜੇ ਤੇ ਅਸੀਂ ਤੁਹਾਡਾ ਕੂੜਾ ਢੋਣ ਵਾਲੇ, ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗਾ ਤੇਲੀ। ਸਾਡੀ ਤੁਹਾਡੀ ਬਰਾਬਰੀ ਹੋ ਸਕਦੀ ਹੈ ?

ਚੇਤੂ—ਏਸ ਗੱਲ ਦਾ ਤੇ ਮੈਨੂੰ ਦੁਖ ਏ, ਪਰ ਮੈਨੂੰ ਏਸ ਬਿਚ ਬਿਚ ਦਾ ਸੁਆਦ ਨਹੀਂ ਆਉਂਦਾ ਤੇ ਮੈਨੂੰ ਨਿਰਖੋ ਕਰਕੇ ਦੱਸ ਪਈ ਚੂਹੜੇ ਕਿਸ ਗੱਲੋਂ ਚੰਗੇ ਨੇ ਤੇ ਖੱਤਰੀ ਕਿਹੜੀ ਗੱਲੋਂ ਭੈੜੇ।

ਬੁਲੰਦਾ—ਸ਼ਾਹ ਜੀ! ਜੇ ਤੁਸਾਂ ਨਿਰਖੋ ਕਰਨਾ ਈ ਏ ਤੇ ਚਲੋ ਹੱਟੀ ਤੇ, ਮੈਂ ਮੇਲ ਵਾਲਿਆਂ ਨੂੰ ਘਰ ਵਾੜ ਕੇ ਓਥੇ ਹੀ ਆਇਆ ਸਮਝੋ।

ਚੇਤੂ—ਚੰਗਾ ਇੰਜੇ ਸਹੀ, ਪਰ ਮੈਨੂੰ ਏਸ ਗੱਲ ਦਾ ਵੱਟ ਬੜਾ ਈ।

ਬੁਲੰਦਾ—ਤੁਸੀਂ ਫ਼ਿਕਰ ਜ਼ਰਾ ਵੀ ਨਾ ਕਰੋ, ਸ਼ਾਹ ਜੀ! ਮੈਂ ਹੁਣੇ ਆਇਆ।

(ਚੇਤੂ ਸ਼ਾਹ ਹੱਟੀ ਤੇ ਜਾ ਕੇ ਬੁੜਬੁੜਾਉਂਦਾ ਹੈ : ਵੇਖੋ ਜੀ, ਇਸ ਕੁੱਤੇ ਨੇ ਕੀਤਾ ਕੀ ? ਸੱਚ ਆਂਹਦੇ ਨੇ ਚੂਹੜਾ ਜਦ ਬੋਲੇਗਾ, ਵਖੀਓਂ ਬੋਲੇਗਾ)

# *ਯਾਦਾਂ 'ਕਵੀ' ਦੀਆਂ* *

ਮੈਂ ਅੱਠਵੀਂ ਜਮਾਤ ਵਿਚ ਪੜ੍ਹਦਾ ਸਾਂ ਜਦੋਂ ਮੇਰੀ ਮਾਂ ਨੇ, ਪਤਾ ਨਹੀਂ ਕਿੱਥੋਂ, ਆਪਣੇ ਪੜ੍ਹਨ ਲਈ 'ਕਵੀ ਕੁਟੀਆ', ਕਲਕੱਤੇ ਦੇ ਪੰਜਾਬੀ ਰਿਸਾਲੇ *ਕਵੀ* ਦਾ ਇਕ ਮੋਟਾ ਸਾਰਾ ਅੰਕ ਘਰ ਲੈ ਆਂਦਾ। ਜਿਨ੍ਹਾਂ ਸਕੂਲਾਂ ਵਿਚ ਮੈਂ ਪੜ੍ਹਿਆ ਸਾਂ, ਉਨ੍ਹਾਂ ਵਿਚ ਪੰਜਾਬੀ ਨਹੀਂ ਸੀ ਪੜ੍ਹਾਈ ਜਾਂਦੀ, ਪਰ ਊੜਾ-ਐੜਾ ਜਾਣਦੀ ਮੇਰੀ ਮਾਂ ਨੇ ਗੁਰਮੁਖੀ ਅੱਖਰਾਂ ਨਾਲ ਮੇਰੀ ਜਾਣ-ਪਛਾਣ ਕਾਫ਼ੀ ਚਿਰ ਪਹਿਲਾਂ ਕਰਵਾ ਦਿੱਤੀ ਹੋਈ ਸੀ, ਜਿਸ ਨੂੰ ਭਾਈ ਵੀਰ ਸਿੰਘ ਦੀ *ਸੁੰਦਰੀ* ਤੇ ਨਾਨਕ ਸਿੰਘ ਦੇ *ਚਿੱਟਾ ਲਹੂ* ਦੇ ਪਾਠਕ-ਧਰੀਕ ਗੁਣ ਨੇ ਕੁੱਝ ਪਕੇਰਾ ਵੀ ਕਰ ਦਿੱਤਾ ਹੋਇਆ ਸੀ। ਪਰ ਜਦੋਂ ਅਚਣਚੇਤ, ਘਰ ਵਿਚ 'ਕਵੀ' ਦਾ ਪ੍ਰਵੇਸ਼ ਹੋਇਆ ਤਾਂ ਉਸ ਦੀ ਸੁੰਦਰ ਰੰਗ-ਬਰੰਗੀ ਦੱਖ, ਕਵੀਆਂ ਦੀਆਂ ਤਸਵੀਰਾਂ, ਸਰਲ, ਸੌਖੀਆਂ ਨਜ਼ਮਾਂ, ਵੰਨ-ਸੁਵੰਨੇ ਮਜ਼ਮੂਨ ਤੇ ਮੋਹਨ ਸਿੰਘ ਮਾਹਰ ਦੀ 'ਦੰਦੋ-ਦੰਦ ਕਟੋਰੇ' ਦੀ ਬੇਲਿਹਾਜ਼ ਆਲੋਚਨਾ—ਇਹ ਸਾਰਾ ਕੁੱਝ ਮੇਰੇ ਪੰਜਾਬੀ ਰਚਨਾ-ਜਗਤ ਤੋਂ ਅਨਜਾਣ ਕਿਸ਼ੋਰ ਮਨ ਲਈ ਨਵਾਂ ਨਵਾਂ ਸੀ। ਮੈਂ ਉਸ ਅੰਕ ਦਾ ਕਈ ਵਾਰੀ ਰੱਜ ਰੱਜ ਕੇ ਪਾਠ ਕੀਤਾ। ਮਗਰੋਂ ਇਸ ਦੇ ਕੁੱਝ ਹੋਰ ਅੰਕ ਵੀ ਦ੍ਰਿਸ਼ਟੀਗੋਚਰ ਹੋਏ, ਜਿਨ੍ਹਾਂ ਵਿਚ ਪ੍ਰੋ. ਮੋਹਨ ਸਿੰਘ ਦੀ ਨਜ਼ਮ ਬਾਰੇ ਫ਼ੀਰੋਜ਼ਦੀਨ ਸ਼ਰਫ਼ ਤੇ ਧਨੀ ਰਾਮ ਚਾਤ੍ਰਿਕ ਵਰਗੇ ਕਵੀਰਾਜਾਂ ਦੇ ਵਿਚਾਰ ਵੀ ਪੜ੍ਹਨ ਨੂੰ ਮਿਲੇ। ਜੇ ਅੱਜ ਇਕ ਪਿੱਛਲ-ਝਾਤ ਰਾਹੀਂ ਮੈਂ ਇਹ ਲੱਭਣਾ ਚਾਹਾਂ ਕਿ ਮੇਰੇ ਮਨ ਵਿਚ ਭਾਸ਼ਾ ਦੀ ਸ਼ੁੱਧਤਾ ਤੇ ਮੁਹਾਵਰੇ ਦੀ ਠੇਠਤਾ ਦੀ ਚੇਤਨਾ ਕਦੋਂ ਪੈਦਾ ਹੋਈ, ਤਾਂ ਮੇਰੀ ਦ੍ਰਿਸ਼ਟੀ 'ਕਵੀ' ਉੱਤੇ ਖੜੀ ਹੁੰਦੀ ਹੈ; ਕਿਸੇ ਸਕੂਲ ਜਾਂ ਕਾਲਿਜ ਵਿਚ ਪੰਜਾਬੀ ਦੀ ਬਾਕਾਇਦਾ ਸਿੱਖਿਆ ਤੋਂ ਵਾਂਝੇ ਰਹਿਣ ਦੇ ਬਾਵਜੂਦ ਅਤੇ ਬਾਕਾਇਦਾ ਤੌਰ ਉੱਤੇ ਪੜ੍ਹੇ ਮਜ਼ਮੂਨਾਂ ਦੀ ਥਾਂ ਜੇ ਮੇਰੀ ਰੁਚੀ ਪੰਜਾਬੀ ਪੜ੍ਹਨ-ਪੜ੍ਹਾਉਣ ਵੱਲ ਹੋਈ ਤਾਂ ਇਸ ਵਿਚ ਵੀ ਮੈਂ, ਵੀਰ ਸਿੰਘ ਤੇ ਨਾਨਕ ਸਿੰਘ ਤੋਂ ਛੁੱਟ 'ਕਵੀ' ਦਾ ਪ੍ਰਭਾਵ ਵੇਖ ਸਕਦਾ ਹਾਂ। ਮੈਂ ਪੇਸ਼ਾਵਰ ਆਲੋਚਕ ਨਹੀਂ ਹਾਂ, ਪਰ ਮੈਂ ਆਲੋਚਨਾ ਦਾ ਪਹਿਲਾ ਸਬਕ 'ਕਵੀ' ਤੋਂ ਸਿੱਖਿਆ ਸੀ; ਮੈਂ ਕਵੀ ਨਹੀਂ ਹਾਂ, ਪਰ ਪਿੰਗਲ ਅਨੁਸਾਰ ਅੰਗ-ਨਿਖੇੜ ਦੀ ਕਲਾ ਦਾ ਪਹਿਲਾ ਪ੍ਰਦਰਸ਼ਨ 'ਕਵੀ' ਦੇ ਪੱਤਰਿਆਂ ਵਿਚ ਹੀ ਵੇਖਿਆ ਸੀ। ਇਸੇ ਤਰ੍ਹਾਂ, ਘਰ-ਬੈਠਿਆਂ, ਮੇਰੀ ਉਸ ਵੇਲੇ ਦੇ ਸਿਰਕੱਢ ਕਵੀਆਂ ਨਾਲ ਮੁਲਾਕਾਤ ਹੁੰਦੀ ਰਹੀ, ਜਿਸ ਕਰਕੇ ਪਿੱਛੋਂ, ਉਨ੍ਹਾਂ ਨਾਲ ਸਿੱਧੇ ਸੰਪਰਕ ਵੇਲੇ, ਉਪਰੇਪਨ ਦਾ ਕੋਈ ਇਹਸਾਸ ਨਾ ਹੋਇਆ।

'ਕਵੀ' ਰਾਹੀਂ ਜੋ ਕੁੱਝ ਮੈਨੂੰ ਪ੍ਰਾਪਤ ਹੋਇਆ, ਉਹੀ ਕੁੱਝ, ਬਲਕਿ ਉਸ ਤੋਂ ਵੀ ਵੱਧ ਮੇਰੀ ਪੋਚ ਦੇ ਜਾਂ ਮੈਥੋਂ ਕੁੱਝ ਵਡੇਰੀ ਪੋਚ ਦੇ ਹੋਰ ਅਨੇਕ ਸਮਕਾਲੀਆਂ ਨੂੰ ਪ੍ਰਾਪਤ ਹੋਇਆ ਹੋਵੇਗਾ। ਉਸ ਵੇਲੇ ਪੰਜਾਬੀ ਰਿਸਾਲਿਆਂ ਦੀ ਗਿਣਤੀ ਬਹੁਤੀ ਨਹੀਂ ਸੀ ਤੇ ਕਲਕੱਤਿਓਂ

---

* 11 ਜਨਵਰੀ, 1981 ਨੂੰ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਛਪੇ ਸੁਵੀਨਰ ਵਿਚ ਛਪਿਆ ਲੇਖ।

ਨਿਕਲਣ ਦੇ ਬਾਵਜੂਦ ਆਕਾਰ ਤੇ ਪ੍ਰਕਾਰ ਵਜੋਂ, 'ਕਵੀ' ਨੇ ਪੰਜਾਬ ਦੇ ਪਾਠਕਾਂ ਵਿਚ ਕਾਫ਼ੀ ਆਦਰਜੋਗ ਥਾਂ ਬਣਾਈ ਹੋਈ ਸੀ। ਉੱਭਰਦੇ ਕਵੀਆਂ ਤੋਂ ਲੈ ਕੇ ਸਥਾਪਿਤ ਕਵੀਆਂ ਤਕ, ਸਾਰੇ ਉਸ ਵਿਚ ਛਪਦੇ ਸਨ। ਇਕ ਵੱਡੀ ਗੱਲ ਇਹ ਹੋਈ ਕਿ ਉਸ ਦਾ ਸੰਪਾਦਕ, ਮੁਨਸ਼ਾ ਸਿੰਘ ਦੁਖੀ ਤੇ ਕਲਕੱਤੇ ਦੇ ਉਸ ਦੇ ਬਾਕੀ ਸਾਰੇ ਸਾਥੀ, ਜਿਨ੍ਹਾਂ ਵਿੱਚੋਂ ਸੌਦਾਗਰ ਸਿੰਘ ਭਿਖਾਰੀ ਦਾ ਨਾਂ ਮੈਨੂੰ ਵਿਸ਼ੇਸ਼ ਤੌਰ ਉੱਤੇ ਚੇਤੇ ਹੈ, ਆਪਣੀਆਂ ਕਲਮਾਂ ਨੂੰ ਦੇਸ-ਪਿਆਰ ਦੇ ਮਜੀਠੀ ਰੰਗ ਵਿਚ ਡੋਬ ਕੇ ਲਿਖਦੇ ਸਨ। ਹੌਲੀ-ਹੌਲੀ, 'ਕਵੀ'-ਪਰਿਵਾਰ ਖਿੰਡਣ ਲੱਗ ਪਿਆ ਕਿਉਂਕਿ ਦੁਖੀ ਜੀ ਵਰਗਿਆਂ ਦੇ ਦੇਸ-ਪਿਆਰ ਨੇ ਸੁਤੰਤਰਤਾ-ਸੰਗਰਾਮ ਦਾ ਪ੍ਰਚੰਡ ਰੂਪ ਧਾਰ ਲਿਆ। ਕੁਰਬਾਨੀ, ਸੰਘਰਸ਼, ਗੁਪਤ-ਵਾਸ, ਬਦੇਸ ਫੇਰੀ, ਜੇਲ੍ਹ-ਯਾਤਰਾ ਤੇ ਟੱਬਰ-ਟੀਰ ਦੀ ਦੁਖ-ਦਸ਼ਾ, ਆਦਿ ਦਾ ਜਿਹੜਾ ਚੱਕਰ ਉਸ ਵੇਲੇ ਦੇ ਦੇਸ-ਭਗਤਾਂ ਉੱਤੇ ਚੱਲਦਾ ਹੁੰਦਾ ਸੀ, ਉਹੀ 'ਦੁਖੀ' ਜੀ ਉੱਤੇ ਵੀ ਚੱਲਿਆ। 'ਕਵੀ' ਬੰਦ ਹੋ ਗਿਆ, ਪਰ ਟੁੱਟਦੇ ਤਾਰੇ ਵਾਂਗ ਆਪਣੇ ਪਿੱਛੇ ਇਕ ਚਾਨਣ ਦੀ ਲੀਕ ਛੱਡ ਗਿਆ।

## 2

ਬੜਾ ਚਿਰ ਮੇਰੇ ਮਨ ਵਿਚ ਇਕ ਰੀਝ ਮੁੜ ਮੁੜ ਕੇ ਸਿਰ ਚੁੱਕਦੀ ਰਹੀ ਕਿ 'ਕਵੀ'-ਕੁਟੀਆ ਵਾਲੀ ਟੋਲੀ ਨੇ ਆਪਣੇ ਵੇਲੇ ਪੰਜਾਬੀ ਦਾ ਬੜਾ ਨਿੱਗਰ ਕੰਮ ਕੀਤਾ ਹੈ, ਇਸ ਲਈ ਉਨ੍ਹਾਂ ਦੀ ਚਰਚਾ ਲੇਖਕ-ਮੰਚਾਂ ਉੱਤੇ ਚੱਲਣੀ ਚਾਹੀਦੀ ਹੈ ਤੇ ਮਾਨਤਾ ਵੀ ਹੋਣੀ ਚਾਹੀਦੀ ਹੈ। ਪਰ ਇਸ ਨੂੰ ਅਮਲ ਵਿਚ ਨਾ ਲਿਆਂਦਾ ਜਾ ਸਕਿਆ। ਜਦੋਂ ਮੈਂ ਪੰਜਾਬੀ ਸਾਹਿੱਤ ਅਕਾਡਮੀ ਦੇ ਰਿਸਾਲੇ *ਆਲੋਚਨਾ* ਦਾ ਸੰਪਾਦਕ ਸਾਂ ਤਾਂ ਮੈਂ ਆਪਣੇ ਮਿੱਤਰ ਪ੍ਰੋ. ਪ੍ਰੇਮ ਸਿੰਘ ਬਜਾਜ ਨੂੰ ਪ੍ਰੇਰਿਆ ਕਿ ਪੰਜਾਬ ਦੇ ਸਿਰ-ਕੱਢ ਸੁਤੰਤਰਤਾ-ਸੰਗ੍ਰਾਮੀਆਂ ਨਾਲ ਮੁਲਾਕਾਤਾਂ ਕਰ ਕੇ ਉਨ੍ਹਾਂ ਦੇ ਚਰਿੱਤਰਾਂ ਤੇ ਪ੍ਰੇਰਨਾ-ਸਰੋਤਾਂ ਦੇ ਨਵੇਂ ਨਵੇਂ ਤੱਥ ਸਾਹਮਣੇ ਲਿਆਂਦੇ ਜਾਣ। ਇਸ ਲੜੀ ਵਿਚ ਉਨ੍ਹਾਂ ਨੇ ਦੋ ਵਿਸਤ੍ਰਿਤ ਇੰਟਰਵਿਊ, ਬਾਬਾ ਸੋਹਨ ਸਿੰਘ ਜੀ ਭਕਨਾ ਤੇ ਸਰਦਾਰ ਮੁਨਸ਼ਾ ਸਿੰਘ ਜੀ ਦੁਖੀ ਨਾਲ ਕੀਤੇ, ਜੋ ਮਗਰੋਂ *ਆਲੋਚਨਾ* ਵਿਚ ਛਪੇ ਸਨ। ਜਦੋਂ ਅਜੇ 'ਦੁਖੀ' ਜੀ ਨਾਲ ਉਨ੍ਹਾਂ ਦੀ ਗੱਲ-ਬਾਤ ਜਾਰੀ ਸੀ, ਓਦੋਂ ਇਕ ਵਾਰੀ ਮੈਂ ਵੀ ਪ੍ਰੋ. ਪ੍ਰੇਮ ਸਿੰਘ ਜੀ ਦੇ ਨਾਲ 'ਦੁਖੀ' ਜੀ ਦੇ ਦਰਸ਼ਨਾਂ ਲਈ ਉਨ੍ਹਾਂ ਦੇ ਪਿੰਡ ਪਹੁੰਚਿਆ ਸਾਂ। ਸ਼ਾਮਾਂ ਢਲਦੀਆਂ ਪਈਆਂ ਸਨ, ਜਦੋਂ ਅਸੀਂ ਪਹੁੰਚੇ। ਉੱਚਾ ਲੰਮਾ ਕੱਦ, ਕਾਮਿਆਂ ਵਰਗੇ ਮੋਕਲੇ ਹੱਡ, ਚਿਹਰੇ ਉੱਤੇ ਅਨੇਕ ਖੱਟੇ-ਮਿੱਠੇ ਤਜਰਬਿਆਂ ਦੀ ਝੰਬਵਾਹੇ 'ਦੁਖੀ' ਜੀ ਕੁੱਝ ਚਿਰ ਪਿੱਛੋਂ ਸਾਈਕਲ ਉੱਤੇ ਘਰ ਮੁੜੇ ਸਨ। ਉਹ ਜਲੰਧਰ ਤੋਂ ਆ ਰਹੇ ਸਨ। ਵੇਖ ਕੇ ਖਿੜ ਗਏ, ਜੱਫੀਆਂ ਪਈਆਂ ਤੇ ਹੌਲੀ-ਹੌਲੀ ਸ਼ੁਰੂ ਹੋ ਕੇ ਗੱਲਾਂ ਭਖ ਗਈਆਂ। ਗੱਲਾਂ ਸਨ, 'ਕਵੀ ਕੁਟੀਆ' ਦੀਆਂ, 'ਦੇਸ ਦਰਪਣ' ਦੀਆਂ, ਨਿਰੰਜਨ ਸਿੰਘ ਤਾਲਿਬ ਦੀਆਂ, ਦੇਸ-ਭਗਤਾਂ ਦੀਆਂ, ਪੁਲਸ ਦੀਆਂ ਅੱਖਾਂ ਵਿਚ ਘੱਟਾ ਪਾਉਣ ਦੀਆਂ, ਬੰਦੀ ਜੀਵਨ ਦੀਆਂ, ਪੁਲਸ ਪਾਸੋਂ ਜਾਂ ਜੇਲ੍ਹ ਵਿੱਚੋਂ ਭੱਜਣ ਦੀਆਂ, ਗੁਪਤ-ਵਾਸ ਦੀਆਂ, ਅੰਗਰੇਜ਼ਾਂ, ਅਮਰੀਕਨਾਂ ਤੇ ਹਿੰਦੁਸਤਾਨੀਆਂ ਦੇ ਆਚਾਰ-ਵਿਹਾਰ ਦੀਆਂ। ਉਨ੍ਹਾਂ ਨੇ ਆਪਣੇ ਘਰ ਵਿਚ ਹੀ ਇਕ ਨਿੱਕਾ ਜਿਹਾ ਮੁਰਗੀ-ਖ਼ਾਨਾ ਬਣਾਇਆ ਹੋਇਆ ਸੀ। ਸਾਡੀ ਆਓ-ਭਗਤ ਲਈ ਖ਼ਬਰੇ ਇਕ ਕਿ ਦੋ ਮੁਰਗੀਆਂ ਝਟਕਾਈਆਂ ਗਈਆਂ, ਰਾਤ ਨੂੰ ਗੱਲਾਂ-ਬਾਤਾਂ ਕਰਦਿਆਂ ਦੇਰ ਨਾਲ ਸੁੱਤੇ। ਅਚਾਨਕ ਮੁਰਗੀਆਂ ਵੱਲੋਂ ਉੱਠਦੇ ਚੀਕ-ਚਿਹਾੜੇ ਤੇ ਹਫੜਾ-ਦਫੜੀ ਨੇ ਜਗਾ ਦਿੱਤਾ। ਦੁਖੀ ਜੀ ਭੱਜ ਕੇ ਖੁੱਡੇ ਵੱਲ ਗਏ, ਅਸੀਂ ਵੀ ਪਹੁੰਚੇ, ਪਰ ਜੰਗਲੀ ਬਿੱਲਾ ਅੱਠਾਂ ਮੁਰਗੀਆਂ ਦੀਆਂ ਗਿੱਚੀਆਂ ਮਰੋੜ ਗਿ

ਦੋ ਖੁੱਡੇ ਦੇ ਅੰਦਰੋਂ ਲੋਪ ਸਨ। ਅਸੀਂ ਇਸ ਨੁਕਸਾਨ ਉੱਤੇ ਅਫ਼ਸੋਸ ਪ੍ਰਗਟ ਕੀਤਾ ਤਾਂ ਦੁਖੀ ਜੀ ਨੇ ਹੱਸ ਕੇ ਕਿਹਾ, "ਇਹ ਤਾਂ ਤੁਹਾਨੂੰ ਇਕ ਨਮੂਨਾ ਵਿਖਾਇਆ ਹੈ। ਏਸ ਜੰਗਲੀ ਬਿੱਲੇ ਵਾਂਗ ਹੀ ਅੰਗਰੇਜ਼ ਦੀ ਪੁਲਸ ਸੁੱਤੇ ਪਏ ਲੋਕਾਂ ਨੂੰ ਆ ਨੱਪਿਆ ਕਰਦੀ ਸੀ।"

## 3

'ਦੁਖੀ' ਜੀ ਚੱਲ ਵੱਸੇ। ਉਨ੍ਹਾਂ ਦੇ ਤੁਰ ਜਾਣ ਨਾਲ 'ਕਵੀ' ਦਾ ਸਰ-ਸੰਚਾਲਕ ਏਸ ਜੱਗ ਉੱਤੇ ਨਾ ਰਿਹਾ। 'ਕਵੀ-ਕੁਟੀਆ' ਤੇ 'ਕਵੀ' ਦੀ ਚਰਚਾ ਦਾ ਮਾਮਲਾ ਕੁੱਝ ਠੰਡਾ ਪੈ ਗਿਆ ਪਰ ਕੁੱਝ ਚਿਰ ਪਿੱਛੋਂ ਮੈਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਸੇਵਾ ਕਰਨ ਦਾ ਮੌਕਾ ਮਿਲ ਗਿਆ। ਓਥੇ 'ਕਵੀ-ਕੁਟੀਆ' ਪਰਿਵਾਰ ਦੇ ਇਕ ਹੋਰ ਮੈਂਬਰ ਨਿਮਰਤਾ ਤੇ ਮਿਠਾਸ ਦੇ ਪੁੰਜ, ਸ੍ਰੀ ਗੁਰਾਂਦਿੱਤਾ ਖੰਨਾ ਨਾਲ ਮੇਲ ਦਾ ਸੁਭਾਗ ਪ੍ਰਾਪਤ ਹੋਇਆ। ਪਤਾ ਲੱਗਾ, ਭਿਖਾਰੀ ਜੀ ਵੀ ਅੰਮ੍ਰਿਤਸਰ ਵਿਚ ਹੀ ਰਹਿੰਦੇ ਹਨ। ਇਕ ਵਾਰੀ ਫੇਰ ਉਹੀ ਪੁਰਾਣੀ ਰੀਝ ਜਾਗ ਪਈ ਕਿ ਪੰਜਾਬੀ ਲੇਖਕਾਂ ਵੱਲੋਂ ਇਨ੍ਹਾਂ ਬਜ਼ੁਰਗ ਪੰਜਾਬੀ-ਸੇਵੀਆਂ ਦੇ ਰਿਣ-ਸਿਮਰਨ ਲਈ ਕੋਈ ਸਮਾਗਮ ਹੋਣਾ ਚਾਹੀਦਾ ਹੈ। ਗੁਰਚਰਨ ਸਿੰਘ ਸਹਿੰਸਰਾ ਜੀ ਦੇ ਜੀਉਂਦੇ-ਜੀ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਇਕ ਸਮਾਗਮ ਦੀ ਰੂਪ-ਰੇਖਾ ਤਿਆਰ ਹੋ ਗਈ ਸੀ, ਪਰ ਉਨ੍ਹਾਂ ਨੂੰ ਧੁਰ ਦਾ ਸੱਦਾ ਆ ਗਿਆ, ਜਿਸ ਕਰਕੇ ਗੱਲ ਸਿਰੇ ਨਾ ਚੜ੍ਹ ਸਕੀ। ਖ਼ੁਸ਼ੀ ਦੀ ਗੱਲ ਹੈ ਕਿ ਅੱਜ ਮੇਰੀ ਉਹ ਰੀਝ ਪੂਰੀ ਹੋ ਰਹੀ ਹੈ ਤੇ ਕੇਂਦਰੀ ਪੰਜਾਬੀ ਲੇਖਕ ਸਭਾ, ਅੰਮ੍ਰਿਤਸਰ ਦੀ ਲੋਕ-ਲਿਖਾਰੀ ਸਭਾ ਦੇ ਸਹਿਯੋਗ ਨਾਲ, 'ਕਵੀ-ਕੁਟੀਆ' ਕਲਕੱਤਾ ਨਾਲ ਸੰਬੰਧਿਤ ਪੰਜਾਬੀ ਦੇ ਦੋ ਮਹਾਨ ਬਜ਼ੁਰਗ ਸੇਵਕਾਂ—ਸ. ਸੌਦਾਗਰ ਸਿੰਘ ਭਿਖਾਰੀ, ਸ੍ਰੀ ਗੁਰਾਂਦਿੱਤਾ ਖੰਨਾ ਦੇ ਸਤਿਕਾਰ ਵਿਚ ਨਤ-ਮਸਤਕ ਹੋ ਕੇ, ਜੋ ਰਿਣ ਚੁਕਾਇਆ ਨਹੀਂ ਜਾ ਸਕਦਾ, ਉਸ ਨੂੰ ਚੁਕਾਉਣ ਵਿਚ ਜਤਨਸ਼ੀਲ ਹੈ। ਸਭਾ ਨੂੰ ਇਹਸਾਸ ਹੈ ਕਿ ਉਹ ਆਪਣੇ ਮਾਨਜੋਗ ਪ੍ਰਾਹੁਣਿਆਂ ਦੀ ਪ੍ਰਤੀਕ-ਮਾਤਰ ਮਾਨਤਾ ਹੀ ਕਰ ਰਹੀ ਹੈ, ਪਰ ਕਿਉਂਕਿ ਇਹ ਪ੍ਰਤੀਕ ਪੰਜਾਬੀ ਲੇਖਕਾਂ ਦੀ ਸਭ ਤੋਂ ਵੱਡੀ, ਸਭ ਤੋਂ ਵੱਧ ਨੁਮਾਇੰਦਾ ਤੇ ਸਭ ਤੋਂ ਸੰਗਠਿਤ ਸਭਾ ਵੱਲੋਂ ਕੀਤਾ ਜਾ ਰਿਹਾ ਹੈ, ਇਸ ਲਈ ਆਸ ਹੈ, ਇਸ ਨੂੰ ਕਲਮਕਾਰਾਂ ਦੇ ਸਨੇਹ, ਸ਼ਰਧਾ ਤੇ ਆਦਰ ਦਾ ਸੂਚਕ ਮੰਨ ਕੇ ਸਵੀਕਾਰ ਕੀਤਾ ਜਾਵੇਗਾ।

ਅੱਜ ਇਨ੍ਹਾਂ ਦੋਨਾਂ ਮੂਰਤੀਆਂ ਦੇ ਖੁੱਲ੍ਹੇ ਦਰਸ਼ਨ ਦੁਰਲੱਭ ਹਨ ਕਿਉਂਕਿ ਇਨ੍ਹਾਂ ਦੇ ਜਰਜਰੇ ਸਰੀਰ ਇਨ੍ਹਾਂ ਨੂੰ ਆਪੋ-ਆਪਣੇ ਘਰਾਂ ਦੀਆਂ ਦਲ੍ਹੀਜਾਂ ਵੀ ਨਹੀਂ ਟੱਪਣ ਦੇਂਦੇ, ਪਰ ਕੇਂਦਰੀ ਪੰਜਾਬੀ ਲੇਖਕ ਸਭਾ ਹਿਤੋਂ-ਚਿਤੋਂ ਅਰਦਾਸ ਕਰਦੀ ਹੈ ਕਿ ਇਹ ਮੂਰਤੀਆਂ ਅਰੋਗ ਤੇ ਚਿਰੰਜੀਵ ਰਹਿਣ ਤੇ ਸਭਾਵਾਂ ਦੀ ਰੌਣਕ ਬਣਦੀਆਂ ਰਹਿਣ!

# ਨੂਰਪੁਰੀ ਦੀ ਮੌਤ*

ਸਾਹਿੱਤ ਵਿਚ ਖੂਹ ਦਾ ਵਰਣਨ ਕਈ ਤਰ੍ਹਾਂ ਦਾ ਮਿਲਦਾ ਹੈ, ਜਿਵੇਂ ਰਾਜਾ ਬਿਕਰਮਾਜੀਤ ਦੀ ਇਕ ਕਥਾ ਵਿਚ ਰਾਜਾ ਕਿਸੇ ਡਰਾਉਣੇ ਖੂਹ ਵਿਚ ਉਤਰਦਾ ਹੈ, ਤਾਂ ਅਚਾਨਕ ਅਤੀ ਸੁੰਦਰ ਤੇ ਰਮਣੀਕ ਲੀਲ੍ਹਾ-ਭਵਨ ਦੇ ਗੁਪਤ ਰਾਹ ਖੁੱਲ੍ਹ ਜਾਂਦੇ ਹਨ।

ਹਜ਼ਰਤ ਯੂਸਫ਼ ਤੇ ਪੂਰਨ ਭਗਤ, ਦੋਹਾਂ ਨੂੰ ਖੂਹ ਦਾ ਭਿਆਨਕ ਅਨੁਭਵ ਹੋਇਆ, ਪਰ ਦੋਹਾਂ ਦੀ ਹਾਲਤ ਵਿਚ ਖੂਹ ਦਾ ਨਿੱਘ ਸਰੀਰ ਦੇ ਫੱਟਾਂ ਨੂੰ ਮੇਲਣ ਦੀ ਸੇਵਾ ਕਰਦਾ ਰਿਹਾ।

ਤਿਹਾਇਆ ਕਵੀ ਅਮੀਰ ਖ਼ੁਸਰੋ ਖੂਹ ਉੱਤੇ ਚਾਰ ਪਾਣੀ ਭਰਦੀਆਂ ਚਾਂਭਲੀਆਂ ਮੁਟਿਆਰਾਂ ਦੇ ਵੱਸ ਜਾ ਪੈਂਦਾ ਹੈ। ਉਹ ਪਾਣੀ ਪਿਆਉਣ ਤੋਂ ਪਹਿਲਾਂ ਖੀਰ, ਚਰਖੇ, ਕੁੱਤੇ ਤੇ ਢੋਲ ਨੂੰ ਕਵਿਤਾ ਦਾ ਵਿਸ਼ਾ ਬਣਿਆ ਵੇਖਣਾ ਚਾਹੁੰਦੀਆਂ ਹਨ। ਖ਼ੁਸਰੋ ਨੂੰ ਉਸੇ ਵੇਲੇ ਤੁਕਬੰਦੀ ਕਰਨੀ ਪੈਂਦੀ ਹੈ:

> ਖੀਰ ਪਕਾਈ ਜਤਨ ਸੇ, ਚਰਖਾ ਦੀਆ ਜਲਾ,
> ਆਇਆ ਕੁੱਤਾ ਖਾ ਗਿਆ, ਤੂ ਬੈਠੀ ਢੋਲ ਬਜਾ।

ਈਰਾਨ ਦਾ ਤਕਰੀਬਨ ਹਰ ਸ਼ਾਇਰ ਖੂਹ ਵਿਚ ਗੋਤਾ ਲਾਉਣ ਦੀ ਲੋਚਾ ਕਰਦਾ ਹੈ, ਪਰ ਇਹ ਖੂਹ ਜਾਂ ਤਾਂ ਮਾਸ਼ੂਕ ਦੀ ਠੋਡੀ ਵਿਚ ਹੁੰਦਾ ਹੈ ਜਾਂ ਉਸ ਦੀਆਂ ਗੱਲ੍ਹਾਂ ਵਿਚ।

ਦਮੋਦਰ ਦੀ ਹੀਰ ਵਿਚ ਮਸੀਤ ਦੇ ਖੂਹ ਉੱਤੇ ਰਾਂਝੇ ਦੇ ਹੁਸਨ ਦੇ ਬਲਵਾਨ ਤਣੁੱਕੇ ਦਾ ਸਬੂਤ ਮਿਲਦਾ ਹੈ, ਜਦੋਂ ਧੀ ਦੇ ਚੁਣੇ ਵਰ ਨੂੰ ਵੇਖਦੇ ਸਾਰ ਮਾਂ ਆਪ ਕੂਕ ਉੱਠਦੀ ਹੈ:

> ਨਾਹੀਂ ਕੂੜੀ, ਆਹੀ ਸੱਚੀ, ਕੇ ਇਸ ਆਖ ਸੁਣਾਈਂ।
> ਨਾਹੀਂ ਮਾਊ ਪੀਊ ਜਾਇਆ, ਕਿਸ ਜ਼ਬਾਨ ਸਾਲਾਹੀਂ।
> ਵੇਖ ਵਿਕਾਣੀ ਝੀਵਰਿਆਣੀ, ਕਦਮ ਉਠਿਉਸ ਨਾਹੀਂ,
> ਹਾਏ! ਜੇ ਚੁਖ ਵਡੇਰਾ ਹੋਵੈ, ਤਾਂ ਮੈਂ ਆਪ ਨਿਕਾਹ ਬਨ੍ਹਾਈਂ।163।[1]

ਕਥਾ ਹੈ ਕਿ ਸ਼ਾਹ ਹੁਸੈਨ ਦੇ ਸਨਮਾਨ ਕਰਕੇ, ਖੂਹ ਦੇ ਪਾਣੀ ਨੇ ਕਿਤਾਬ ਡੋਬਣ ਤੋਂ ਇਨਕਾਰ ਕਰ ਦਿੱਤਾ ਸੀ, ਬਲਕਿ ਕੰਢਿਆਂ ਤਕ ਉਛਾਲਾ ਖਾ ਕੇ ਉੱਪਰ ਆ ਗਿਆ ਸੀ।

ਪੂਰਨ ਸਿੰਘ ਨੂੰ ਤਾਂ ਧੜਕਦੀ ਜ਼ਿੰਦਗੀ ਦਾ ਭਰਪੂਰ ਮੇਲਾ ਖੂਹ ਉੱਤੇ ਜੁੜਿਆ ਦਿੱਸਦਾ ਹੈ:

---

* ਅਪ੍ਰੈਲ-ਜੂਨ, 1966 ਦੇ *ਆਲੋਚਨਾ* ਦਾ ਸੰਪਾਦਕੀ।

1. ਬਾਵਾ ਗੰਗਾ ਸਿੰਘ ਬੇਦੀ ਧਾਰੋਵਾਲੀਆ, *ਕਿੱਸਾ ਹੀਰ ਦਮੋਦਰ*, ਦੂਜੀ ਵਾਰ, 1949, ਵਜ਼ੀਰ ਹਿੰਦ ਪ੍ਰੈੱਸ, ਹਾਲ ਬਜ਼ਾਰ, ਅੰਮ੍ਰਿਤਸਰ, ਸਫ਼ਾ 68.

ਦੀ ਸਖ਼ਤ ਲੋੜ ਹੈ। ਮੈਂ ਕੁੱਝ ਐਸੇ ਸੁਝਾਉ ਦੇਣੇ ਚਾਹੁੰਦਾ ਹਾਂ, ਜਿਨ੍ਹਾਂ ਲਈ ਵਰਤਮਾਨ, ਰਾਜਸੀ ਤੇ ਆਰਥਿਕ ਪ੍ਰਬੰਧ ਦੇ ਵਿਚ ਹੀ ਸਾਹਿੱਤਕਾਰ ਲਈ ਮਾਣ ਨਾਲ ਜੀਉਣਾ, ਸੌਖਾ ਹੋ ਸਕਦਾ ਹੈ :

(1) ਹੁਣ ਤਕ ਪੰਜਾਬੀ ਲੇਖਕਾਂ ਦੇ ਜਿੰਨੇ ਸੰਘ ਬਣੇ ਹਨ, ਉਨ੍ਹਾਂ ਵਿੱਚੋਂ ਕੋਈ ਵੀ ਅਜਿਹਾ ਨਹੀਂ ਹੈ ਜਿਸ ਦਾ ਖਿਲਾਰ ਪਿੰਡ ਤੋਂ ਤਹਿਸੀਲ, ਤਹਿਸੀਲ ਤੋਂ ਜ਼ਿਲੇ, ਜ਼ਿਲੇ ਤੋਂ ਡਿਵਿਯਨ, ਡਿਵਿਯਨ ਤੋਂ ਰਾਜ ਤੇ ਰਾਜ ਤੋਂ ਸਮੁੱਚੇ ਦੇਸ ਤਕ ਪਹੁੰਚਦਾ ਹੋਵੇ। ਏਸ ਲਈ ਸਭ ਤੋਂ ਪਹਿਲੀ ਤੇ ਮੁੱਢਲੀ ਲੋੜ ਲੇਖਕਾਂ ਦੇ ਆਪਣੇ ਸੰਗਠਨ ਦੀ ਹੈ। ਇਕ ਲੇਖਕ-ਸੰਘ ਸਾਰੇ ਰਾਸ਼ਟਰ ਦਾ ਅਜਿਹਾ ਬਣਨਾ ਚਾਹੀਦਾ ਹੈ ਜੋ ਲੇਖਕਾਂ ਦੇ ਹੱਕਾਂ ਦੀ ਰਾਖੀ ਲਈ ਲੜੇ, ਉਨ੍ਹਾਂ ਦੀ ਮਾਇਕ ਸਹਾਇਤਾ ਬਾਰੇ ਸੋਚੇ, ਸਾਹਿੱਤ ਦੀਆਂ ਸਮੱਸਿਆਵਾਂ ਉੱਤੇ ਵਿਚਾਰ ਕਰੇ ਅਤੇ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਲੋਕ-ਹਿੱਤਾਂ ਉੱਤੇ ਪਹਿਰਾ ਵੀ ਦੇਵੇ।

ਇਸ ਤਰ੍ਹਾਂ ਦੀ ਸੰਸਥਾ ਦੀ ਸਫਲਤਾ ਲਈ ਇਹ ਜ਼ਰੂਰੀ ਨਹੀਂ ਕਿ ਉਸ ਵਿਚ ਕੇਵਲ ਸਮਾਨ ਰਾਜਨੀਤਿਕ ਵਿਚਾਰਾਂ ਵਾਲੇ ਲੇਖਕ ਹੀ ਇਕੱਠੇ ਹੋਣ, ਜ਼ਰੂਰੀ ਇਹ ਹੈ ਕਿ ਲੇਖਕ ਇਕੱਠੇ ਹੋਣ ਅਤੇ ਇਕੱਠੇ ਹੋ ਕੇ ਆਪਣਾ ਸਾਂਝਾ ਕਾਰਜ-ਖੇਤਰ ਭਾਲ ਲੈਣ, ਜੋ ਅਸਲੋਂ ਔਖਾ ਨਹੀਂ। ਲੇਖਕ ਇਕ ਪ੍ਰਕਾਰ ਦੇ ਕਿਰਤੀ ਹੁੰਦੇ ਹਨ, ਉਹ ਆਪਣੀ ਕਿਰਤ ਵੇਚ ਕੇ ਆਪਣਾ ਨਿਰਬਾਹ ਕਰਦੇ ਹਨ। ਲੇਖਕਾਂ ਦੀ ਕਿਰਤ ਨੂੰ ਮੰਡੀ ਵਿਚ ਪਹੁੰਚਾਉਣ ਲਈ ਜੋ ਆੜ੍ਹਤੀ ਬੈਠੇ ਹੁੰਦੇ ਹਨ, ਉਹ ਆਮ ਤੌਰ ਉੱਤੇ, ਆੜ੍ਹਤ ਦੀ ਥਾਂ, ਸਮੁੱਚੀ ਵੱਟਕ ਹੀ ਹੜੱਪ ਕਰ ਜਾਂਦੇ ਹਨ ਤੇ ਲੇਖਕ ਦੀ ਕਿਰਤ ਨੂੰ ਮੰਡੀ ਵਿਚ ਪੇਸ਼ ਕਰ ਦੇਣ ਨੂੰ ਹੀ ਲੇਖਕ ਉੱਤੇ ਕਾਫ਼ੀ ਵੱਡਾ ਇਹਸਾਨ ਦੱਸਦੇ ਹਨ। ਪੂੰਜੀਵਾਦੀ ਸਮਾਜ ਵਿਚ ਸਾਹਿੱਤਿਕ ਕਿਰਤ ਦੀ ਲੁੱਟ ਨੂੰ ਠੱਲ੍ਹ ਪਾਉਣ ਦਾ ਇੱਕੋ-ਇਕ ਬਲਸ਼ਾਲੀ ਸਾਧਨ ਸਾਹਿੱਤਿਕ ਕਿਰਤੀਆਂ ਦੀ ਸੰਗਠਿਤ ਏਕਤਾ ਹੈ। ਲੇਖਕਾਂ ਦੀਆਂ ਪੇਸ਼ਾਵਰਾਨਾ ਔਖਿਆਈਆਂ ਨੂੰ ਨਿਵਾਰਨ ਦਾ ਸਾਧਨ ਵੀ ਇਹੀ ਹੈ ਕਿ ਉਹ ਇਕ ਵਿਸ਼ਾਲ ਦੇਸ-ਵਿਆਪੀ ਸੰਗ੍ਰਾਮੀ ਲੇਖਕ-ਸੰਘ ਦੇ ਸੰਕਲਪ ਨੂੰ ਹੋਂਦ ਵਿਚ ਲਿਆਉਣ।

(2) ਇਸ ਲੇਖਕ-ਸੰਘ ਦੀ ਮੈਂਬਰੀ ਦੀ ਫ਼ੀਸ ਕਿਸੇ ਨਿਸਚਿਤ ਸਾਲਾਨਾ ਚੰਦੇ ਦੇ ਰੂਪ ਵਿਚ ਉਗਰਾਹੀ ਜਾਵੇ ਤਾਂ ਜੋ ਆਪਣਾ ਇਕ ਕੋਸ਼ (ਫ਼ੰਡ) ਤਿਆਰ ਹੋ ਸਕੇ।

(3) ਇਸ ਕੋਸ਼ ਨੂੰ ਆਧਾਰ ਬਣਾ ਕੇ ਦੋ ਪਾਸੇ ਫੈਲਣ ਦਾ ਉੱਦਮ ਕਰਨਾ ਚਾਹੀਦਾ ਹੈ :

(ੳ) ਇਕ ਤਾਂ ਪੰਚਾਇਤਾਂ, ਜ਼ਿਲਾ ਪਰੀਸ਼ਦਾਂ, ਰਾਜ ਸਰਕਾਰਾਂ ਅਤੇ ਕੇਂਦਰੀ ਸਰਕਾਰਾਂ ਪਾਸੋਂ ਪੱਕੀ ਸਾਲਾਨਾ ਸਹਾਇਤਾ ਲੈਣ ਵਾਲੇ ਪਾਸੇ ਜ਼ੋਰ ਲਾਉਣਾ ਚਾਹੀਦਾ ਹੈ।

(ਅ) ਦੂਜੇ, ਸਹਿਕਾਰੀ ਢੰਗ ਨਾਲ ਮੁਦ੍ਰਣ, ਪ੍ਰਕਾਸ਼ਣ, ਅਨੁਵਾਦਣ ਅਤੇ ਪੁਸਤਕਾਂ ਖ਼ਰੀਦਣ ਤੇ ਵੇਚਣ ਦੇ ਵਪਾਰ ਨੂੰ ਆਪਣੇ ਹੱਥ ਵਿਚ ਲਿਆਉਣ ਲਈ ਨਿੱਗਰ ਕਦਮ ਚੁੱਕਣੇ ਚਾਹੀਦੇ ਹਨ। ਸਾਹਿੱਤਕਾਰ ਲਈ ਸਾਹਿੱਤ ਦੀ ਮੰਡੀ ਦੇ ਵਰਤਮਾਨ ਸੰਕਟ ਨੂੰ ਪੂਰੀ ਤਰ੍ਹਾਂ ਸਮਝਣਾ ਬੜਾ ਹੀ ਕਠਿਨ ਹੈ। ਸਾਰੇ ਭਾਰਤ ਦੀ ਅੰਦਰਲੀ ਰਾਜ-ਵੰਡ, ਆਧੁਨਿਕ ਭਾਸ਼ਾਵਾਂ ਦੇ ਆਧਾਰ ਉੱਤੇ ਹੋ ਚੁੱਕੀ ਹੈ। ਆਧੁਨਿਕ ਭਾਸ਼ਾਵਾਂ ਦੀ ਵਰਤੋਂ ਪਾਠਸ਼ਾਲਾਵਾਂ, ਅਖ਼ਬਾਰਾਂ ਤੇ ਦਫ਼ਤਰਾਂ ਵਿਚ ਅੱਗੇ ਨਾਲੋਂ ਕਿਤੇ ਵੱਧ ਮਾਤਰਾ ਵਿਚ ਹੋ ਰਹੀ ਹੈ। ਪੰਚਾਇਤਾਂ ਤੋਂ ਲੈ ਕੇ ਵਿਸ਼ਵ-ਵਿਦਿਆਲਿਆਂ ਤਕ ਹਰ ਪੜਾ ਤੇ ਹਰ ਪੱਧਰ ਉੱਤੇ ਕਿਤਾਬਾਂ ਦੀ ਖ਼ਰੀਦਾਰੀ ਵਧਣੀ ਚਾਹੀਦੀ ਹੈ। ਲਾਇਬ੍ਰੇਰੀਆਂ ਦਾ ਜਾਲ ਵਿਛ ਰਿਹਾ ਹੈ। ਸਕੂਲੀ ਵਿਦਿਆਰਥੀਆਂ ਦੇ ਅੰਕੜੇ ਦੱਸਦੇ ਹਨ ਕਿ ਭਾਵੀ ਪਾਠਕਾਂ ਦੀ ਗਿਣਤੀ ਛਾਲਾਂ ਮਾਰ ਕੇ ਵਧ ਚੁੱਕੀ ਹੈ। ਕਿਤਾਬਾਂ ਦੀ ਗਾਹਕੀ ਨਿਰਸੰਦੇਹ ਕਈ ਗੁਣਾ ਵਧਣੀ ਚਾਹੀਦੀ ਹੈ ਪਰ ਤਕਰੀਬਨ ਹਰ ਭਾਸ਼ਾ ਵਿਚ, ਖ਼ਾਸ ਕਰ ਕੇ ਪੰਜਾਬੀ ਵਿਚ; ਲੇਖਕ ਦੀ ਕਿਰ

ਹਜ਼ਾਰ ਕਿਤਾਬ, ਜਿਵੇਂ ਅੱਗੇ ਅੱਠਾਂ, ਦਸਾਂ ਵਰ੍ਹਿਆਂ ਵਿਚ ਖਪਦੀ ਸੀ, ਹੁਣ ਵੀ ਉਸੇ ਮੱਠੀ ਤੋਰ ਨਾਲ ਹੀ ਖਪਦੀ ਹੈ। ਜਿੱਥੇ ਮੰਗ ਹੈ ਓਥੇ ਕਿਤਾਬ ਨਹੀਂ, ਜਿੱਥੇ ਕਿਤਾਬ ਹੈ ਓਥੇ ਮੰਗ ਨਹੀਂ।

ਇਸ ਸੰਕਟ-ਸਥਿਤੀ ਨੂੰ ਤੋੜਨਾ ਹੋਰ ਕਿਸੇ ਦਾ ਫ਼ਿਕਰ ਹੋਵੇ, ਨਾ ਹੋਵੇ, ਲੇਖਕਾਂ ਦਾ ਤਾਂ ਜ਼ਰੂਰ ਹੈ। ਭਾਰਤ ਦੀਆਂ ਕੁੱਝ ਭਾਸ਼ਾਵਾਂ ਵਿਚ, ਜਿਵੇਂ ਹਿੰਦੀ ਵਿਚ, ਪ੍ਰਕਾਸ਼ਕਾਂ ਨੇ ਅਜਿਹੀਆਂ ਯੋਜਨਾਵਾਂ ਤਿਆਰ ਕਰ ਲਈਆਂ ਹਨ, ਜਿਨ੍ਹਾਂ ਨਾਲ ਬਿਨਾਂ ਬਹੁਤਾ ਜ਼ੋਰ ਲਾਏ, ਕਿਤਾਬ ਦੇ ਛਪਣ ਸਾਰ, ਸਾਰੀ ਛਾਪ ਦਾ ਨਿਕਾਸ ਸੰਭਵ ਹੋ ਜਾਇਆ ਕਰੇਗਾ। ਦੱਖਣ ਵਿਚ ਖ਼ੁਦ ਲੇਖਕਾਂ ਵੱਲੋਂ ਕੁੱਝ ਸਹਿਕਾਰੀ ਉੱਦਮ ਹੋਏ ਹਨ, ਪਰ ਇਸ ਤਰ੍ਹਾਂ ਦੇ ਸਾਰੇ ਜਤਨ, ਵੱਧ ਤੋਂ ਵੱਧ, ਇੱਕੇ ਦੁੱਕੇ ਹੀ ਕਹੇ ਜਾ ਸਕਦੇ ਹਨ। ਇਸੇ ਲਈ, ਅਸੀਂ ਲੇਖਕਾਂ ਨੂੰ ਕਿਤਾਬਾਂ ਦੇ ਮੁਦ੍ਰਣ, ਪ੍ਰਕਾਸ਼ਨ ਤੇ ਵੇਚਣ ਵਾਲੀ ਮਾਲਦਾਰ ਮੰਡੀ ਆਪਣੇ ਅਧਿਕਾਰ ਵਿਚ ਕਰ ਲੈਣ ਦੀ ਪ੍ਰੇਰਨਾ ਦੇਣੀ ਚਾਹੁੰਦੇ ਹਾਂ, ਤਾਂ ਜੋ ਵਰਤਮਾਨ ਲੇਖਕ-ਵਿਰੋਧੀ ਸੰਕਟ ਦਾ ਨਿਪਟਾਰਾ ਹੋ ਸਕੇ।

(4) ਕੋਸ਼ਿਤ ਸੰਪੱਤੀ ਦੇ ਇਕ ਰਾਖਵੇਂ ਭਾਗ ਰਾਹੀਂ, ਨਿਰਧਨ ਲੇਖਕਾਂ ਦੀ ਮਾਲੀ ਸਹਾਇਤਾ ਹੋਵੇ, ਰੋਗ-ਪੀੜਿਤ ਲੇਖਕਾਂ ਦੇ ਦਵਾ-ਦਾਰੂ, ਆਦਿ ਉੱਤੇ ਖ਼ਰਚ ਕੀਤਾ ਜਾਵੇ, ਬੇਈਮਾਨ ਪ੍ਰਕਾਸ਼ਕਾਂ ਨਾਲ ਕਾਨੂੰਨੀ ਲੜਾਈ ਵਿਚ ਮਦਦ ਕੀਤੀ ਜਾਵੇ ਅਤੇ ਲੇਖਕਾਂ ਦੇ ਪਿੱਛੇ, ਉਨ੍ਹਾਂ ਦੇ ਪਰਿਵਾਰਾਂ ਨੂੰ ਸਹਾਰਾ ਦਿੱਤਾ ਜਾਵੇ। ਲੇਖਕਾਂ ਨੂੰ ਭਾਰਤ-ਦਰਸ਼ਨ ਕਰਾਇਆ ਜਾਵੇ, ਬਦੇਸੀ ਲੇਖਕਾਂ ਨਾਲ ਸੰਪਰਕ ਤੇ ਮੈਤ੍ਰੀ ਪੈਦਾ ਕਰਨ ਲਈ, ਚੁਣਵੇਂ ਲੇਖਕ ਬਾਹਰ ਭੇਜੇ ਜਾਣ। ਲੇਖਕਾਂ ਦੀ ਸਿਹਤ ਤੇ ਏਕਾਂਤ-ਵਾਸ ਲਈ ਸੁੰਦਰ ਤੇ ਰਮਣੀਕ ਪਰਬਤਾਂ ਜਾਂ ਸਾਗਰ-ਤਟਾਂ ਉੱਤੇ ਘਰ ਬਣਾਏ ਜਾਣ, ਇਤਿਆਦਿ।

ਤੁਸੀਂ ਕਹੋਗੇ, ਇਹ ਦਾਈਏ ਬੜੇ ਲੰਮੇ ਹਨ, ਇਹ ਸੁਫ਼ਨੇ ਅਤਿਅੰਤ ਰੰਗੀਨ ਹਨ; ਇਹ ਉਨ੍ਹਾਂ ਸਦਾ-ਬਹਾਰ ਮੰਡਲਾਂ ਦੀਆਂ ਗੱਲਾਂ ਹਨ, ਜਿਨ੍ਹਾਂ ਵਿਚ ਮਨਮੋਹਨ ਸੁੰਦਰੀਆਂ, ਸਤਰੰਗੀਆਂ ਪੀਂਘਾਂ ਝੂਟਦੀਆਂ, ਚੁੰਮਣਾਂ ਦਾ ਮੀਂਹ ਚੁਪਾਸੀਂ ਵਰ੍ਹਾਉਂਦੀਆਂ ਰਹਿੰਦੀਆਂ ਹਨ।

ਉਪਰੋਕਤ ਯੋਜਨਾ ਬਾਰੇ ਕੁੱਝ ਪਾਠਕਾਂ ਦੇ ਇਸ ਤਰ੍ਹਾਂ ਦੇ ਪ੍ਰਤਿਕਰਮ ਹੋਣਗੇ, ਇਸ ਤੋਂ ਮੈਂ ਅਨਜਾਣ ਨਹੀਂ ਹਾਂ, ਪਰ ਮੈਂ ਇਹ ਵੀ ਜਾਣਦਾ ਹਾਂ ਕਿ ਲੇਖਕ ਜਿੰਨੀ ਦੇਰ ਇਕੱਠੇ ਨਹੀਂ ਹੋਣਗੇ, ਉਨ੍ਹਾਂ ਨੂੰ ਸਰਕਾਰੀ ਅਫ਼ਸਰਾਂ, ਸਿਆਸੀ ਆਗੂਆਂ ਤੇ ਪੂੰਜੀਪਤੀਆਂ ਪਿੱਛੇ ਲੇਲਿਆਂ ਵਾਂਗ ਫਿਰਨਾ ਪਵੇਗਾ, ਕਿਉਂਕਿ ਇਨ੍ਹਾਂ ਲੋਕਾਂ ਪਾਸ ਸਰਮਾਏ ਦੀ ਕੁੰਜੀ ਹੁੰਦੀ ਹੈ ਤੇ ਲਾਲਚ ਬੁਰੀ ਬਲਾ ਹੈ, ਚਾਹੇ ਲੇਖਕ ਵਿਚ ਹੀ ਹੋਵੇ। ਜਦੋਂ ਲੇਖਕ ਆਪਣੇ ਨਿੱਕੇ ਲਾਲਚ ਤਿਆਗ ਕੇ ਇਕ ਸੰਗਠਿਤ ਲੜੀ ਵਿਚ ਪਰੋਏ ਗਏ ਤਾਂ ਜੋ ਸ਼ਕਤੀ ਪੈਦਾ ਹੋਵੇਗੀ, ਉਹ ਨਿਰਸੰਦੇਹ ਨੂਰਪੁਰੀ ਤੇ ਬਾਵਾ ਬਲਵੰਤ ਤੇ ਸੁਜਾਨ ਸਿੰਘ ਤੇ ਗੁਰਾਂਦਿੱਤੇ ਖੰਨੇ ਤੋਂ ਲੈ ਕੇ ਮਹਾਕਵੀ ਨਜ਼ਰੁਲ-ਇਸਲਾਮ ਤਕ, ਸਭ ਲਈ, ਕੁੱਲੀ, ਗੁੱਲੀ ਤੇ ਜੁੱਲੀ ਦਾ ਸੰਤੋਖ-ਜਨਕ ਪ੍ਰਬੰਧ ਕਰ ਸਕਣ ਵਾਲੀ ਹੋਵੇਗੀ।

ਸੋਵੀਅਤ ਰਾਈਟਰਜ਼ ਯੂਨੀਅਨ ਸਾਡੇ ਸਭ ਦੇ ਸਾਹਮਣੇ ਇਕ ਪ੍ਰੇਰਕ ਨਮੂਨਾ ਹੈ, ਜਿਸ ਦੇ ਚੰਗੇ ਪੱਖ ਅਪਣਾ ਕੇ ਤੇ ਨਾ-ਪਸੰਦ ਪੱਖ ਤਿਆਗ ਕੇ, ਚੱਲਣਜੋਗ ਢਾਂਚਾ ਤਿਆਰ ਕੀਤਾ ਜਾ ਸਕਦਾ ਹੈ।

ਇਹ ਉਹ ਰੰਗੀਨ ਸੁਫ਼ਨਾ ਹੈ ਜਿਸ ਦੇ ਭਾਗਾਂ ਵਿਚ ਨਿੱਗਰ ਰੂਪ ਧਾਰਨਾ ਲਿਖਿਆ ਹੋਇਆ ਹੈ—ਉਡੀਕ ਹੈ ਕਿਸੇ ਗੋਰਖ ਵਰਗੇ ਲੇਖਕ ਆਗੂ ਦੀ, ਜੋ ਅੰਧ-ਕੂਪ ਵਿਚ ਪਈਆਂ ਹੱਡੀਆਂ ਨੂੰ ਵੀ ਪੂਰਨ ਦਾ ਰੂਪ ਦੇ ਦੇਵੇ।

# ਗਾਰਗੀ ਦੀ ਰੇਸ਼ਮਾ *

ਇਕ ਵੇਲਾ ਸੀ, ਜਦੋਂ ਪਾਕਿਸਤਾਨ ਦੀ ਮਸ਼ਹੂਰ ਗਾਇਕਾ 'ਰੇਸ਼ਮਾ', ਆਜ਼ਾਦ ਜਾਂਗਲੀ ਹਿਰਨੀ ਵਾਂਗ, ਕਦੀ ਬੇਲਿਆਂ ਵਿਚ ਤੇ ਕਦੀ ਥਲਾਂ ਵਿਚ, ਚੁੰਗੀਆਂ ਭਰਦੀ ਤੇ ਮਨ ਦੀ ਮੌਜ ਨਾਲ ਆਪਣੇ ਗਾਉਣ 'ਹਵਾ' ਦੇ ਮੋਢਿਆਂ ਉੱਤੇ ਖਿਲਾਰਦੀ, ਬੇ-ਪਰਵਾਹ ਫਿਰਿਆ ਕਰਦੀ ਸੀ। ਕਰਨੀ ਰੱਬ ਦੀ, 'ਦਮਾ ਦਮ ਮਸਤ ਕਲੰਦਰ' ਗਾਉਂਦੀ ਦੀ ਆਵਾਜ਼, ਪਾਕਿਸਤਾਨੀ ਰੇਡੀਓ ਦੇ ਇਕ ਚੁਕੰਨੇ ਅਫ਼ਸਰ ਨੇ ਸੁਣ ਲਈ। ਨਤੀਜਾ ਇਹ ਨਿਕਲਿਆ ਕਿ ਰੇਸ਼ਮਾ ਰਾਤੋ-ਰਾਤ ਪਾਕਿਸਤਾਨ ਦੀ ਇਕ ਮਸ਼ਹੂਰ ਗਾਇਕਾ ਬਣ ਗਈ। ਰੇਡੀਓ, ਟੀ.ਵੀ. ਤੇ ਵੀਡੀਓ-ਕੈਸੇਟਾਂ ਨੇ ਉਸ ਦੀ, ਕਦੀ-ਅਰਸ਼ਾਂ-ਦੀਆਂ-ਉਚਾਣਾਂ-ਵੱਲ ਉੱਲਰਦੀ ਭਰਵੀਂ ਹੇਕ ਤੇ ਕਦੀ ਹਿਰਦੇ ਨੂੰ ਚੀਰ ਕੇ ਉਸ ਦੀਆਂ ਡੂੰਘਾਣਾਂ ਵਿਚ ਉਤਰਦੀ ਹੂਕ, ਦੇਸ-ਦੇਸਾਂਤਰਾਂ ਵਿਚ ਹੁਲਾ ਦਿੱਤੀ। ਉਸ ਦੀ ਆਵਾਜ਼ ਸ਼ਾਸਤ੍ਰੀ ਸੰਗੀਤ ਦੇ ਅਦਭੁਤ ਕੰਠਗਤ ਕਰਤਬਾਂ ਤੋਂ ਅਵਾਣ ਹੈ ਤਾਂ ਪਈ ਹੋਵੇ, ਤੇ ਦਰਬਾਰੀ ਸੁਰ-ਸੰਸਾਰ ਦੇ ਅਤੀ ਸੂਖਮ ਲਹਿਗੀਏ ਤੇ ਝਾਲਰਦਾਰ ਅਲਾਪਾਂ ਦੇ ਵਿਹਾਰ ਤੋਂ ਵਾਂਝੀ ਹੈ ਤਾਂ ਵੀ ਕੋਈ ਗੱਲ ਨਹੀਂ, ਕਿਉਂਕਿ ਜਦੋਂ ਉਹ ਆਪਣੀਆਂ ਕਲੰਦਰੀ ਤਾਨਾਂ ਦੇ ਥਾਨ ਖੋਲ੍ਹਣ ਲੱਗਦੀ ਹੈ, ਤਾਂ ਪੰਜਾਬ ਦੇ ਜੰਗਲਾਂ-ਬੇਲਿਆਂ ਤੇ ਥਲਾਂ ਵਿਚ ਵੱਸਦੇ ਖ਼ਾਨਾਬਦੋਸ਼ਾਂ ਦਾ ਸਾਰਾ ਇਤਿਹਾਸ, ਜਿਵੇਂ ਸਾਡੇ ਸਾਹਮਣੇ ਉਲੇੜ੍ਹਿਆ ਜਾਣ ਲੱਗ ਪੈਂਦਾ ਹੈ।

ਬਲਵੰਤ ਗਾਰਗੀ ਨੇ ਆਪਣੇ ਇਕ ਲੇਖ ਵਿਚ ਰੇਸ਼ਮਾ ਤੇ ਉਸ ਦੀ ਕਲਾ ਨਾਲ ਸਾਡੀ ਜਾਣ-ਪਛਾਣ ਕਰਵਾਈ ਹੈ। ਗਾਰਗੀ ਨੇ ਆਪਣੇ ਸਮਕਾਲੀ ਲੇਖਕਾਂ ਤੇ ਕਲਾਕਾਰਾਂ ਨੂੰ ਆਪਣੇ ਲੇਖਾਂ ਵਿਚ ਜਿਸ ਸੁਆਦਲੀ ਜੁਗਤ ਨਾਲ ਰੇਖਾਂਕਿਤ ਕੀਤਾ ਹੈ, ਉਸ ਨੇ ਗਾਰਗੀ ਲਈ ਮੌਲਿਕ ਪੰਜਾਬੀ ਗੱਦ-ਰਚਨਾ ਦੇ ਖੇਤਰ ਵਿਚ ਇਕ ਵੱਖਰੀ, ਹੋਰਨਾਂ ਨਾਲੋਂ ਕੁੱਝ ਹਟਵੀਂ ਤੇ ਵਿਸ਼ੇਸ਼ ਥਾਂ ਸੁਰੱਖਿਅਤ ਕਰ ਦਿੱਤੀ ਹੈ। ਪੰਜਾਬੀ ਗੱਦ-ਸ਼ੈਲੀ ਬਾਰੇ ਲਿਖਦਿਆਂ ਗਾਰਗੀ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ, ਪਰ ਉਸ ਦੀ ਪੇਸ਼ਕਾਰੀ ਤੇ ਸ਼ੈਲੀ ਨੂੰ ਅੰਗ-ਨਿਖੇੜਵੀਂ ਨਿਰਣਾਇਕ ਦ੍ਰਿਸ਼ਟੀ ਨਾਲ ਵੇਖਣ-ਘੋਖਣ ਦੇ ਉਪਰਾਲੇ ਅਜੇ ਬਹੁਤ ਘੱਟ ਹੋਏ ਹਨ। ਗਾਰਗੀ ਦੇ ਆਪਣੇ ਮੁਲੰਕਣ ਅਨੁਸਾਰ, ਰੇਸ਼ਮਾ ਵਾਲਾ ਲੇਖ, ਉਸ ਦੀ ਕਲਾ ਦੀ ਸਰਬੋਤਮ ਨੁਮਾਇੰਦਗੀ ਨਹੀਂ ਕਰਦਾ, ਪਰ ਕਿਉਂਕਿ ਗਾਰਗੀ ਦੀ ਰਚਨਾ ਹੈ, ਇਸ ਲਈ ਇਹ ਹੋ ਨਹੀਂ ਸਕਦਾ ਕਿ ਇਸ ਵਿਚ ਉਸ ਦੀ ਕਲਾ ਨਾ ਵਰਤੀ ਹੋਈ ਹੋਵੇ। ਹੱਥਲਾ ਲੇਖ, ਗਾਰਗੀ ਵੱਲੋਂ 'ਰੇਸ਼ਮਾ' ਵਿਚ ਵਰਤਾਈ ਕਲਾ ਨੂੰ ਸਮਝਣ ਦਾ ਇਕ ਸੰਖਿਪਤ ਜਿਹਾ ਜਤਨ ਹੈ। ਇਉਂ ਕਰਨ ਲਈ

---

* ਇੰਦਿਰਾ ਗਾਂਧੀ ਰਾਸ਼ਟ੍ਰੀ ਮੁਕਤ ਵਿਸ਼੍ਵ ਵਿਦਿਆਲਾ, ਦਿੱਲੀ ਦੇ ਮਾਨਵਿਕੀ ਵਿਗਿਆਨ ਦੇ ਸਕੂਲ ਦੇ 'ਬੁਨਿਆਦੀ ਪੰਜਾਬੀ ਕੋਰਸ' (ਪੰਜਾਬੀ ਸਾਹਿੱਤ-4), ਅਪ੍ਰੈਲ 1989 ਤੋਂ ਧੰਨਵਾਦ ਸਹਿਤ ਪ੍ਰਾਪਤ ਕੀਤਾ ਲੇਖ।

'ਰੇਸ਼ਮਾ' ਨੂੰ ਕਿਸੇ ਹੋਰ ਲੇਖ ਦੇ ਮੁਕਾਬਲੇ ਵਿਚ ਰੱਖ ਕੇ ਇਸ ਦੇ ਚੰਗ-ਮੰਦ ਦੀ ਤੁਲਨਾ ਕਰਨ ਵਾਲੇ ਪਾਸੇ ਪੈਣ ਦੀ ਥਾਂ, ਖ਼ੁਦ ਇਸੇ ਨੂੰ ਇਕ ਸੁਤੰਤਰ ਇਕਾਈ ਮੰਨ ਕੇ, ਲੇਖਕ ਦੀ ਕਲਾ ਦੀ ਨਿਸ਼ਾਨਦਿਹੀ ਕੀਤੀ ਗਈ ਹੈ। ਇਸ ਲੇਖ ਦੇ ਪਾਠ ਤੋਂ ਪਹਿਲਾਂ 'ਰੇਸ਼ਮਾ' ਵਾਲੇ ਲੇਖ ਦਾ ਪਾਠ ਸਾਡੇ ਕਥਨਾਂ ਦਾ ਅੱਗਾ-ਪਿੱਛਾ ਸਮਝਣ ਵਿਚ ਯਕੀਨਨ ਸਹਾਇਕ ਸਾਬਤ ਹੋਵੇਗਾ।

ਲੇਖਕ ਦਾ ਪਹਿਲਾ ਵਾਕ, ਠਾਹ ਕਰ ਕੇ, ਇਕ ਅਚਾਨਕ ਵਾਪਰੀ ਘਟਨਾ ਦੇ ਜ਼ਿਕਰ ਨਾਲ ਸ਼ੁਰੂ ਹੁੰਦਾ ਹੈ: "ਪਿਛਲੇ ਸਾਲ 'ਰੇਸ਼ਮਾ' ਅਚਾਨਕ ਪਾਕਿਸਤਾਨ ਤੋਂ ਨਵੀਂ ਦਿੱਲੀ ਆਈ।" ਇਹ ਦੱਸਣ ਦੀ ਲੋੜ ਨਹੀਂ ਕਿ ਅਚਾਨਕ ਕੁੱਝ ਵੀ ਵਾਪਰੇ, ਉਤਸੁਕਤਾ ਦੇ ਕੰਨ ਝੱਟ ਖੜੇ ਹੋ ਜਾਂਦੇ ਹਨ—ਫੇਰ ਕੀ ਹੋਇਆ ? ਲੇਖਕ ਆਪਣੇ ਪਾਠਕ ਨੂੰ ਪਹਿਲਾਂ ਇਹ ਨਹੀਂ ਦੱਸਦਾ ਕਿ 'ਰੇਸ਼ਮਾ' ਹੈ ਕੌਣ ? ਪਰ ਇਹ ਦੱਸਦਾ ਹੈ ਕਿ ਜਿਸ ਪਾਸ ਉਸ ਨੇ ਠਹਿਰਨਾ ਹੈ, ਉਹ 'ਰਾਜਕੁਮਾਰੀ' ਹੈ ਤੇ ਜਿਵੇਂ ਕਿ ਹਰ ਪਾਠਕ ਫ਼ਰਜ਼ ਕਰੇਗਾ, ਰਾਜਕੁਮਾਰੀ ਹੈ ਵੀ ਖ਼ੂਬਸੂਰਤ। ਪਾਠਕ ਨੂੰ ਰੇਸ਼ਮਾ ਦੀ ਉਡੀਕ ਵਿਚ ਤ੍ਰਿਖਾਵੰਤ ਰੱਖ ਕੇ, ਰਾਜਕੁਮਾਰੀ ਦੀ ਹੋਂਦ ਨੂੰ ਠੋਸ ਰੂਪ ਦੇਣ ਲਈ ਉਸ ਦਾ ਹੁਲੀਆ ਬਿਆਨਣ ਲੱਗ ਪੈਂਦਾ ਹੈ : "ਮੋਟੀਆਂ ਸਿਆਹ ਅੱਖਾਂ, ਘਨਘੋਰ ਸਿਆਹ ਵਾਲ, ਚੰਪਈ ਰੰਗ....ਦਿੱਲੀ ਦੀਆਂ ਕਲਚਰਲ ਮਹਿਫ਼ਲਾਂ ਦੀ ਜਾਨ।" ਕਿਹੜਾ ਪਾਠਕ ਹੋਵੇਗਾ ਜਿਸ ਦੇ ਮਨ ਵਿਚ ਇਹ ਫੁਰਨਾ ਨਹੀਂ ਫੁਰੇਗਾ ਕਿ 'ਰੇਸ਼ਮਾ' ਨਾਂ ਦੀ ਜਿਸ ਸ਼ਖ਼ਸੀਅਤ ਨੂੰ ਏਨੀ ਹਸੀਨ ਤੇ ਪ੍ਰਸਿੱਧ ਸ਼ਹਿਜ਼ਾਦੀ ਆਪਣੇ ਪਾਸ ਠਹਿਰਾ ਰਹੀ ਹੈ, ਉਹ ਐਵੇਂ-ਕੈਵੇਂ ਨਹੀਂ, ਕੋਈ ਖ਼ਾਸੁਲ-ਖ਼ਾਸ ਹਸਤੀ ਹੀ ਹੋਵੇਗੀ। ਉੱਤੋਂ ਪਾਠਕ ਨੂੰ ਇਹ ਵੀ ਦੱਸਿਆ ਜਾਂਦਾ ਹੈ ਕਿ ਭਾਰਤ ਤੇ ਪਾਕਿਸਤਾਨ ਦੇ ਚੋਟੀ ਦੇ ਸੰਗੀਤਕਾਰ ਤੇ ਗਾਇਕ ਜਦ ਕਦੀ ਵੀ ਦਿੱਲੀ ਆਉਂਦੇ ਹਨ, ਇਸੇ ਰਾਜਕੁਮਾਰੀ ਦੇ ਘਰ ਦੀ ਰੌਣਕ ਬਣਦੇ ਹਨ, ਤੇ ਫੇਰ, ਮਤੇ ਕੋਈ ਇਸ ਨੂੰ ਨਿਰੀ ਗੱਪ ਸਮਝ ਲਵੇ, ਲੇਖਕ ਇਕ ਇਕ ਕਰ ਕੇ ਉਨ੍ਹਾਂ ਦੇ ਨਾਂ ਗਿਣਾਉਣੇ ਸ਼ੁਰੂ ਕਰਦਾ ਹੈ : ਵਲਾਇਤ ਖ਼ਾਨ, ਰਵੀ ਸ਼ੰਕਰ, ਕਿਸ਼ੋਰੀ ਅਮੋਨਕਰ, ਪਰਵੀਨ ਸੁਲਤਾਨਾ, ਮੁਨੱਵਰ ਅਲੀ ਖ਼ਾਨ, ਗ਼ੁਲਾਮ ਅਲੀ, ਤੁਫ਼ੈਲ ਨਿਆਜ਼ੀ। ਹਰ ਵਾਕ ਰੇਸ਼ਮਾ ਦੀ ਵਡਿਆਈ ਵਿਚ ਵਾਧਾ ਕਰਦਾ ਹੈ ਤੇ ਪਾਠਕ ਦੇ ਮਨ ਉੱਤੇ ਉਸ ਦਾ ਰੁਅਬ ਬਿਠਾਉਣ ਵਿਚ ਸਹਾਈ ਹੁੰਦਾ ਹੈ। ਏਨੀ ਕੁ ਭੂਮਿਕਾ ਉਪਰੰਤ ਉਹ ਪਾਠਕ ਦਾ ਧਿਆਨ ਰੇਸ਼ਮਾ ਵੱਲ ਇਸ ਤਰ੍ਹਾਂ ਮੋੜਦਾ ਹੈ : "ਜਦੋਂ ਭਾਰਤ ਵਿਚ ਰੇਸ਼ਮਾ ਦੀ ਆਵਾਜ਼ ਦਾ ਪਹਿਲਾ ਪ੍ਰਵੇਸ਼ ਹੋਇਆ ਤਾਂ ਸਾਰੇ ਅੱਗ ਲੱਗ ਗਈ।" ਰੇਸ਼ਮਾ ਨਾਲ ਜਾਣ-ਪਛਾਣ ਕਰਵਾਈ ਜਾ ਰਹੀ ਹੈ ਉਸ ਦੀ ਆਵਾਜ਼ ਰਾਹੀਂ, ਜਿਸ ਵਿਚ "ਜੰਗਲੀ ਕਬੀਲੇ ਦਾ ਹੁਸਨ ਤੇ ਦਿਲ ਨੂੰ ਧੂਹ ਪਾਉਣ ਵਾਲੀ ਹੂਕ ਹੈ।"

ਏਥੇ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਲੇਖਕ ਨੇ ਪਾਠਕ ਨੂੰ ਕਾਫ਼ੀ ਅੱਗੇ ਜਾ ਕੇ ਦੱਸਣਾ ਹੈ ਕਿ ਰੇਸ਼ਮਾ ਦਾ ਨਸਲੀ ਪਿਛੋਕੜ ਇਕ ਜੰਗਲੀ ਕਬੀਲੇ ਨਾਲ ਜੁੜਿਆ ਹੋਇਆ ਹੈ, ਪਰ ਰਾਜਿਆਂ, ਰਾਜਕੁਮਾਰੀਆਂ, ਫ਼ਿਲਮੀ ਸੁਪਰਸਟਾਰਾਂ ਤੇ ਚੋਟੀ ਦੇ ਸ਼ਾਸਤ੍ਰੀ ਸੰਗੀਤਕਾਰਾਂ ਤੇ ਗਾਇਕਾਂ ਦੀਆਂ ਸਲੀਕੇਦਾਰ ਮਹਿਫ਼ਲਾਂ ਦੇ ਮਾਹੌਲ ਵਿਚ, ਰੇਸ਼ਮਾ ਦਾ ਨਿਮਾਣਾ ਪਿੱਛਾ, ਉਸ ਦੀ ਆਵਾਜ਼ ਦੇ 'ਜਾਂਗਲੀ ਤੇ ਕਬਾਇਲੀ' ਹੁਸਨ ਵਾਲੇ ਇਸ਼ਾਰੇ ਰਾਹੀਂ ਸੁਝਾਇਆ ਹੈ। ਪਰ ਆਵਾਜ਼ ਬਾਰੇ ਜੋ ਕੁੱਝ ਉਹ ਕਹਿ ਬੈਠਾ ਹੈ, ਉਸ ਨਾਲ ਉਸ ਦੀ ਤਸੱਲੀ ਨਹੀਂ ਹੋਈ। ਉਸ ਦਾ ਕਲਾਤਮਕ ਇਹਸਾਸ ਉਸ ਨੂੰ ਦੱਸਦਾ ਹੈ ਕਿ ਪਾਠਕ ਨੂੰ ਪਤਿਆਉਣ ਲਈ ਅਜੇ ਕੁੱਝ ਹੋਰ ਜ਼ੋਰ ਲਾਉਣ ਦੀ ਲੋੜ ਹੈ। ਸੋ ਉਹ ਸ਼ਿਵਕੁਮਾਰ ਵਰਗੇ ਹੂਕਾਂ ਦੇ ਉਸਤਾਦ ਗੀਤਕਾਰ ਤੇ ਗਾਇਕ ਦੀ ਲੋਕਾਂ ਵਿਚ ਬਣੀ ਹੋਈ ਸਾਖ ਦਾ ਲਾਭ ਉਠਾਉਣ ਦਾ ਫ਼ੈਸਲਾ ਕਰਦਾ ਹੋਇਆ, ਕਹਿੰਦਾ ਹੈ :

ਜੋ ਕੋਈ ਰੇਸ਼ਮਾ ਦੇ ਗੀਤ ਨੂੰ ਸੁਣਦਾ ਦਿਲ ਫੜ ਕੇ ਬੈਠ ਜਾਂਦਾ। ਉਹਨੀਂ ਦਿਨੀਂ ਸ਼ਿਵ ਕੁਮਾਰ ਬਟਾਲਵੀ ਨੇ ਮੈਨੂੰ ਪੁੱਛਿਆ, "ਤੂੰ ਸੁਣਿਐ ਰੇਸ਼ਮਾ ਦਾ ਗੀਤ—'ਨੱਸ ਗਈ ਸੱਪਣੀ, ਰੋਵੇ ਸਪੇਰਾ, ਹਾਏ ਓ, ਰੱਬਾ! ਨਹੀਓਂ ਲੱਗਦਾ ਦਿਲ ਮੇਰਾ।" ਸ਼ਿਵ ਨੇ ਇਹ ਗੀਤ ਆਪਣੀ ਅਵਾਜ਼ ਵਿਚ ਸੁਣਾਇਆ। ਇਸ ਵਿਚ ਅਜੀਬ ਵੈਣ ਤੇ ਦਰਦ ਸੀ।

ਇਹ ਗਵਾਹੀ ਪਾਠਕ ਦੇ ਮਨ ਵਿਚ ਇਕ ਵਿਚਾਰ-ਲੜੀ ਨੂੰ ਜਨਮ ਦੇਵੇਗੀ : ਜੇ ਸ਼ਿਵ ਕੁਮਾਰ, ਜਿਸ ਦੀ ਆਪਣੀ ਆਵਾਜ਼ ਵਿਚ ਅੰਤਾਂ ਦਾ ਦਰਦ ਸੀ, ਇਸ ਆਵਾਜ਼ ਉੱਤੇ ਮਰਦਾ ਸੀ ਤਾਂ ਇਹ ਆਵਾਜ਼ ਜ਼ਰੂਰ ਹੀ ਵਿਸ਼ੇਸ਼ ਗੁਣਾਂ-ਲੱਛਣਾਂ ਵਾਲੀ ਹੋਵੇਗੀ। ਵਿਚਲੀ ਗੱਲ ਇਹ ਹੈ ਕਿ ਰਾਜਕੁਮਾਰੀ ਦੇ ਸਰੀਰ ਤੇ ਮੂੰਹ-ਮੁਹਾਂਦਰੇ ਦੀ ਖ਼ੂਬਸੂਰਤੀ ਬਾਰੇ ਤਾਂ ਲਿਖਿਆ ਜਾ ਸਕਦਾ ਹੈ ਕਿਉਂਕਿ ਉਹ ਹੋਵੇਗੀ ਹੀ ਸੁਹਣੀ, ਪਰ ਰੇਸ਼ਮਾ ਵਿਚਾਰੀ ਦਾ ਮੂੰਹ-ਮੱਥਾ ਨੁਮਾਇਸ਼ ਵਿਚ ਰੱਖਣ ਵਾਲਾ ਹੈ ਨਹੀਂ, ਸੋ ਗਾਰਗੀ ਕੀ ਕਰੇ ? ਉਹ ਸ਼ਹਿਜ਼ਾਦੀ ਦੇ ਸਰੀਰਕ ਹੁਸਨ ਦੇ ਮੁਕਾਬਲੇ ਵਿਚ ਰੇਸ਼ਮਾ ਦੇ ਗਲੇ ਵਿੱਚੋਂ ਨਿਕਲਦੀ, ਰਾਹ-ਜਾਂਦਿਆਂ-ਨੂੰ-ਕੀਲ-ਕੇ-ਬਹਾ-ਲੈਣ-ਵਾਲੀ ਜਾਦੂਈ ਸੁਰ ਪੇਸ਼ ਕਰ ਕੇ ਆਪਣੇ ਪਾਤਰ ਨੂੰ ਹੇਠੀ ਤੋਂ ਬਚਾਉਣ ਦਾ ਜਤਨ ਕਰਦਾ ਹੈ। ਜੇ ਕਿਤੇ ਰੇਸ਼ਮਾ ਦਾ ਸਰੀਰ ਸ਼ਹਿਜ਼ਾਦੀ ਵਰਗਾ ਦਿਲਕਸ਼ ਹੁੰਦਾ ਤਾਂ ਬਹੁਤੀ ਸੰਭਾਵਨਾ ਇਸ ਗੱਲ ਦੀ ਸੀ ਕਿ ਉਹ ਉਸ ਦਾ ਇਹ ਪੱਖ ਸ਼ੁਰੂ ਵਿਚ ਹੀ ਉਜਾਗਰ ਕਰਦਾ।

ਹਾਲੀ ਵੀ, ਲੇਖਕ ਜੀਉਂਦੀ-ਜਾਗਦੀ ਰੇਸ਼ਮਾ ਨੂੰ ਪਾਠਕ ਦੇ ਸਾਹਮਣੇ ਨਹੀਂ ਲਿਆਉਣਾ ਚਾਹੁੰਦਾ ਕਿਉਂਕਿ ਉਸ ਨੂੰ ਮੰਚ ਉੱਤੇ ਲਿਆਉਣ ਤੋਂ ਪਹਿਲਾਂ ਉਸ ਨੇ ਨਿੱਕੇ ਨਿੱਕੇ ਕਈ ਹੋਰ ਵੇਰਵਿਆਂ ਦੇ ਲੇਆਂ ਨਾਲ ਪਿਛੋਕੜ ਦੇ ਰੰਗ ਨੂੰ ਹੋਰ ਸ਼ੋਖ਼ ਕਰਨਾ ਹੈ। ਸਪਸ਼ਟ ਹੈ ਕਿ ਜਦੋਂ ਗਾਰਗੀ ਆਪਣੀ ਪਾਤਰ ਨੂੰ ਸਾਡੇ ਸਾਹਮਣੇ ਲਿਆਵੇਗਾ ਤਾਂ ਉਸ ਦੀ ਵਡਿਆਈ ਦਾ ਛੱਪਾ ਸਾਡੇ ਮਨ ਉੱਤੇ ਪੂਰੀ ਤਰ੍ਹਾਂ ਪੈ ਚੁੱਕਾ ਹੋਵੇਗਾ।

ਪਰ ਰੇਸ਼ਮਾ ਜਿਹੋ ਜਿਹੀ ਵੀ ਹੈ, ਆਖ਼ਰ ਤਾਂ ਲੇਖਕ ਨੂੰ ਪਾਠਕ ਦੇ ਸਾਹਮਣੇ ਲਿਆਉਣੀ ਹੀ ਪੈਣੀ ਹੈ ਤੇ ਇਉਂ ਪੇਸ਼ ਕਰਦਾ ਹੈ ਉਹ, ਉਸ ਦੀ ਪਹਿਲੀ ਝਲਕ :

"ਉਹ ਵੱਡੇ ਪਲੰਘ 'ਤੇ ਬੈਠੀ ਪਾਨ ਖਾ ਰਹੀ ਸੀ। ਉਸ ਦੇ ਨੱਕ ਵਿਚ ਹੀਰਿਆਂ ਜੜਿਆ ਲੌਂਗ ਸੀ, ਗੁੱਟ ਉੱਤੇ ਸੋਨੇ ਦਾ ਮੋਟਾ ਕੜਾ ਤੇ ਪੈਰਾਂ ਵਿਚ ਪੰਜੇਬਾਂ। ਸਿਰ ਉੱਤੇ ਟਿਮਕਣਿਆਂ ਵਾਲੀ ਹਰੀ ਚੁੰਨੀ, ਖੁੱਲ੍ਹੀ ਕਮੀਜ਼ ਤੇ ਚੌੜੇ ਪਹੁੰਚਿਆਂ ਵਾਲੀ ਸਲਵਾਰ।"

ਇਸ ਟੋਟੇ ਨੂੰ ਇਕ ਵਾਰੀ ਫੇਰ ਪੜ੍ਹੋ ਤੇ ਵੇਖੋ ਕਿ ਚਤਰ ਲੇਖਕ ਨੇ ਰੇਸ਼ਮਾ ਦੇ ਸਰੀਰ ਦੇ ਕਿਸੇ ਵੀ ਅੰਗ ਦੀ ਸਡੌਲਤਾ ਬਾਰੇ ਇਕ ਸ਼ਬਦ ਵੀ ਨਹੀਂ ਵਰਤਿਆ। ਰੇਸ਼ਮਾ ਦਾ ਸਰਮਾਇਆ ਉਸ ਦੀ ਆਵਾਜ਼ ਹੈ, ਰਾਜਕੁਮਾਰੀ ਵਾਂਗ, ਉਸ ਦਾ ਹੁਸਨ ਨਹੀਂ, ਇਸ ਲਈ ਉਹ ਉਸ ਦੀ ਆਵਾਜ਼ ਦੇ ਹੁਸਨ ਦਾ ਮੁੜ ਮੁੜ ਕਿੱਸਾ ਛੇੜਦਾ ਹੈ, ਪਰ ਉਸ ਦੇ ਸਰੀਰ ਨੂੰ ਜਿੰਨਾ ਵੀ ਟਲ ਸਕੇ, ਟਾਲਣ ਦਾ ਜਤਨ ਕਰ ਰਿਹਾ ਹੈ। ਉਹ ਪਤਾ ਨਹੀਂ ਲੱਗਣ ਦੇ ਰਿਹਾ ਕਿ ਉਹ ਇਸ ਤਰ੍ਹਾਂ ਜਾਣ ਬੁੱਝ ਕੇ ਕਰ ਰਿਹਾ ਹੈ। ਪਾਠਕ ਦਾ ਜੀ ਕਰਦਾ ਹੈ ਕਿ ਉਹ ਛੇਤੀ ਰੇਸ਼ਮਾ ਦੇ ਨਖ-ਸ਼ਿਖ ਦਾ ਜਾਣੂੰ ਹੋ ਜਾਵੇ, ਪਰ ਗਾਰਗੀ ਉਸ ਦੀ ਆਵਾਜ਼ ਦਾ ਪੱਲਾ ਛੱਡਦਾ ਹੈ ਤਾਂ ਪਾਠਕ ਦੇ ਧਿਆਨ ਨੂੰ ਉਸ ਦੇ ਪਹਿਰਾਵੇ ਦੇ ਬਿਆਨ ਵਿਚ ਉਲਝਾਉਣ ਲੱਗ ਪੈਂਦਾ ਹੈ। ਇਕ ਜਿਉਂ ਜਿਉਂ ਉਤਾਵਲਾ ਹੁੰਦਾ ਜਾਂਦਾ ਹੈ, ਦੂਜਾ ਤਿਉਂ ਤਿਉਂ ਉਸ ਦੀ ਉਤਾਵਲ ਨੂੰ ਹੋਰ ਜੁਗਤਾਂ ਨਾਲ ਸਰਚਾ ਕੇ ਮੱਠਾ ਕਰਨ ਦੀਆਂ ਤਰਕੀਬਾਂ ਲੱਭਣ ਵਿਚ ਲੱਗਾ ਦਿੱਸਦਾ ਹੈ। ਗਾਰਗੀ ਦੀ ਸਫਲਤਾ ਇਸ ਵਿਚ ਹੈ ਕਿ ਪਾਠਕ ਦੀ ਉਤਾਵਲ ਨੂੰ ਲਮਕਾਈ[illegible]

ਹੈ ਪਰ ਮਰਨ-ਮੁੱਕਣ ਨਹੀਂ ਦੇਂਦਾ।

ਰੇਸ਼ਮਾ ਦੇ ਖੁੱਲ੍ਹੇ-ਡੁੱਲ੍ਹੇ ਪਹਿਰਾਵੇ ਰਾਹੀਂ, ਲੇਖਕ ਉਸ ਦੀ ਖੁੱਲ੍ਹੀ-ਡੁੱਲ੍ਹੀ, ਸ਼ਹਿਰੀ ਪੋਚਾ-ਪਾਚੀ ਤੋਂ ਸੱਖਣੀ ਰਹਿਤ-ਬਹਿਤ ਤੇ ਉਸ ਦੇ ਅੰਗਾਂ ਦੇ ਮੋਕਲੇਪਨ ਵੱਲ ਇਸ਼ਾਰੇ ਸੁੱਟਦਾ ਹੈ। "ਵੱਡੇ ਪਲੰਘ ਉੱਤੇ ਬੈਠੀ", "ਪਾਨ ਖਾ ਰਹੀ", "ਸੋਨੇ ਦਾ ਮੋਟਾ ਕੜਾ", "ਖੁੱਲ੍ਹੀ ਕਮੀਜ਼", "ਚੌੜੇ ਪਹੁੰਚਿਆਂ ਵਾਲੀ ਸਲਵਾਰ"—ਭਲਾ ਇਹੀ ਕੁੱਝ ਸ਼ਹਿਜ਼ਾਦੀ ਅਨੀਤਾ ਸਿੰਘ ਉੱਤੇ ਢੁਕਾ ਕੇ ਵੇਖੋ ਖ਼ਾਂ, ਤੁਹਾਨੂੰ ਆਪਣੇ ਆਪ ਪਤਾ ਲੱਗ ਜਾਵੇਗਾ ਕਿ ਇਸ ਸਭ ਕੁੱਝ ਨੂੰ ਹੰਢਾਉਣ ਵਾਲੀ ਕੋਈ ਪੇਂਡੂ ਜਾਂ ਟੱਪਰੀਵਾਸ ਤੀਵੀਂ ਤਾਂ ਹੋ ਸਕਦੀ ਹੈ, ਕੋਈ ਰਾਜਕੁਮਾਰੀ ਨਹੀਂ।

ਜੇ ਤੁਸੀਂ ਇਸ ਸਾਰੇ ਰੇਖਾ-ਚਿਤਰ ਨੂੰ ਇਸ ਤਰ੍ਹਾਂ ਦੀ ਵਿਸ਼ਲੇਸ਼ਣੀ ਦ੍ਰਿਸ਼ਟੀ ਨਾਲ ਪੜ੍ਹਨਾ ਸ਼ੁਰੂ ਕਰ ਦਿਓ ਤਾਂ ਤੁਹਾਨੂੰ ਆਪਣੇ ਆਪ ਪਤਾ ਲੱਗ ਜਾਵੇਗਾ ਕਿ ਇਸ ਲੇਖਕ ਨੇ ਰੇਸ਼ਮਾ ਬਾਰੇ ਪਾਠਕ ਦਾ ਸੁਆਦ ਬਣਾਈ ਰੱਖਣ ਦੀ ਖ਼ਾਤਰ ਆਪਣੀ ਸਾਮਗਰੀ ਨੂੰ ਬੜੀ ਚਤਰਾਈ ਨਾਲ ਪਰੋਸਿਆ ਹੈ। ਜਿੱਥੇ ਲੋੜ ਸਮਝੀ ਹੈ ਆਪ ਗੱਲ ਕਰ ਲਈ ਹੈ, ਪਰ ਕਿਸੇ ਹੋਰ ਥਾਂ ਰੇਸ਼ਮਾ ਪਾਸੋਂ ਅਖਵਾ ਲਈ ਹੈ। ਕਿਸੇ ਵੀ ਘਟਨਾ ਤੋਂ ਪਹਿਲਾਂ ਉਸ ਲਈ ਯੋਗ ਮਾਹੌਲ ਪੈਦਾ ਕੀਤਾ ਹੈ। ਸੁਪਰ ਫ਼ਿਲਮ-ਸਟਾਰਾਂ ਤੇ ਇੰਦਿਰਾ ਗਾਂਧੀ ਦੇ ਬਾਦਸ਼ਾਹੀ ਠਾਠ-ਬਾਠ ਦੇ ਮੁਕਾਬਲੇ ਵਿਚ, ਰੇਸ਼ਮਾ ਦੇ ਸਰਲ ਧਾਰਮਿਕ ਵਿਸ਼ਵਾਸਾਂ, ਉਸ ਦੇ ਜਾਂਗਲੀ ਪਿਛੋਕੜ ਤੇ ਸਿਕਲੀਗਰਨੀਆਂ ਵਰਗੀ ਦੱਖ ਤੇ ਖਾਧ-ਖ਼ੁਰਾਕ ਵਿਖਾਉਣ ਦੇ ਨਾਲ ਨਾਲ, ਆਪਣੇ ਇਸ ਪਾਤਰ ਦੇ ਅਸਲ ਗੁਣ—ਉਸ ਦੇ ਅਨੂਪਮ ਸੰਗੀਤ ਦੀ ਹਰ ਥਾਂ ਆਰਤੀ ਉਤਾਰੀ ਹੈ।

ਇਹ ਤਾਂ ਹੋਈ ਉਸ ਦੀ ਪੇਸ਼ਕਾਰੀ ਦੀ ਇਕ ਜੁਗਤ। ਇਕ ਹੋਰ ਜੁਗਤ, ਜਿਸ ਨੇ ਬਲਵੰਤ ਗਾਰਗੀ ਦੇ ਰੇਖਾ-ਚਿੱਤਰਾਂ ਨੂੰ ਹਰਮਨ ਪਿਆਰਾ ਬਣਾਇਆ ਹੈ, ਉਸ ਦੀ ਵਾਰਤਕ ਦੀ ਪ੍ਰਗਟਾਇਕ ਸ਼ਕਤੀ ਹੈ, ਜੋ ਪਾਠਕ ਨੂੰ ਆਪਣੇ ਨਾਲ ਨਾਲ ਰੋੜ੍ਹ ਕੇ ਲੈ ਜਾਂਦੀ ਹੈ। ਬਲਵੰਤ ਗਾਰਗੀ ਤੋਂ ਪਹਿਲਾਂ ਕੇਵਲ ਪ੍ਰੋ. ਪੂਰਨ ਸਿੰਘ ਨੇ ਆਪਣੇ ਅਲਬੇਲੇ ਮਨੋਵੇਗ ਪੰਜਾਬੀ ਵਾਰਤਕ ਰਾਹੀਂ ਪੇਸ਼ ਕਰਨ ਦੇ ਤਜਰਬੇ ਕੀਤੇ ਸਨ, ਪਰ ਉਹ ਆਪਣੀ ਅਨਘੜਤਾ ਨੂੰ ਨਹੀਂ ਸੀ ਲੁਕਾ ਸਕਿਆ। ਉਸ ਦੀ ਵਾਰਤਕ ਉਸ ਦੇ ਮਨੋਵੇਗਾਂ ਨੂੰ ਸਲੀਕੇ ਨਾਲ ਸਾਂਭਣ ਤੋਂ ਅਸਮਰਥ ਰਹਿੰਦੀ ਸੀ। ਪਰ ਗਾਰਗੀ ਵਿਚ ਹੀਰਿਆਂ ਦੇ ਘਾੜੇ ਵਾਲੀ ਘਾੜਤ, ਕਵੀਆਂ ਵਾਲੀ ਬਿੰਬ-ਰਚਨਾ ਤੇ ਕਲਾਕਾਰਾਂ ਵਾਲੇ ਸੁਹਜ ਦਾ ਸੁਮੇਲ ਹੈ। ਰੇਸ਼ਮਾ ਵਾਰਿਸ ਦੀ ਹੀਰ ਗਾਉਣੀ ਸ਼ੁਰੂ ਕਰਦੀ ਹੈ ਤਾਂ ਗਾਰਗੀ ਉਸ ਦੀ ਆਵਾਜ਼ ਦੇ ਪੈਦਾ ਕੀਤੇ ਜਾਦੂ ਦਾ ਪ੍ਰਭਾਵ ਪਾਠਕ ਤਕ ਇਨ੍ਹਾਂ ਸ਼ਬਦਾਂ ਰਾਹੀਂ ਪਹੁੰਚਾਉਂਦਾ ਹੈ :

> ਕਮਰਾ ਉਸ ਦੀ ਆਵਾਜ਼ ਨਾਲ ਗੂੰਜ ਉਠਿਆ। ਦੋ ਵਾਰ ਟੈਲੀਫ਼ੋਨ ਦੀ ਘੰਟੀ ਵੱਜੀ, ਏਅਰ ਕੰਡੀਸ਼ਨਰ ਦੀ ਆਵਾਜ਼ ਵੀ ਸੀ, ਪਰ ਰੇਸ਼ਮਾ ਦੀ ਆਵਾਜ਼ ਇਹਨਾਂ ਦੇ ਉਤੋਂ ਦੀ ਫ਼ਿਜ਼ਾ ਵਿਚ ਉੱਚੇ ਗੁੰਬਦ ਤੇ ਮੀਨਾਰ ਉਸਾਰ ਰਹੀ ਸੀ। ਉਸ ਦੀ ਆਵਾਜ਼ ਵਿਚ ਸਹਿਰਾ ਦੀ ਅਜ਼ਾਨ ਸੀ, ਇਕ ਮਿਕਨਾਤੀਸੀ ਤਾਕਤ। ਉਸ ਦਾ ਚਿਹਰਾ ਪਿਘਲ ਗਿਆ ਤੇ ਹੁਸੀਨ ਹੋ ਗਿਆ। ਉਸ ਦੀ ਆਵਾਜ਼ ਨੂੰ ਸਿਰਫ਼ ਮੇਰੇ ਕੰਨ ਹੀ ਨਹੀਂ ਸਨ ਸੁਣ ਰਹੇ, ਸਗੋਂ ਮੇਰੇ ਜਿਸਮ ਦਾ ਹਰ ਮਸਾਮ ਇਸ ਨੂੰ ਮਹਿਸੂਸ ਕਰ ਰਿਹਾ ਸੀ। ਇਸ ਆਵਾਜ਼ ਵਿਚ ਕੀ ਸੀ ? ਇਸ ਵਿਚ ਕਾਲੇ ਨਾਗ ਸਨ—ਇਕ ਅਜੀਬ ਜ਼ਹਿਰੀਲੀ ਕਸ਼ਿਸ਼, ਜੋ ਮੈਨੂੰ ਡਸ ਰਹੀ ਸੀ। ਕਦੇ ਕਦੇ ਸਿਰ ਤੋਂ ਪੈਰਾਂ ਤੀਕ ਝੁਣਝੁਣੀ ਦੌੜ ਜਾਂਦੀ। ਇਕ ਸੇਕ ਆ ਰਿਹਾ ਸੀ ਉਸ ਦੀ ਆਵਾਜ਼ ਵਿਚੋਂ।

ਕੀ ਆਵਾਜ਼ ਗੁੰਬਦ ਜਾਂ ਮੀਨਾਰ ਉਸਾਰ ਸਕਦੀ ਹੈ ? ਕਿਸੇ ਨੇ ਆਵਾ

ਪੈਦਾ ਹੁੰਦੇ ਦੇਖੇ ਹਨ ? ਜਾਂ ਸੇਕ ਆਉਂਦਾ ਸੁਣਿਆ ਹੈ ? ਨਹੀਂ, ਪਰ ਗਾਰਗੀ ਆਪਣੇ ਮਨ ਉੱਤੇ ਪਏ ਅਸਾਧਾਰਨ ਪ੍ਰਭਾਵ ਦਾ ਵਰਣਨ, ਸਾਧਾਰਨ ਸ਼ਬਦਾਂ ਵਿਚ ਕਰ ਕੇ, ਆਪਣੀ ਵਾਰਤਕ ਦਾ ਭੱਠਾ ਕਿਵੇਂ ਬਿਠਾ ਲਵੇ ? ਇਸ ਲਈ ਉਹ ਏਥੇ ਸੂਖਮ ਤੇ ਅਮੂਰਤ ਭਾਵਾਂ ਨੂੰ ਬੜੀ ਖ਼ੂਬਸੂਰਤੀ ਨਾਲ ਸਥੂਲ ਰੂਪ ਦੇਂਦਾ ਹੈ। ਕਿਹੜਾ ਪਾਠਕ, ਜੋ ਗਾਰਗੀ ਦਾ ਇਹ ਬਿਆਨ ਪੜ੍ਹ ਕੇ ਰੇਸ਼ਮਾ ਦੀ ਆਵਾਜ਼ ਦੇ ਜਾਦੂ ਦਾ ਅਨੁਭਵ ਆਪਣੇ ਘਰ ਬੈਠਿਆਂ ਨਹੀਂ ਕਰ ਲਵੇਗਾ ? ਕੀ ਤੁਹਾਨੂੰ ਪਤਾ ਲੱਗਾ ਹੈ ਕਿ ਗਾਰਗੀ, ਅਮੂਰਤ ਨੂੰ ਮੂਰਤ ਤੇ ਮੂਰਤ ਨੂੰ ਅਮੂਰਤ ਬਣਾਉਣ ਦੇ ਆਕਰਸ਼ਕ ਅਮਲ ਦੇ ਦੌਰਾਨ, ਤੁਹਾਨੂੰ, ਮਲਕੜੇ ਜਿਹੇ, ਇਹ ਦੱਸ ਗਿਆ ਹੈ ਕਿ ਰੇਸ਼ਮਾ ਸੁਹਣੀ ਨਹੀਂ ਹੈ ? ਉਸ ਦਾ ਵਾਕ ਹੈ : "ਉਸ ਦਾ ਚਿਹਰਾ ਪਿਘਲ ਗਿਆ ਤੇ ਹੁਸੀਨ ਹੋ ਗਿਆ।" ਏਥੇ ਜੋ ਪ੍ਰਸੰਗ ਚੱਲ ਰਿਹਾ ਹੈ, ਪਾਠਕ ਨੂੰ ਉਸ ਦੇ ਵੇਗ ਵਿਚ ਰੋੜ੍ਹਨ ਲਈ, ਲੇਖਕ ਰੇਸ਼ਮਾ ਦੇ ਚਿਹਰੇ ਉੱਤੇ ਹੁਸਨ ਦੇ ਅਵਤਰਣ ਨੂੰ, ਹੋਰ ਜੁਗਤਾਂ ਦੇ ਨਾਲ ਰਲਾ ਕੇ, ਇਕ ਸਹਾਇਕ ਜੁਗਤ ਵਜੋਂ ਵਰਤ ਰਿਹਾ ਹੈ। ਉਹ "ਹੁਸੀਨ ਹੋ ਗਿਆ" ਦੀ ਥਾਂ "ਹੋਰ ਹੁਸੀਨ ਹੋ ਗਿਆ" ਨਹੀਂ ਕਹਿੰਦਾ। ਉਹ ਕਿਸ ਸ਼ਾਨਦਾਰ ਹੁਨਰਮੰਦੀ ਨਾਲ ਇਹ ਦੱਸ ਗਿਆ ਹੈ ਕਿ ਰੇਸ਼ਮਾ ਹੁਸੀਨ ਨਹੀਂ ਹੈ। ਇਸ ਤਰ੍ਹਾਂ ਦੀ ਕਲਮੀ ਉਸਤਾਦੀ ਹਾਰੀ-ਸਾਰੀ ਦੇ ਵੱਸ ਦਾ ਰੋਗ ਨਹੀਂ ਹੈ।

ਗਾਰਗੀ ਆਪਣੇ ਰੇਖਾ-ਚਿੱਤਰਾਂ ਨੂੰ ਲੁਭਾਇਮਾਨ ਬਣਾਉਣ ਲਈ ਜੁਗਤਾਂ ਤਾਂ ਹੋਰ ਵੀ ਬਹੁਤ ਵਰਤਦਾ ਹੈ, ਪਰ 'ਰੇਸ਼ਮਾ' ਵਿਚ ਵਰਤੀਆਂ ਜੁਗਤਾਂ ਨੂੰ ਸਮਝਣ ਵਾਸਤੇ ਏਨੀ ਕੁ ਮੁੱਢਲੀ ਆਲੋਚਕੀ ਸਹਾਇਤਾ ਕਾਫ਼ੀ ਹੋਣੀ ਚਾਹੀਦੀ ਹੈ।

# ਸਿੱਖਿਆ ਕਮਿਸ਼ਨ ਦੀ ਪ੍ਰਸ਼ਨਾਵਲੀ*

14 ਜੁਲਾਈ, 1964 ਨੂੰ ਭਾਰਤ ਸਰਕਾਰ ਦੇ ਇਕ ਮਤੇ ਰਾਹੀਂ ਡਾ. ਡ.ਸ. ਕੋਠਾਰੀ, ਪ੍ਰਧਾਨ, ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੀ ਅਧਿਅੱਖਤਾ ਹੇਠ ਇਕ ਬੜੀ ਉੱਚੀ ਸ਼੍ਰੇਣੀ ਦਾ ਸਿੱਖਿਆ-ਕਮਿਸ਼ਨ ਕਾਇਮ ਹੋਇਆ, ਜਿਸ ਵਿਚ ਆਪਣੇ ਦੇਸੀ ਸਿੱਖਿਆ-ਵਿਸ਼ੇਸ਼ੱਗਾਂ ਤੋਂ ਇਲਾਵਾ ਬਰਤਾਨੀਆ, ਅਮਰੀਕਾ, ਫ਼ਰਾਂਸ, ਸੋਵੀਅਤ ਰੂਸ ਤੇ ਜਾਪਾਨ ਦੇ ਅਨੁਭਵੀ ਵਿਸ਼ੇਸ਼ੱਗ ਵੀ ਸ਼ਾਮਿਲ ਕੀਤੇ ਗਏ। ਕਮਿਸ਼ਨ ਦੀ ਨਿਯੁਕਤੀ ਦੀ ਲੋੜ ਬਾਰੇ ਉਪਰੋਕਤ ਮਤੇ ਵਿਚ ਇਉਂ ਕਿਹਾ ਗਿਆ ਹੈ :

> "ਸਿੱਖਿਆ ਦੇ ਸਮੁੱਚੇ ਖੇਤਰ ਦਾ ਸਰਵੇਖਣ ਤੇ ਵਿਸ਼ਲੇਸ਼ਣ ਅਤਿਅੰਤ ਜ਼ਰੂਰੀ ਹੈ ਤਾਂ ਜੋ ਘੱਟ ਤੋਂ ਘੱਟ ਸਮੇਂ ਵਿਚ ਕੌਮੀ ਸਿੱਖਿਆ ਦਾ ਇਕ ਐਸਾ ਸਾਵਾਂ, ਗਠਵਾਂ ਤੇ ਸਮਰੱਥ ਪ੍ਰਬੰਧ ਹੋਂਦ ਵਿਚ ਲਿਆਂਦਾ ਜਾਵੇ ਜਿਸ ਨਾਲ ਰਾਸ਼ਟਰੀ ਜੀਵਨ ਦੇ ਸਾਰੇ ਪੱਖ ਬਲਵਾਨ ਹੋ ਸਕਣ...ਅੱਗੇ ਕਈ ਕਮਿਸ਼ਨਾਂ ਤੇ ਕਮੇਟੀਆਂ ਨੇ ਸਿੱਖਿਆ ਦੇ ਸੀਮਿਤ ਭਾਗਾਂ ਤੇ ਵਿਸ਼ੇਸ਼ ਪੱਖਾਂ ਦੀ ਪਰਖ ਕੀਤੀ ਹੈ। ਹੁਣ ਵਿਚਾਰ ਹੈ ਸਾਰੀ ਸਿੱਖਿਆ-ਪ੍ਰਣਾਲੀ ਦੀ ਸਾਰਬੰਗੀ ਫਰੋਲ ਦਾ...ਇਹ ਕਮਿਸ਼ਨ ਸਰਕਾਰ ਨੂੰ ਸਿੱਖਿਆ ਦੇ ਰਾਸ਼ਟਰੀ ਸੱਚੇ ਬਾਰੇ ਅਤੇ ਸਿੱਖਿਆ ਦੇ ਹਰ ਪੜਾ ਤੇ ਹਰ ਪੱਖ ਦੇ ਵਿਕਾਸ ਲਈ, ਆਮ ਅਸੂਲਾਂ ਤੇ ਨੀਤੀਆਂ ਬਾਰੇ ਮਸ਼ਵਰਾ ਦੇਵੇਗਾ...।"

ਮਤੇ ਦੇ ਉਪਰੋਕਤ ਸ਼ਬਦਾਂ ਤੋਂ ਪ੍ਰਗਟ ਹੈ ਕਿ ਸਰਕਾਰ ਨੇ ਇਸ ਕਮਿਸ਼ਨ ਨੂੰ ਮੁੱਢਲੀ ਤੋਂ ਲੈ ਕੇ ਉੱਚਤਮ ਸਿੱਖਿਆ ਦੀ ਹਰ ਸਮੱਸਿਆ ਬਾਰੇ ਰਾਏ ਦੇਣ ਦਾ ਅਧਿਕਾਰ ਦਿੱਤਾ ਹੈ। ਇਨ੍ਹਾਂ ਸਮੱਸਿਆਵਾਂ ਦੀ ਚੋਣ ਤੇ ਉਨ੍ਹਾਂ ਦੇ ਹੱਲ ਬਾਰੇ ਵੀ ਕਮਿਸ਼ਨ ਨੂੰ ਖੁੱਲ੍ਹੇ ਇਖ਼ਤਿਆਰ ਦਿੱਤੇ ਗਏ ਹਨ। ਇਹ ਵੀ ਸਪਸ਼ਟ ਹੈ ਕਿ ਇਸ ਦੀਆਂ ਸਿਫ਼ਾਰਸ਼ਾਂ ਨੂੰ ਸਰਕਾਰ, ਥੋੜੇ ਕੀਤਿਆਂ, ਰੱਦੀ ਦੀ ਟੋਕਰੀ ਵਿਚ ਨਹੀਂ ਸੁੱਟ ਸਕੇਗੀ। ਇਕ ਤਰ੍ਹਾਂ, ਇਹ ਕਮਿਸ਼ਨ ਜੇ ਵੱਧ ਨਹੀਂ ਤਾਂ ਆਉਂਦੀਆਂ ਦੋ ਤਿੰਨ ਪੀੜ੍ਹੀਆਂ ਲਈ ਸਾਰੇ ਭਾਰਤ ਦੀ ਸਿੱਖਿਆ-ਪ੍ਰਣਾਲੀ ਦੀ ਨੁਹਾਰ ਨਿਸਚਿਤ ਕਰ ਦੇਵੇਗਾ।

ਕਮਿਸ਼ਨ ਨੇ ਸਭ ਤੋਂ ਪਹਿਲਾਂ, ਸਿੱਖਿਆ ਦੇ ਅੱਡ ਅੱਡ ਖੇਤਰਾਂ ਨਾਲ ਸੰਬੰਧਿਤ ਵਿਸ਼ਿਆਂ, ਜਿਵੇਂ ਬੱਚੇ ਦੀ ਮੁੱਢਲੀ ਸਿੱਖਿਆ ਤੋਂ ਲੈ ਕੇ ਸਕੂਲ ਦੀ ਅੰਤਲੀ ਸ਼੍ਰੇਣੀ ਤਕ ਦੀ ਸਿੱਖਿਆ; ਵਿਸ਼ਵ-ਵਿਦਿਆਲੇ ਦੀ ਉਚੇਰੀ ਸਿੱਖਿਆ; ਬਾਲਗ਼ ਸਿੱਖਿਆ; ਅਧਿਆਪਕ ਵਰਗ; ਵਜ਼ੀਫ਼ੇ; ਵਿਦਿਆਰਥੀਆਂ ਦੀ ਭਲਾਈ ਤੇ ਪ੍ਰਤਿਭਾ ਦੀ ਭਾਲ; ਭਾਸ਼ਾ-ਨੀਤੀ; ਸਿੱਖਿਆ ਦਾ ਪ੍ਰਬੰਧਕ ਪੱਖ, ਆਦਿ ਬਾਰੇ ਇਕ ਵੱਡੀ ਪ੍ਰਸ਼ਨਾਵਲੀ ਤਿਆਰ ਕੀਤੀ ਜਿਸ

---

* ਜੁਲਾਈ-ਸਤੰਬਰ, 1965 ਦੇ *ਆਲੋਚਨਾ* (ਲੁਧਿਆਣਾ) ਵਿਚ ਛਪਿਆ ਲੇਖ।

ਨੂੰ ਸਾਰੀਆਂ ਰਾਜ-ਸਰਕਾਰਾਂ; ਵਿਸ਼ਵ-ਵਿਦਿਆਲਿਆਂ, ਹੋਰ ਤਾਲੀਮੀ ਸੰਸਥਾਵਾਂ, ਵਿਸ਼ੇਸ਼ੱਗਾਂ ਤੇ ਸਿੱਖਿਆ ਦੀਆਂ ਸਮੱਸਿਆਵਾਂ ਵਿਚ ਸ਼ੌਕ ਰੱਖਣ ਵਾਲੇ ਲੋਕਾਂ ਵਿਚ ਖੁੱਲ੍ਹ-ਦਿਲੀ ਨਾਲ ਵੰਡਿਆ ਗਿਆ। ਕਿਸੇ ਨੇ ਸਾਰੀ ਪ੍ਰਸ਼ਨਾਵਲੀ ਦੇ ਤੇ ਕਿਸੇ ਨੇ ਆਪਣੀ ਪਸੰਦ ਦੇ ਭਾਗ ਦੇ ਉੱਤਰ ਲਿਖ ਕੇ ਭੇਜੇ ਹਨ। ਸਰਕਾਰੀ ਸਿੱਖਿਆ-ਵਿਭਾਗਾਂ, ਵਿਸ਼ਵ-ਵਿਦਿਆਲਿਆਂ, ਅਧਿਆਪਕਾਂ ਤੇ ਲੇਖਕਾਂ ਦੀਆਂ ਸਭਾਵਾਂ ਨੇ ਇਸ ਪ੍ਰਸ਼ਨਾਵਲੀ ਨੂੰ ਗੰਭੀਰਤਾ ਨਾਲ ਵਿਚਾਰਿਆ ਹੈ ਤੇ ਉੱਤਰ ਤਿਆਰ ਕੀਤੇ ਹਨ। ਕਮਿਸ਼ਨ ਦੇ ਮੈਂਬਰ ਟੋਲੀਆਂ ਬਣਾ ਬਣਾ ਕੇ ਹਰ ਰਾਜ ਵਿਚ ਪਹੁੰਚੇ ਹਨ ਤੇ ਆਪ ਜਾ ਜਾ ਕੇ ਚਾਹਵਾਨਾਂ ਨਾਲ ਚਰਚਾ ਕੀਤੀ ਹੈ। ਕਮਿਸ਼ਨ ਦੇ ਮੈਂਬਰ ਪੰਜਾਬ ਵਿਚ ਵੀ ਆਏ ਸਨ ਤੇ ਬਹੁਤ ਸਾਰੇ ਲੋਕਾਂ ਨੂੰ ਮਿਲ ਕੇ ਉਨ੍ਹਾਂ ਦੀਆਂ ਰਾਵਾਂ ਦਾ ਪਤਾ ਲਾ ਗਏ ਹਨ। ਪਰ ਜਿੱਥੋਂ ਤਕ ਸਾਨੂੰ ਪਤਾ ਹੈ, ਪੰਜਾਬੀ ਭਾਸ਼ਾ ਦੀ ਪ੍ਰਤਿਨਿੱਧਤਾ ਕਰਨ ਵਾਲੀ ਕਿਸੇ ਸੰਸਥਾ ਨੇ, ਇਸ ਬੇਅੰਤ ਮਹੱਤਾ ਰੱਖਣ ਵਾਲੇ ਕਮਿਸ਼ਨ ਨੂੰ, ਪੰਜਾਬੀ ਵਿਦਿਆਰਥੀਆਂ, ਅਧਿਆਪਕਾਂ, ਸਾਹਿੱਤਕਾਰਾਂ ਜਾਂ ਬੁੱਧੀਮਾਨਾਂ ਦੇ ਵਿਚਾਰਾਂ ਤੋਂ ਜਾਣੂੰ ਕਰਾਉਣ ਦਾ ਉਪਰਾਲਾ ਨਹੀਂ ਕੀਤਾ, ਇਸ ਲਈ ਇਹ ਸਾਰਾ ਬੁੱਧੀਮਾਨ ਵਰਗ ਕਮਿਸ਼ਨ ਤਕ ਆਪਣੀ ਆਵਾਜ਼ ਪਹੁੰਚਾਉਣ ਤੋਂ ਅਸਮਰਥ ਰਿਹਾ ਹੈ, ਹਾਲਾਂਕਿ ਜੋ ਵੱਡੇ ਅੜਿੱਕੇ ਪੰਜਾਬੀ ਦੀ ਉੱਨਤੀ ਦੇ ਰਾਹ ਵਿਚ ਪਏ ਹੋਏ ਹਨ ਉਨ੍ਹਾਂ ਨੂੰ ਹਟਾਉਣ ਵਿਚ ਕਮਿਸ਼ਨ ਕਾਫ਼ੀ ਸਹਾਇਕ ਹੋ ਸਕਦਾ ਸੀ।

ਖ਼ੈਰ, ਕਮਿਸ਼ਨ ਨੇ 31 ਮਾਰਚ 1966 ਤਕ ਆਪਣੀ ਰਪੋਟ ਤਿਆਰ ਕਰ ਕੇ ਦੇਣੀ ਹੈ, ਇਸ ਲਈ ਅਸੀਂ *ਆਲੋਚਨਾ* ਰਾਹੀਂ, ਇਸ ਉੱਚ-ਅਧਿਕਾਰੀ ਕਮਿਸ਼ਨ ਦੀ ਸੇਵਾ ਵਿਚ, ਪੰਜਾਬੀ ਦੇ ਪੱਖ ਤੋਂ, ਭਾਸ਼ਾਈ ਨੀਤੀ ਨਾਲ ਸੰਬੰਧਿਤ ਪ੍ਰਸ਼ਨਾਵਲੀ ਦੇ ਉੱਤਰ ਪੇਸ਼ ਕਰਦੇ ਹਾਂ। ਆਸ ਹੈ, ਇਹ ਉੱਤਰ ਪੰਜਾਬੀ ਦੀ ਹੀ ਨਹੀਂ, ਸਾਰੀਆਂ ਆਧੁਨਿਕ ਭਾਸ਼ਾਵਾਂ ਦੀ ਆਵਾਜ਼ ਬਣ ਕੇ ਸਾਹਮਣੇ ਆਉਣਗੇ।

*ਪ੍ਰਸ਼ਨ*: ਵਿਸ਼ਵ-ਵਿਦਿਆਲਿਆਂ ਵਿਚ ਸਿੱਖਿਆ ਦਾ ਮਾਧਿਅਮ ਕੀ ਹੋਣਾ ਚਾਹੀਦਾ ਹੈ?

*ਉੱਤਰ*: ਖ਼ੁਦ ਪ੍ਰਸ਼ਨ ਤੋਂ ਹੀ ਇਕ ਗੱਲ ਸਪਸ਼ਟ ਹੈ ਕਿ ਵਿਸ਼ਵ ਵਿਦਿਆਲਿਆਂ ਤੋਂ ਹੇਠਲੀ ਪੱਧਰ ਉੱਤੇ ਸਿੱਖਿਆ ਦੇ ਮਾਧਿਅਮ ਬਾਰੇ ਦੋ ਰਾਵਾਂ ਨਹੀਂ ਹਨ। ਜੇ ਸਾਡਾ ਇਹ ਅਨੁਮਾਨ ਠੀਕ ਹੈ ਤਾਂ ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿਉਂਕਿ ਜਿਸ ਪੜਾ ਤਕ, ਸਿੱਖਿਆ ਦੇ ਮਾਧਿਅਮ ਬਾਰੇ, ਸਾਰੀ ਦੁਨੀਆ ਵਿਚ ਇੱਕੋ ਮਤ ਹੈ, ਉਸ ਬਾਰੇ ਵੀ ਅਫ਼ਸੋਸ ਹੈ, ਪੰਜਾਬੀ ਲੋਕਾਂ ਦਾ ਨਿਰਣਾ ਅਜੇ ਤਕ ਸਮਾਨ ਨਹੀਂ ਸੀ ਹੋ ਸਕਿਆ। ਕੋਈ ਈਮਾਨਦਾਰ ਸਿੱਖਿਆ-ਸ਼ਾਸਤ੍ਰੀ, ਕਿਸੇ ਸਿਖਿਆਰਥੀ ਲਈ, ਉਸ ਦੀ ਮਾਤ-ਭਾਸ਼ਾ ਤੋਂ ਬਿਨਾਂ, ਕਿਸੇ ਹੋਰ ਮਾਧਿਅਮ ਦੀ ਸਿਫ਼ਾਰਸ਼ ਨਹੀਂ ਕਰਦਾ, ਕਿਉਂਕਿ ਸਿੱਖਿਅਕ ਦਾ ਧਰਮ, ਬੱਚੇ ਦੀਆਂ ਕਾਲਪਨਿਕ, ਭਾਵੁਕ, ਬੌਧਿਕ ਤੇ ਆਤਮਕ ਪ੍ਰਵਿਰਤੀਆਂ ਦੇ ਸਹਿਜ-ਮੇਲ ਵਿਚ ਸਹਾਈ ਹੋ ਕੇ ਇਕ ਸੰਗਠਿਤ ਸ਼ਖ਼ਸੀਅਤ ਦੀ ਉਸਾਰੀ ਹੁੰਦਾ ਹੈ। ਇਸ ਪਵਿੱਤਰ ਧਰਮ ਦੀ ਪੂਰਤੀ ਲਈ ਉਸ ਪਾਸ ਵੱਡਾ ਸਾਧਨ ਭਾਸ਼ਾ ਹੁੰਦਾ ਹੈ ਤੇ ਹਰ ਸਿੱਖਿਅਕ ਨੂੰ ਪਤਾ ਹੁੰਦਾ ਹੈ ਕਿ ਬਾਲ-ਰਿਦੇ ਦੇ ਕਮਲ ਦੇ ਵਿਗਾਸ ਲਈ ਜੋ ਕੌਸ਼ਲ ਮਾਤ-ਭਾਸ਼ਾ ਵਿਚ ਹੁੰਦਾ ਹੈ ਉਹ ਹੋਰ ਕਿਤੋਂ ਨਹੀਂ ਮਿਲਦਾ। ਮਨੁੱਖ ਦੇ ਬੱਚੇ ਵਿਚ ਸੰਸਾਰ ਦੀ ਹਰ ਭਾਸ਼ਾ ਸਿੱਖਣ ਦੀ ਸਮਰੱਥਾ ਹੁੰਦੀ ਹੈ ਪਰ ਕਿਸੇ ਭਾਸ਼ਾ ਨੂੰ ਆਪਣੇ ਅੰਦਰ ਰਚਾਉਣ ਲਈ ਬੜੀ ਘਾਲ ਦੀ ਲੋੜ ਪੈਂਦੀ ਹੈ। ਮਾਤ-ਭਾਸ਼ਾ ਹੀ ਅਜਿਹਾ ਇਕ ਸਾਧਨ ਹੈ, ਜਿਸ ਦੀ ਪ੍ਰਾਪਤੀ, ਬਾਲ-ਵਰੇਸ ਵਿਚ, ਤਕਰੀਬਨ ਨਿ

ਹੋ ਜਾਂਦੀ ਹੈ। ਜਦੋਂ ਬੱਚਾ ਸਿੱਖਣ-ਜੋਗ ਹੁੰਦਾ ਹੈ, ਓਦੋਂ ਉਸ ਦੀ ਭਾਸ਼ਾ ਵਿਚ ਉਸ ਨੂੰ ਗੱਲ ਸਮਝਾਉਣ ਵਿਚ ਚਿਰ ਨਹੀਂ ਲੱਗਦਾ। ਸਮਝਾਉਣ ਤੇ ਸਮਝਣ ਵਿਚਲੀ ਵਿੱਥ ਬੇਮਲੂਮ ਜਹੀ ਹੀ ਰਹਿ ਜਾਂਦੀ ਹੈ। ਕਿਸੇ ਬੱਚੇ ਨੂੰ ਉਸ ਦੀ ਆਪਣੀ ਭਾਸ਼ਾ ਵਿਚ ਗੱਲਾਂ ਕਰਨ ਦਾ ਤਜਰਬਾ ਕਰੋ, ਤੁਹਾਨੂੰ ਤੁਰਤ ਉਸ ਦੇ ਚਿਹਰੇ ਉੱਤੇ ਪਛਾਣ ਦੇ ਚਿੰਨ੍ਹ ਉੱਘੜਦੇ ਦਿੱਸਣਗੇ। ਉਸ ਦਾ ਹੁੰਗਾਰਾ ਸਮਝ ਦਾ ਸੂਚਕ ਹੋਵੇਗਾ। ਇਸ ਦੇ ਉਲਟ ਜੇ ਅਸੀਂ ਇਹ ਚਾਹੀਏ ਕਿ ਬੱਚਾ ਪਹਿਲਾਂ ਇਕ ਓਪਰੀ ਭਾਸ਼ਾ ਸਿੱਖੇ ਤੇ ਫੇਰ ਇਹ ਵੀ ਸ਼ਰਤ ਲਾ ਦੇਈਏ ਕਿ ਜੇ ਉਸ ਨੇ ਕੋਈ ਗਿਆਨ ਪ੍ਰਾਪਤ ਕਰਨਾ ਹੈ, ਜਾਂ ਹੋਰ ਕੁੱਝ ਨਹੀਂ, ਕੇਵਲ ਆਪਣੇ ਆਪ ਨੂੰ ਪ੍ਰਗਟਾਉਣਾ ਹੀ ਹੈ ਤਾਂ ਕੇਵਲ ਓਪਰੀ ਭਾਸ਼ਾ ਰਾਹੀਂ ਹੀ ਕਰੇ, ਅਜਿਹੀ ਹਾਲਤ ਵਿਚ ਅਸੀਂ ਬੱਚੇ ਦੇ ਦਿਮਾਗ਼ ਉੱਤੇ ਵਾਧੂ ਭਾਰ ਪਾ ਰਹੇ ਹੋਵਾਂਗੇ। ਮਸਲਨ, ਪੰਜਾਬੀ ਮਾਪਿਆਂ ਦੇ ਬੱਚੇ ਨੂੰ, ਸਿੱਖਿਆ-ਪ੍ਰਾਪਤੀ ਲਈ ਜੇ ਹਿੰਦੀ ਮਾਧਿਅਮ ਧਾਰਨ ਕਰਨ ਉੱਤੇ ਮਜਬੂਰ ਹੋਣਾ ਪਵੇ ਤਾਂ ਉਸ ਨੂੰ ਵਾਧੂ ਭਾਰ ਚੁੱਕਣਾ ਪਵੇਗਾ। ਇਸੇ ਤਰ੍ਹਾਂ ਜੇ ਹਿੰਦੀ-ਭਾਸ਼ੀ ਮਾਪਿਆਂ ਦੇ ਬੱਚੇ ਨੂੰ ਪੰਜਾਬੀ ਮਾਧਿਅਮ ਧਾਰਨਾ ਪੈ ਜਾਵੇ ਤਾਂ ਉਸ ਨੂੰ ਅਣਸੁਖਾਵੇਂ ਤੇ ਬੇਲੋੜੇ ਭਾਰ ਥੱਲੇ ਦਬੀਣਾ ਪਵੇਗਾ—ਇਸ ਤੱਥ ਬਾਰੇ ਬਾਲ-ਸਨੇਹੀ ਮਾਪਿਆਂ ਤੇ ਸਿੱਖਿਆ-ਸ਼ਾਸਤਰੀਆਂ ਵਿਚ ਕੋਈ ਮਤਭੇਦ ਨਹੀਂ ਹੈ, ਪਰ ਪੰਜਾਬ ਵਿਚ ਪੰਜਾਬੀਅਤ ਦੀ ਭਾਵਨਾ ਦੀ ਅਣਹੋਂਦ ਦਾ ਇਕ ਦੁਖਦਾਈ ਸਬੂਤ ਇਹ ਹੈ ਕਿ ਕਈ ਪੰਜਾਬੀ ਮਾਪੇ, ਬੱਚਿਆਂ ਦੀ ਸਹੂਲਤ ਜਾਂ ਭਲਾਈ ਨੂੰ ਆਪਣੇ ਹਠ ਜਾਂ ਤਅਸੁੱਬ ਉੱਤੋਂ ਕੁਰਬਾਨ ਕਰਨ ਲਈ, ਹਰ ਵੇਲੇ ਤਿਆਰ ਰਹਿੰਦੇ ਹਨ। ਪੰਜਾਬੀ-ਭਾਸ਼ੀ ਬੱਚਿਆਂ ਲਈ ਮੁੱਢਲੇ ਸਕੂਲਾਂ ਵਿਚ—ਏਥੋਂ ਤਕ ਕਿ ਨਮੂਨੇ ਦੇ ਸਰਕਾਰੀ ਸਕੂਲਾਂ ਵਿਚ ਵੀ ਬੱਚੇ ਦੀ ਮਾਂ-ਬੋਲੀ ਤੇ ਉਸ ਦੇ ਸਿੱਖਿਆ-ਮਾਧਿਅਮ ਵਿਚਲਾ ਫ਼ਰਕ ਤਕਰੀਬਨ ਹਰ ਥਾਂ ਵੇਖਿਆ ਜਾ ਸਕਦਾ ਹੈ। ਪੰਜਾਬੀ ਦੀ ਥਾਂ ਹਿੰਦੀ ਜਾਂ ਹਿੰਦੀ ਦੀ ਥਾਂ ਪੰਜਾਬੀ ਹੋਵੇ ਤਾਂ ਵੀ ਸ਼ਾਇਦ ਅੱਧ-ਪਚੱਧ ਬੱਚੇ ਦੇ ਪੱਲੇ ਪੈ ਹੀ ਜਾਵੇ ਪਰ ਦਿਮਾਗ਼ੀ ਗ਼ੁਲਾਮੀ ਦੀ ਅੱਤ ਓਦੋਂ ਹੁੰਦੀ ਹੈ, ਜਦੋਂ ਬੱਚੇ ਨੂੰ ਪਹਿਲੀ ਮੁੱਢਲੀ ਸਿੱਖਿਆ ਅੰਗਰੇਜ਼ੀ ਵਰਗੀ ਬਦੇਸੀ ਬੋਲੀ ਰਾਹੀਂ ਦਿੱਤੀ ਜਾਂਦੀ ਹੈ। ਇਹੋ ਜਿਹੀ ਹਾਲਤ ਵਿਚ ਜੇ ਸਿੱਖਿਆ ਕਮਿਸ਼ਨ, ਇਕਮਤ ਹੋ ਕੇ, ਰਾਸ਼ਟਰੀ ਨੀਤੀ ਵਜੋਂ, ਵਿਸ਼ਵ-ਵਿਦਿਆਲਿਆਂ ਤੋਂ ਹੇਠਲੀ ਪੱਧਰ ਉੱਤੇ ਸੁਗਿਆਨਿਕ ਤੇ ਵਿਗਿਆਨਿਕ ਸਿੱਖਿਆ ਦਾ ਮਾਧਿਅਮ ਮਾਂ-ਬੋਲੀ ਨੂੰ ਪਰਵਾਨ ਕਰ ਕੇ ਤੁਰਦਾ ਹੈ ਤਾਂ ਅਸੀਂ, ਪੰਜਾਬੀ ਬੁੱਧੀਮਾਨਾਂ ਵੱਲੋਂ, ਇਸ ਦਾ ਹਾਰਦਿਕ ਸੁਆਗਤ ਕਰਦੇ ਹਾਂ ਤੇ ਆਸ ਕਰਦੇ ਹਾਂ ਕਿ ਪੰਜਾਬ ਵਿਚ ਬੱਚਿਆਂ ਦੀ ਸਿੱਖਿਆ ਨਾਲ ਸੰਬੰਧਿਤ ਸਰਕਾਰੀ ਤੇ ਗ਼ੈਰ-ਸਰਕਾਰੀ ਅਧਿਕਾਰੀ, ਬਲਕਿ ਖ਼ੁਦ ਮਾਪੇ, ਇਸ ਨੀਤੀ ਨੂੰ ਅਪਣਾ ਕੇ, ਹਿੰਦੀ ਤੇ ਪੰਜਾਬੀ-ਭਾਸ਼ੀ ਬੱਚਿਆਂ ਦੇ ਹਿਤਵੰਤ ਬਣਨਗੇ। ਪਰ ਕਮਿਸ਼ਨ ਦਾ ਸਵਾਲ ਤਾਂ ਵਿਸ਼ਵ-ਵਿਦਿਆਲਿਆਂ ਦੇ ਸਿੱਖਿਆ-ਮਾਧਿਅਮ ਬਾਰੇ ਹੈ ਤੇ ਇਸ ਪ੍ਰਸ਼ਨ ਤੋਂ ਪਤਾ ਲੱਗਦਾ ਹੈ ਕਿ ਕਮਿਸ਼ਨ ਇਸ ਸਮੱਸਿਆ ਬਾਰੇ ਰਾਵਾਂ ਦੀ ਭਿੰਨਤਾ ਤੋਂ ਜਾਣੂੰ ਹੈ। ਪੰਜਾਬ ਵਿਚ ਇਸ ਵੇਲੇ ਜਿਹੜੇ ਪ੍ਰਧਾਨ ਮਤ ਸਿੱਖਿਆ ਦੇ ਮਾਧਿਅਮ ਬਾਰੇ ਵਿਚਰ ਰਹੇ ਹਨ, ਉਨ੍ਹਾਂ ਦੀ ਸੂਚੀ ਇਉਂ ਬਣਦੀ ਹੈ :

1. ਸਾਰੀ ਉਚੇਰੀ ਪੜ੍ਹਾਈ ਅੰਗਰੇਜ਼ੀ ਵਿਚ ਹੋਣੀ ਚਾਹੀਦੀ ਹੈ।
2. ਸਾਰੀ ਉਚੇਰੀ ਪੜ੍ਹਾਈ ਕੇਂਦਰੀ ਰਾਜ-ਭਾਸ਼ਾ ਹਿੰਦੀ ਵਿਚ ਹੋਣੀ ਚਾਹੀਦੀ ਹੈ।
3. ਵਿਗਿਆਨ ਦੀ ਸਿੱਖਿਆ ਅੰਗਰੇਜ਼ੀ ਰਾਹੀਂ ਤੇ ਬਾਕੀ ਹਿੰਦੀ ਵਿਚ।
4. ਵਿਗਿਆਨ ਅੰਗਰੇਜ਼ੀ ਵਿਚ ਤੇ ਹੋਰ ਮਜ਼ਮੂਨ ਪੰਜਾਬੀ ਵਿਚ।

ਅਸੀਂ ਇਨ੍ਹਾਂ ਸਾਰੇ ਮਤਾਂ ਨੂੰ ਇਕੱਠਿਆਂ ਹੀ ਵਿਚਾਰਾਂਗੇ। ਅੰਗਰੇਜ਼ੀ ਨੂੰ ਉਚੇਰੀ

ਸਿੱਖਿਆ ਦਾ ਮਾਧਿਅਮ ਬਣਾਉਣ ਦੇ ਇੱਛਾਵਾਨ ਉਹ ਲੋਕ ਹਨ ਜੋ ਆਪ ਅੰਗਰੇਜ਼ੀ ਜਾਣਦੇ ਹਨ ਤੇ ਅੰਗਰੇਜ਼ੀ ਸਿੱਖਿਆ-ਪ੍ਰਬੰਧ ਦੀ ਉਪਜ ਹਨ ਜਾਂ ਅੰਗਰੇਜ਼ੀ ਨੂੰ ਸਮਾਜਿਕ ਸਾਖ ਦੀ ਨਿਸ਼ਾਨੀ ਮੰਨਦੇ ਹਨ। "ਅੰਗਰੇਜ਼ੀ ਵਿਚ ਹਰ ਤਰ੍ਹਾਂ ਦੇ ਗ੍ਰੰਥ ਮੌਜੂਦ ਹਨ, ਸ਼ਬਦਾਵਲੀ ਦੀ ਘਾਟ ਨਹੀਂ, ਪ੍ਰਗਟਾਉ ਦੀਆਂ ਅਨੇਕ ਵਿਧੀਆਂ ਸੰਭਵ ਹਨ, ਗਿਆਨ ਦਾ ਅੰਤਰ-ਰਾਸ਼ਟਰੀ ਲੈਣ-ਦੇਣ ਤੁਰਤ ਹੋ ਜਾਂਦਾ ਹੈ, ਇਸ ਲਈ ਇਸ ਸਹੂਲਤ ਦਾ ਤਿਆਗ ਦੇਸ ਲਈ ਘਾਤਕ ਹੋਵੇਗਾ"—ਕੁੱਝ ਇਸ ਤਰ੍ਹਾਂ ਦੀਆਂ ਦਲੀਲਾਂ ਦੇ ਆਸਰੇ ਅੰਗਰੇਜ਼ੀ-ਨਵਾਜ਼ ਲੋਕ ਆਪਣਾ ਪੱਖ ਖੜਾ ਕਰਦੇ ਹਨ। ਇਹ ਸਭ ਦਲੀਲਾਂ ਥੋਥੀਆਂ ਹਨ ਤੇ ਜਿਸ ਦਿਮਾਗ਼ੀ ਗ਼ੁਲਾਮੀ ਦੀਆਂ ਸੂਚਕ ਹਨ ਉਹੀ ਅੰਗਰੇਜ਼ੀ ਦੇ ਵਿਰੁੱਧ ਸਭ ਤੋਂ ਵੱਡੀ ਦਲੀਲ ਹੈ। ਅੰਗਰੇਜ਼ੀ ਜਾਣਨ ਵਾਲੇ ਭਾਰਤੀ, ਅਜੇ ਵੀ, ਆਟੇ ਵਿਚ ਲੂਣ ਦੇ ਬਰਾਬਰ ਹਨ—ਸੌ ਪਿੱਛੇ ਮਸਾਂ ਦੋ ਚਾਰ, ਇਹ ਇੱਕੇ-ਦੁੱਕੇ ਨਾਢੂ ਖ਼ਾਨ ਚਾਹੁੰਦੇ ਹਨ ਕਿ ਇਨ੍ਹਾਂ ਦੀ ਸਹੂਲਤ ਦੀ ਖ਼ਾਤਰ, ਇਸ ਦੇਸ ਦੇ ਸੌ ਵਿੱਚੋਂ ਅਠਾਨਵੇਂ ਜਾਂ ਛਿਆਨਵੇਂ ਬੰਦਿਆਂ ਨੂੰ ਦਿਮਾਗ਼ੀ ਚਾਨਣ ਤੋਂ ਵਾਂਝਿਆਂ ਰੱਖਿਆ ਜਾਵੇ। ਇਨ੍ਹਾਂ ਦੇ ਭਾਣੇ ਹੰਸ-ਗੁਣਾਂ ਦੀ ਪ੍ਰਾਪਤੀ ਲਈ ਹਰ 'ਕਾਲੇ' ਆਦਮੀ ਨੂੰ 'ਗੋਰੀ' ਭਾਸ਼ਾ ਦੇ ਸਰੋਵਰ ਵਿਚ ਜ਼ਰੂਰ ਇਸ਼ਨਾਨ ਕਰਨਾ ਚਾਹੀਦਾ ਹੈ। ਇਕ ਪਾਸੇ ਅਸੀਂ ਆਪਣੇ ਜਨਤਾ-ਮੁਖੀ ਪ੍ਰਬੰਧ ਦੇ ਗੁਣ ਗਾਉਂਦੇ ਨਹੀਂ ਥੱਕਦੇ, ਦੂਜੇ ਪਾਸੇ ਜਨਤਾ ਦੇ ਬੱਚਿਆਂ ਉੱਤੇ, ਜਿਨ੍ਹਾਂ ਨੇ ਕੱਲ੍ਹ ਦੀ ਜਨਤਾ, ਕੱਲ੍ਹ ਦੇ ਮਾਲਕ ਬਣਨਾ ਹੈ, ਇਹ ਸ਼ਰਤ ਲਾਉਂਦੇ ਹਾਂ ਕਿ ਜੇ ਤੁਸੀਂ ਆਧੁਨਿਕ ਗਿਆਨ ਦੇ ਕਿਸੇ ਵਿਸ਼ੇਸ਼ ਉਚੇਰੇ ਪੱਖ ਦੇ ਤਾਲੇ ਨੂੰ ਖੋਲ੍ਹਣਾ ਚਾਹੁੰਦੇ ਹੋ ਤਾਂ ਪਹਿਲਾਂ ਅੰਗਰੇਜ਼ੀ ਦੀ ਕੁੰਜੀ ਲਿਆਓ!

ਉਚੇਰੇ ਗਿਆਨ ਦੇ ਮਾਧਿਅਮ ਵਜੋਂ ਅੰਗਰੇਜ਼ੀ ਦੀ ਆਵੱਸ਼ਕਤਾ ਉੱਤੇ ਜ਼ੋਰ ਦੇਣ ਵਾਲੇ, ਆਪਣੇ ਆਲਸ ਕਰਕੇ, ਸਾਰੇ ਦੇਸ ਦੀ ਸੋਚ ਨੂੰ ਬਦੇਸੀ ਸੱਚਿਆਂ ਵਿਚ ਢਾਲਣਾ ਚਾਹੁੰਦੇ ਹਨ; ਉਨ੍ਹਾਂ ਦੀਆਂ ਤਹਿਜ਼ੀਬੀ ਜੜ੍ਹਾਂ ਇਸ ਦੇਸ ਵਿਚ ਨਹੀਂ ਲੱਗੀਆਂ ਹੋਈਆਂ। ਉਹ ਦੇਸ ਦੀ ਸੁਤੰਤਰਤਾ, ਇਸ ਦੀ ਜਮਹੂਰੀਅਤ ਤੇ ਇਸ ਦੀ ਅਣਖ ਦੀਆਂ ਮਹਿੰਗੀਆਂ ਕਦਰਾਂ ਤੋਂ ਕੋਰੇ ਹਨ। ਇਹ ਲੋਕ ਜੋ ਕੁੱਝ ਕਰ ਰਹੇ ਹਨ, ਉਸ ਨਾਲ ਲੱਖਾਂ ਹੁੰਦੜਹੇਲ ਨੌਜਵਾਨਾਂ ਦਾ ਭਵਿੱਖ ਧੁਆਂਖਿਆ ਜਾਵੇਗਾ। ਇਸ ਵਰਗ ਦੀ ਬਾਹਰਲੀ ਪੋਚਾ-ਪਾਚੀ ਦੇ ਬਾਵਜੂਦ, ਸੂਝਵਾਨ ਲੋਕ ਜਾਣਦੇ ਹਨ ਕਿ ਇਹ ਲੋਕ ਬੜੀ ਨਫ਼ਾਸਤ ਨਾਲ ਦੇਸ ਵੱਲ ਪਿੱਠ ਕਰੀ ਬੈਠੇ ਹਨ।

ਇਹ ਬੜੇ ਕਰੜੇ ਸ਼ਬਦ ਹਨ ਪਰ ਨਿਹੱਕੇ ਨਹੀਂ। ਅੰਗਰੇਜ਼ੀ-ਪੱਖੀ ਇਹ ਕਿਉਂ ਭੁੱਲ ਜਾਂਦੇ ਹਨ ਕਿ ਅੰਗਰੇਜ਼ੀ ਦੀ ਹੁਣ ਵਾਲੀ ਉੱਨਤ ਦਸ਼ਾ ਥੋੜੇ ਜਿਹੇ ਅੰਗਰੇਜ਼ੀ ਵਿਦਵਾਨਾਂ ਦੀ ਸੈਂਕੜੇ ਸਾਲਾਂ ਦੀ ਕਰੜੀ ਮੁਸ਼ੱਕਤ ਦਾ ਫਲ ਹੈ? ਉਹ ਭਾਸ਼ਾਵਾਂ ਦੀ ਵਿਕਾਸਜੋਗਤਾ ਦਾ ਉਹ ਨਿਯਮ ਚੇਤੇ ਕਿਉਂ ਨਹੀਂ ਰੱਖਦੇ, ਜਿਸ ਉੱਤੇ ਤੁਰ ਕੇ ਰੂਸ ਦੀ ਹਰ ਸੋਵੀਅਤ ਦੀ ਅਲਪ-ਵਿਕਸਿਤ ਭਾਸ਼ਾ ਨੇ, ਬੜੇ ਥੋੜੇ ਚਿਰ ਵਿਚ, ਤਰੱਕੀ ਦੀਆਂ ਸਾਰੀਆਂ ਪੁਲਾਂਘਾਂ ਪੁੱਟ ਲਈਆਂ ਹਨ? ਗਣਿਤ, ਰਸਾਇਣ, ਭੂਗੋਲ ਤੇ ਖਗੋਲ-ਵਿਦਿਆ, ਜੀਵ-ਵਿਗਿਆਨ, ਬਨਸਪਤ ਵਿਗਿਆਨ, ਚਿਕਿਤਸਾ, ਜੁੱਧ ਵਿਗਿਆਨ—ਗੱਲ ਕੀ ਸੁਗਿਆਨ-ਵਿਗਿਆਨ ਦਾ ਕੋਈ ਪੱਖ ਅਜਿਹਾ ਨਹੀਂ, ਜਿਸ ਦੀ ਸਿੱਖਿਆ ਇਨ੍ਹਾਂ ਦੇਸਾਂ ਦੀਆਂ ਆਪਣੀਆਂ ਭਾਸ਼ਾਵਾਂ ਵਿਚ ਨਹੀਂ ਦਿੱਤੀ ਜਾ ਰਹੀ। ਅੰਗਰੇਜ਼ੀ-ਪੱਖੀ ਕਹਿੰਦੇ ਹਨ ਕਿ ਏਥੇ ਉਚੇਰੀ ਵਿਦਿਆ ਦੇ ਪ੍ਰਸਾਰ ਵਿਚ ਜਿੰਨੀ ਉੱਨਤੀ ਹੋਈ ਹੈ, ਉਹ ਅੰਗਰੇਜ਼ੀ ਦੇ ਰਾਹੀਂ ਹੀ ਹੋਈ ਹੈ, ਤੁਸੀਂ ਠੀਕ ਤੁਰ ਰਹੇ ਕੰਮ ਵਿਚ ਅੜਿੱਕਾ ਕਿਉਂ ਪਾਉਂਦੇ ਹੋ? ਅਸੀਂ ਕਹਿੰਦੇ ਹਾਂ ਅੰਗਰੇਜ਼ ਦੇ ਆਉਣ ਤੋਂ ਪਹਿਲਾਂ ਵੀ ਏਥੇ ਉਚੇਰੀ ਵਿਦਿਆ ਦੇ ਕੇਂਦਰ ਮੌਜੂਦ ਸਨ, ਵਿਦਵਾਨ ਮੌਜੂਦ ਸਨ, ਜੋ

ਉਨ੍ਹਾਂ ਦੇ ਚਿੰਤਨ ਦੀਆਂ ਗਵਾਹੀਆਂ ਲਿਖਤੀ ਰੂਪ ਵਿਚ ਮੌਜੂਦ ਹਨ। ਦੂਜੀ ਗੱਲ ਇਹ ਕਿ ਜੇ ਮਕਾਲੇ ਦਾ 'ਮਿਨਟ' ਸਾਹਮਣੇ ਰੱਖ ਲਿਆ ਜਾਏ ਤਾਂ ਅੰਗਰੇਜ਼ੀ ਨੂੰ ਮਾਧਿਅਮ ਬਣਾਉਣ ਦੇ ਪਿੱਛੇ ਅੰਗਰੇਜ਼ ਦੀ ਹਕੂਮਤ ਦੇ ਪਾਵੇ ਪੱਕੇ ਕਰਨ ਦੀ ਨੀਤੀ ਪੂਰੀ ਤਰ੍ਹਾਂ ਉੱਘੜ ਆਉਂਦੀ ਹੈ। ਚਤਰ ਅੰਗਰੇਜ਼ ਦੀ ਚਾਲ ਬੜੀ ਸਫਲ ਰਹੀ ਹੈ, ਸਾਡੇ ਗਿਣਤੀ ਦੇ ਕੁੱਝ ਪਰਿਵਾਰ ਅੰਗਰੇਜ਼ੀ ਦਾ ਚੋਗਾ ਚੁਗਦੇ ਚੁਗਦੇ, ਪਿੰਜਰੇ ਨਾਲ ਹੀ ਪ੍ਰੇਮ ਪਾ ਬੈਠੇ ਹਨ। ਆਜ਼ਾਦ ਭਾਰਤ ਵਿਚ ਬਦੇਸੀ ਅੰਗਰੇਜ਼ ਦੀਆਂ ਲੋੜਾਂ ਨੂੰ ਪੂਰਨ ਵਾਲੀ ਨੀਤੀ, ਬਹੁਤੀ ਦੇਰ ਚਾਲੂ ਰੱਖਣ ਦੀ ਲੋੜ ਨਹੀਂ। ਹੁਣ ਉਚੇਰੀ ਸਿੱਖਿਆ ਥੋੜਿਆਂ ਨੇ ਨਹੀਂ ਬਹੁਤਿਆਂ ਨੇ ਲੈਣੀ ਹੈ। ਪਰ ਜੇ ਅੰਗਰੇਜ਼ੀ ਮਾਧਿਅਮ ਜਾਰੀ ਰੱਖਣ ਉੱਤੇ ਜ਼ਿੱਦ ਕੀਤੀ ਗਈ ਤਾਂ ਸਾਡੇ ਦੇਸ ਵਿਚ 'ਬਿਨ ਖਿਲੀ ਪ੍ਰਤਿਭਾ ਦੇ ਗ਼ੁੰਚੇ' ਉਸੇ ਮਾਤਰਾ ਨਾਲ ਮੁਰਝਾਉਂਦੇ ਰਹਿਣਗੇ, ਜਿਸ ਨਾਲ ਅੱਗੇ ਮੁਰਝਾਉਂਦੇ ਰਹੇ ਹਨ।

ਤਕਨੀਕੀ ਸ਼ਬਦਾਵਲੀ ਦੀ ਥੁੜ, ਲੋੜ ਦੀਆਂ ਪੁਸਤਕਾਂ ਦੀ ਘਾਟ ਤੇ ਇਕ ਮਿੱਥੇ ਮਿਆਰ ਦੇ ਨੀਵੇਂ ਹੋ ਜਾਣ ਦੇ ਡਰ ਨੇ ਵੀ ਅੰਗਰੇਜ਼ੀ ਦੀ ਗੰਢ ਪੀਡੀ ਕੀਤੀ ਹੋਈ ਹੈ। ਇਹ ਤਿੰਨੇ ਗੱਲਾਂ ਕਿਸੇ ਹੱਦ ਤੱਕ ਠੀਕ ਹਨ—ਤਕਨੀਕੀ ਸ਼ਬਦਾਵਲੀ ਦੀ ਥੁੜ ਹੈ, ਲੋੜ ਦੀਆਂ ਪੁਸਤਕਾਂ ਨਹੀਂ ਹਨ ਤੇ ਮਿਆਰ ਦਾ ਨੀਵਾਂ ਹੋਣਾ ਵੀ ਅਸੁਭਾਵਿਕ ਨਹੀਂ, ਪਰ ਕੀ ਇਨ੍ਹਾਂ ਦਾ ਇਲਾਜ ਇਹੀ ਹੈ ਕਿ ਅੰਗਰੇਜ਼ੀ ਨੂੰ ਸਦਾ ਲਈ ਆਪਣੇ ਬੱਚਿਆਂ ਉੱਤੇ ਠੋਸੀ ਰੱਖਿਆ ਜਾਵੇ ? ਗੁਜਰਾਤ ਵਿਸ਼ਵ ਵਿਦਿਆਲੇ ਨੇ ਬੜਾ ਦਲੇਰ ਕਦਮ ਚੁੱਕਿਆ ਹੈ—ਡਾਕਟਰੀ ਤੇ ਇੰਜੀਨੀਅਰੀ ਵਾਲੇ ਵਿਸ਼ਿਆਂ ਲਈ ਅੰਗਰੇਜ਼ੀ ਦੇ ਨਾਲ ਹਿੰਦੀ ਤੇ ਗੁਜਰਾਤੀ ਨੂੰ ਵੀ ਸਿੱਖਿਆ ਤੇ ਪਰੀਖਿਆ ਦੇ ਮਾਧਿਅਮ ਬਣਾ ਦਿੱਤੀ ਹੈ। ਗੁਜਰਾਤ ਵਿਚ ਇਸ ਵੇਲੇ ਉੱਚੀ ਤੋਂ ਉੱਚੀ ਪੜ੍ਹਾਈ ਗੁਜਰਾਤੀ ਵਿਚ ਮੁਕਾਉਣੀ ਸੰਭਵ ਹੈ। ਕਿਤਾਬਾਂ ਨਹੀਂ ਸਨ, ਸਾਨੂੰ ਵਿਸ਼ਵਾਸ ਹੈ, ਕਿ ਹੋ ਗਈਆਂ ਹੋਣਗੀਆਂ ਤੇ ਜੇ ਨਹੀਂ ਹੋਈਆਂ ਤਾਂ ਹੋ ਜਾਣਗੀਆਂ। ਜਿੰਨੀ ਦੇਰ ਨਹੀਂ ਹੁੰਦੀਆਂ, ਓਨੀ ਦੇਰ ਵਿਦਿਆਰਥੀ ਅੰਗਰੇਜ਼ੀ ਪਾਠ-ਪੁਸਤਕਾਂ ਪੜ੍ਹ ਕੇ ਗੁਜਰਾਤੀ ਵਿਚ ਇਮਤਿਹਾਨ ਦੇ ਲੈਣਗੇ। ਪੰਜਾਬ ਵਿਸ਼ਵ ਵਿਦਿਆਲੇ ਵਿਚ ਜਦੋਂ ਪੰਜਾਬੀ ਵਿਚ ਐਮ.ਏ. ਦੀ ਪਰੀਖਿਆ ਲਈ ਆਲੋਚਨਾ ਤੇ ਭਾਸ਼ਾ ਦਾ ਪਰਚਾ ਵੱਖਰਾ ਕੀਤਾ ਗਿਆ ਤਾਂ ਵਿਦਿਆਰਥੀਆਂ ਨੂੰ ਅੰਗਰੇਜ਼ੀ ਦੀਆਂ ਕਿਤਾਬਾਂ ਪੜ੍ਹਨ ਦਾ ਸੁਝਾ ਦਿੱਤਾ ਗਿਆ। ਇਹ ਸੁਝਾਊ ਸੂਚੀ ਹੁਣ ਵੀ ਯੂਨੀਵਰਸਿਟੀ ਵੱਲੋਂ ਛਾਪੀ ਜਾਂਦੀ ਹੈ। ਇਸ ਦ੍ਰਿੜ੍ਹ ਨੀਤੀ ਦਾ ਨਤੀਜਾ ਇਹ ਨਿਕਲਿਆ ਹੈ ਕਿ ਪੰਜਾਬੀ ਵਿਚ ਆਲੋਚਨਾ ਤੇ ਭਾਸ਼ਾ ਬਾਰੇ, ਹੌਲੀ ਹੌਲੀ, ਕੁੱਝ ਨਾ ਕੁੱਝ ਸਾਹਿੱਤ ਪੈਦਾ ਹੋਣਾ ਸ਼ੁਰੂ ਹੋ ਗਿਆ ਹੈ। ਦੇਸ ਦੀ ਵੰਡ ਤੋਂ ਪਹਿਲਾਂ ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਪੰਜਾਬੀ ਇਕ ਲਾਜ਼ਮੀ ਮਜ਼ਮੂਨ ਦੀ ਹੈਸੀਅਤ ਵਿਚ ਕੇਵਲ ਕੁੜੀਆਂ ਹੀ ਲੈ ਸਕਦੀਆਂ ਸਨ ਤੇ ਉਹ ਵੀ ਇੰਟਰਮੀਡੀਏਟ ਦੀ ਪੱਧਰ ਤਕ, ਪਰ ਸਵਾਲ ਅੰਗਰੇਜ਼ੀ ਵਿਚ ਹੁੰਦੇ ਸਨ ਤੇ ਜਵਾਬ ਵੀ ਬਹੁਤ ਸਾਰੇ ਅੰਗਰੇਜ਼ੀ ਵਿਚ ਹੀ ਲਿਖੇ ਜਾਂਦੇ ਸਨ। ਅੰਗਰੇਜ਼ੀ ਵਿਚ ਸਵਾਲ ਹੁੰਦਾ ਸੀ : (ਜੋ ਮੈਂ ਪੰਜਾਬੀ ਵਿਚ ਦੇ ਰਿਹਾਂ ਹਾਂ): "ਹੇਠ-ਲਿਖੇ ਫ਼ਰੀਦ ਦੇ ਸਲੋਕਾਂ ਦਾ ਸੁਲਝੀ ਹੋਈ ਮੁਹਾਵਰੇਦਾਰ ਅੰਗਰੇਜ਼ੀ ਵਿਚ ਅਨੁਵਾਦ ਕਰੋ।" ਆਜ਼ਾਦ ਭਾਰਤ ਦੇ ਪੰਜਾਬ ਵਿਚ ਪੰਜਾਬੀ ਵਿਚ ਪੜ੍ਹਨ-ਲਿਖਣ ਵਾਲੀ ਪੀੜ੍ਹੀ ਨੂੰ ਇਹ ਗੱਲ ਭਾਵੇਂ ਹਸਾਉਣੀ ਲੱਗੇ, ਪਰ ਹੈ ਠੀਕ। ਹੁਣ ਐਮ.ਏ. ਤਕ ਹੀ ਨਹੀਂ, ਪੀ-ਐੱਚ.ਡੀ. ਤਕ ਦੇ ਸਾਰੇ ਪੰਜਾਬੀ ਇਮਤਿਹਾਨ, ਪੰਜਾਬੀ ਮਾਧਿਅਮ ਰਾਹੀਂ ਹੋ ਰਹੇ ਹਨ। ਇਸੇ ਤਰ੍ਹਾਂ, ਇਤਿਹਾਸ, ਅਰਥ ਸ਼ਾਸਤਰ, ਦਰਸ਼ਨ, ਸਮਾਜ-ਸ਼ਾਸਤਰ, ਰਾਜਨੀਤੀ, ਆਦਿ ਮਜ਼ਮੂਨ ਅੱਗੇ ਅੰਗਰੇਜ਼ੀ ਤੋਂ ਬਿਨਾਂ ਕਿਸੇ ਮਾਧਿਅਮ ਰਾਹੀਂ ਨਹੀਂ ਸਨ ਪੜ੍ਹਾਏ ਜਾਂਦੇ, ਪਰ ਹੁਣ ਪੜ੍ਹਾਈ ਤੇ ਇਮਤਿਹਾਨ, ਦੂਹਾਂ ਦਾ ਮਾਧਿਅਮ

ਪੰਜਾਬੀ ਵੀ ਹੈ। ਜੇ ਬੀ.ਏ. ਤਕ ਇਨ੍ਹਾਂ ਮਜ਼ਮੂਨਾਂ ਦਾ ਗਿਆਨ ਪੰਜਾਬੀ ਰਾਹੀਂ ਪ੍ਰਸਾਰਿਆ ਤੇ ਗ੍ਰਹਿਣ ਕੀਤਾ ਜਾ ਸਕਦਾ ਹੈ ਤਾਂ ਕੋਈ ਕਾਰਨ ਨਹੀਂ ਕਿ ਇਸ ਤੋਂ ਅਗਲਾ ਪੜ੍ਹਾ ਇਸ ਭਾਸ਼ਾ ਰਾਹੀਂ ਪ੍ਰਾਪਤ ਕਰਨ ਉੱਤੇ ਕੋਈ ਬੰਦਸ਼ ਹੋਵੇ। ਇਹ ਗੱਲ ਹਿੰਦੀ ਤੇ ਹੋਰ ਰਾਜਾਂ ਦੀਆਂ ਭਾਸ਼ਾਵਾਂ ਉੱਤੇ ਵੀ ਇਸੇ ਤਰ੍ਹਾਂ ਹੀ ਲਾਗੂ ਹੁੰਦੀ ਹੈ।

ਕਿਤਾਬਾਂ ਦੀ ਥੁੜ ਓਨੀ ਦੇਰ ਜ਼ਰੂਰ ਰਹੇਗੀ ਜਿੰਨੀ ਦੇਰ ਇਨ੍ਹਾਂ ਕਿਤਾਬਾਂ ਦੀ ਮੰਗ ਪੈਦਾ ਨਹੀਂ ਹੁੰਦੀ। ਉਚੇਰੇ ਪ੍ਰਗਟਾਉ ਲਈ ਸਾਡੀਆਂ ਆਧੁਨਿਕ ਬੋਲੀਆਂ ਦੀ ਸੰਗ ਓਨੀ ਦੇਰ ਨਹੀਂ ਲੱਥਣ ਲੱਗੀ, ਜਿੰਨੀ ਦੇਰ ਇਨ੍ਹਾਂ ਨੂੰ ਪ੍ਰਗਟਾਵੇ ਦੀ ਕਿਸੇ ਮਜਬੂਰੀ ਵਿਚ ਨਹੀਂ ਪੈਣਾ ਪੈਂਦਾ।

ਠੀਕ ਢੰਗ ਇਹ ਨਹੀਂ ਕਿ ਪਹਿਲਾਂ ਜ਼ਬਾਨ ਤਿਆਰ ਹੋਵੇ ਤੇ ਪਿੱਛੋਂ ਉਸ ਨੂੰ ਵਰਤਿਆ ਜਾਵੇ; ਠੀਕ ਢੰਗ ਇਹ ਹੈ ਕਿ ਉਸ ਨੂੰ ਵਰਤੋਂ ਨਾਲ ਤਿਆਰ ਹੋਣ ਦਾ ਮੌਕਾ ਦਿੱਤਾ ਜਾਵੇ। ਜਿਵੇਂ ਗਰਮ ਦੇਸਾਂ ਵਿਚ ਜੋਬਨ ਦਾ ਫੁਟਾਰਾ ਕਿਸ਼ੋਰ-ਵਰੇਸ ਦੇ ਸ਼ੁਰੂ ਵਿਚ ਹੀ ਵਾਪਰਨ ਲੱਗ ਪੈਂਦਾ ਹੈ, ਉਸੇ ਤਰ੍ਹਾਂ ਭਾਸ਼ਾ ਨੂੰ ਸੰਘਰਸ਼ ਦੀ ਗਰਮੀ ਵਿਚ ਜੀਉਣਾ ਪੈ ਜਾਵੇ ਤਾਂ ਇਸ ਉੱਤੇ ਜੋਬਨ ਆਉਂਦਿਆਂ ਦੇਰ ਨਹੀਂ ਲੱਗਣੀ।

ਤਕਨੀਕੀ ਸ਼ਬਦਾਵਲੀ ਦੀ ਸਮੱਸਿਆ ਸੌਖੀ ਨਹੀਂ ਪਰ ਅਸੰਭਵ ਵੀ ਨਹੀਂ। ਵਿਦਿਆਰਥੀਆਂ ਨੂੰ ਅਜੇ ਅੰਗਰੇਜ਼ੀ ਵਾਲੀ ਸ਼ਬਦਾਵਲੀ ਵਰਤਣ ਦੀ ਖੁੱਲ੍ਹ ਹੋਵੇ, ਫੇਰ ਔਖ ਕਾਹਦੀ ਹੈ ? ਜਿਨ੍ਹਾਂ ਮਜ਼ਮੂਨਾਂ ਵਿਚ ਅੰਤਰ-ਰਾਸ਼ਟਰੀ ਸ਼ਬਦਾਵਲੀ ਨਿਸਚਿਤ ਹੋ ਚੁੱਕੀ ਹੈ ਉਨ੍ਹਾਂ ਵਿਚ ਉਸੇ ਦੀ ਵਰਤੋਂ ਕਰਨ ਬਾਰੇ ਸੋਚਿਆ ਜਾ ਸਕਦਾ ਹੈ, ਬਾਕੀ ਸ਼ਬਦਾਂ ਵਿੱਚੋਂ ਕਈਆਂ ਦੇ ਦੇਸੀ ਸਮਾਨਾਰਥ ਲੱਭੇ ਜਾ ਚੁੱਕੇ ਹਨ ਤੇ ਹੋਰਨਾਂ ਦੇ ਲੱਭੇ ਜਾਂ ਬਣਾਏ ਜਾ ਸਕਦੇ ਹਨ। ਇਹ ਕੰਮ ਸਰਕਾਰਾਂ ਉੱਤੇ ਛੱਡਣ ਨਾਲ ਨਹੀਂ ਹੋਣੇ, ਜਾਨ-ਮਾਰ ਵਿਦਵਾਨਾਂ ਦੀ ਲਗਨ ਤੇ ਖੋਜ ਨੇ ਕਰਨੇ ਹਨ। ਇਨ੍ਹਾਂ ਸ਼ਬਦਾਂ ਦੀ ਅਣਹੋਂਦ ਨੂੰ, ਅਣ-ਮਿੱਥੇ ਸਮੇਂ ਲਈ ਅੰਗਰੇਜ਼ੀ ਨੂੰ ਜਾਰੀ ਰੱਖਣ ਦਾ ਯੋਗ ਬਹਾਨਾ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਤਕਨੀਕੀ ਸ਼ਬਦਾਂ ਦੀ ਆੜ ਵਿਚ, ਸਾਰੀ ਦੀ ਸਾਰੀ ਅੰਗਰੇਜ਼ੀ ਪੱਕਾ ਮੋਰਚਾ ਬਣਾ ਲੈਣਾ ਚਾਹੁੰਦੀ ਹੈ। ਜੋ ਗੱਲ ਬੀ.ਏ. ਤਕ ਹੋਈ ਹੈ ਉਹੀ ਬੀ.ਐੱਸ-ਸੀ. ਤਕ ਵੀ ਉਸੇ ਵੇਲੇ ਹੀ ਹੋ ਜਾਣੀ ਚਾਹੀਦੀ ਸੀ। ਜੇ ਸੁਸਤੀ ਹੀ ਕਰਨੀ ਹੈ ਤਾਂ, ਕ੍ਰਮਵਾਰ, ਅਗਲੇ ਸਾਲ ਤੋਂ ਬੀ.ਏ., ਬੀ.ਐੱਸ-ਸੀ. ਦੇ ਪਹਿਲੇ ਵਰ੍ਹੇ ਵਿਚ ਸ਼ੁਰੂ ਕਰ ਕੇ, ਅਗਲੇਰੇ ਸਾਲ ਦੂਜੇ ਵਰ੍ਹੇ ਤੇ ਉਸ ਤੋਂ ਅਗਲੇ ਸਾਲ ਤੀਜੇ ਵਰ੍ਹੇ ਵਿਚ ਤੇ ਫੇਰ ਐਮ.ਏ., ਐਮ.ਐੱਸ-ਸੀ. ਤਕ ਆਧੁਨਿਕ ਭਾਸ਼ਾਵਾਂ ਨੂੰ ਮਾਧਿਅਮ ਧਾਰ ਲੈਣਾ ਚਾਹੀਦਾ ਹੈ।

ਮਿਆਰਾਂ ਦੇ ਹੇਠਾਂ ਵੱਲ ਜਾਣ ਵਾਲੀ ਇਕ ਫ਼ਾਲਤੂ ਜਿਹੀ ਊਜ ਹੈ ਜੋ ਹਰ ਸਮੇਂ, ਕਿਸੇ ਨਾ ਕਿਸੇ ਰੂਪ ਵਿਚ ਸਿੱਖਿਆ ਬਾਰੇ ਲਾਈ ਜਾਂਦੀ ਰਹੀ ਹੈ। ਅਜੇ ਸਾਡੇ ਵਿੱਚੋਂ ਬਹੁਤ ਲੋਕ ਅੰਗਰੇਜ਼ ਹਾਕਮ ਦੀ ਇਹ ਦਲੀਲ ਨਹੀਂ ਭੁੱਲੇ ਹੋਣੇ ਕਿ ਭਾਰਤ ਦੇ ਲੋਕਾਂ ਵਿਚ ਲੋਕ-ਰਾਜ ਨੇ ਜੜ੍ਹਾਂ ਨਹੀਂ ਫੜੀਆਂ, ਇਸ ਲਈ ਇਕਦਮ ਆਜ਼ਾਦੀ ਦੇਣ ਦਾ ਨਤੀਜਾ ਅਰਾਜਿਕਤਾ ਤੋਂ ਬਿਨਾਂ ਹੋਰ ਕੁੱਝ ਨਹੀਂ ਨਿਕਲ ਸਕਦਾ। ਜਦੋਂ ਮਾਧਿਅਮ ਦੀ ਬਦਲੀ ਹੋਵੇਗੀ ਤਾਂ ਪਹਿਲਾਂ ਅੰਗਰੇਜ਼ੀ ਵਿਚ ਪੜ੍ਹਾ ਰਹੇ ਉਸਤਾਦਾਂ ਨੂੰ ਦੋ ਚਾਰ ਵਰ੍ਹੇ ਇਵੇਂ ਲੱਗੇਗਾ ਜਿਵੇਂ ਮਿਆਰ ਬੜੇ ਨਿਘਾਰ ਵੱਲ ਜਾ ਰਹੇ ਹਨ, ਪਰ ਜਿਉਂ ਹੀ ਵਿਦਿਆਰਥੀ ਆਪਣੀ ਭਾਸ਼ਾ ਵਿਚ ਮੁਹਾਵਰਾ ਟਿਕਾ ਲੈਣ ਦੇ ਜੋਗ ਹੋ ਜਾਣਗੇ ਤੇ ਸਿੱਧਾ ਆਪਣੀ ਭਾਸ਼ਾ ਵਿਚ ਸੋਚਣਾ ਸ਼ੁਰੂ ਕਰਨਗੇ, ਪ੍ਰਤਿਭਾ ਅੱਗੇ ਨਾਲੋਂ ਕਿਤੇ ਛੇਤੀ ਤੇ ਵਧੇਰੇ ਫਲੇ ਫੁੱਲੇਗੀ।

ਇਸ ਦਾ ਅਰਥ ਇਹ ਨਹੀਂ ਕਿ ਅਸੀਂ ਅੰਗਰੇਜ਼ੀ ਪੜ੍ਹਨ ਦੇ ਵਿਰੁੱਧ ਹਾਂ ਜਾਂ ਉਸ ਭਾਸ਼ਾ ਦੀ ਅਹਿਮੀਅਤ ਨੂੰ ਨਜ਼ਰ-ਅੰਦਾਜ਼ ਕਰਨਾ ਚਾਹੁੰਦੇ ਹਾਂ ਜਾਂ ਉਪਭਾਵ ਵੱਸ ਹੋ ਕੇ ਉਸ ਦਾ ਅਪਮਾਨ ਲੋੜਦੇ ਹਾਂ। ਨਹੀਂ, ਅਸੀਂ ਦੁਨੀਆ ਦੀ ਕਿਸੇ ਭਾਸ਼ਾ ਦਾ ਅਪਮਾਨ ਨਹੀਂ ਲੋਚਦੇ ਕਿਉਂਕਿ ਹਰ ਭਾਸ਼ਾ ਕਿਸੇ ਨਾ ਕਿਸੇ ਮਨੁੱਖੀ ਸਮੂਹ ਦੀ ਸਾਂਝੀ ਘਾਲ ਦੀ ਉਪਜ ਹੁੰਦੀ ਹੈ, ਤੇ ਮਨੁੱਖੀ ਚਿੰਤਨ, ਇਹਸਾਸ ਤੇ ਸੁਹਜ ਦੀ ਰਖਵਾਲ ਹੁੰਦੀ ਹੈ। ਅੰਗਰੇਜ਼ੀ ਜੰਮ-ਜੰਮ ਹਰ ਕੋਈ ਪੜ੍ਹੇ; ਹੋਰ ਭਾਸ਼ਾਵਾਂ ਵੀ ਜਿੰਨੀ ਕਿਸੇ ਦੀ ਪਹੁੰਚ ਹੋਵੇ, ਪੜ੍ਹੇ। ਇਹ ਪਾਠ ਆਤਮ-ਉਜਾਲੇ, ਆਤਮ-ਪ੍ਰਬੋਧ, ਆਤਮ-ਸੰਸਕ੍ਰਿਤੀ, ਆਤਮ-ਸੁਆਦ ਦੀ ਖ਼ਾਤਿਰ ਹੋਵੇਗਾ, ਪਰ ਜੇ ਕੋਈ ਮਤਰੇਈ ਆਪਣੀ ਅਮੀਰੀ ਦੀ ਝਲਕ ਵਿਖਾ ਕੇ ਸਾਡੀ ਨਿਰਧਨ ਮਾਂ ਨੂੰ ਹੀ ਸਾਡੇ ਘਰੋਂ ਕਢਾਉਣਾ ਚਾਹੇ ਜਾਂ ਇਹ ਆਢਾ ਲਾ ਬੈਠੇ ਕਿ ਜੇ ਮਨ ਦੀਆਂ ਖਿੜਕੀਆਂ ਖੋਲ੍ਹਣੀਆਂ ਹਨ ਤਾਂ ਕੇਵਲ ਮੇਰੇ ਰਾਹੀਂ ਹੀ ਖੋਲ੍ਹੋ ਤੇ ਆਪਣੀ ਮਾਂ-ਬੋਲੀ ਰਾਹੀਂ ਨਾ ਖੋਲ੍ਹੋ, ਤਾਂ ਕਿਸੇ ਵੀ ਖ਼ੁਦਦਾਰ ਬੰਦੇ ਲਈ ਗਿਆਨ ਦਾ ਇਹ ਮੁੱਲ ਤਾਰਨਾ ਬੇਹੱਦ ਔਖਾ ਹੋਣਾ ਚਾਹੀਦਾ ਹੈ।

ਅਸੀਂ ਉੱਪਰ ਦੱਸ ਆਏ ਹਾਂ ਕਿ ਵਰਤਮਾਨ ਪੰਜਾਬ ਵਿਚ ਸਿੱਖਿਆ ਦੇ ਮਾਧਿਅਮ ਬਾਰੇ ਕਈ ਤਰ੍ਹਾਂ ਦੀਆਂ ਰਾਵਾਂ ਚੱਲਦੀਆਂ ਹਨ। ਉਨ੍ਹਾਂ ਵਿਚੋਂ ਅਸੀਂ ਅਜੇ ਤਕ ਕੇਵਲ ਅੰਗਰੇਜ਼ੀ ਮਾਧਿਅਮ ਬਾਰੇ ਆਪਣੀ ਸਵਿਸਤਾਰ ਰਾਏ ਦਿੱਤੀ ਹੈ, ਪਰ ਕਿਉਂਕਿ ਸਿਆਣੇ ਪਾਠਕਾਂ ਨੇ ਬਾਕੀ ਮਤਾਂ ਬਾਰੇ ਸਾਡੀ ਰਾਏ ਦਾ ਕਿਆਸ ਇਸੇ ਤੋਂ ਲਾ ਲਿਆ ਹੋਵੇਗਾ ਇਸ ਲਈ ਅਸੀਂ ਇਸ ਸੰਬੰਧ ਵਿਚ ਹੋਰ ਕੁੱਝ ਕਹਿਣ ਤੋਂ ਸੰਕੋਚ ਕਰਦੇ ਹਾਂ।

*ਪ੍ਰਸ਼ਨ*: ਗ਼ੈਰ ਹਿੰਦੀ ਇਲਾਕਿਆਂ ਵਿਚ ਹਿੰਦੀ ਦੀ ਸਿੱਖਿਆ ਦਾ ਕੀ ਪ੍ਰਬੰਧ ਹੋਣਾ ਚਾਹੀਦਾ ਹੈ ? ਕਿਸ ਸ਼੍ਰੇਣੀ ਵਿਚ ਇਹ ਸ਼ੁਰੂ ਹੋਵੇ ਤੇ ਵੱਖ ਵੱਖ ਪੜਾਵਾਂ ਉੱਤੇ ਕਿਸ ਕਿਸ ਪੱਧਰ ਦੀ ਪ੍ਰਾਪਤੀ ਦਾ ਟੀਚਾ ਹੋਣਾ ਚਾਹੀਦਾ ਹੈ ?

*ਉੱਤਰ*: ਹਿੰਦੀ ਸਾਰੇ ਦੇਸ ਦੀ ਸਰਕਾਰੀ ਭਾਸ਼ਾ ਹੈ। ਇਸ ਤੋਂ ਵਾਂਝਿਆਂ ਨਹੀਂ ਰਹਿਣਾ ਚਾਹੀਦਾ, ਬਲਕਿ ਇਸ ਦੇ ਬੋਲਣ ਤੇ ਲਿਖਣ ਵਿਚ ਪ੍ਰਬੀਨਤਾ ਉੱਤੇ ਫ਼ਖ਼ਰ ਹੋਣਾ ਚਾਹੀਦਾ ਹੈ। ਹਿੰਦੀ-ਭਾਸ਼ੀਆਂ ਨੇ ਪੰਡਿਤ ਨਹਿਰੂ ਦੀ ਅਗਵਾਈ ਵਿਚ ਇਕ ਬੜਾ ਸਿਆਣਾ ਫ਼ੈਸਲਾ ਕੀਤਾ ਸੀ ਕਿ ਹਿੰਦੀ ਨੂੰ ਦੇਸ ਦੀਆਂ ਹੋਰ ਆਧੁਨਿਕ ਰਾਜ-ਭਾਸ਼ਾਵਾਂ ਨਾਲ ਟੱਕਰ ਵਿਚ ਨਹੀਂ ਆਉਣ ਦਿੱਤਾ ਜਾਵੇਗਾ। ਹਿੰਦੀ ਨੇ ਅੰਗਰੇਜ਼ੀ ਵਾਂਗ ਕਿਸੇ ਦੀ ਥਾਂ ਨਹੀਂ ਖੋਹਣੀ, ਜਿੰਨੀ ਹੋ ਸਕੇ, ਮਦਦ ਹੀ ਕਰਨੀ ਹੈ। ਜੇ ਹਿੰਦੀ ਦੇ ਸਮਰਥਕਾਂ ਦਾ ਰਵੱਈਆ ਇਹੀ ਰਿਹਾ ਤਾਂ ਇਹ ਭਾਸ਼ਾ ਦੇਸ ਵਿਚ ਬੜੀ ਛੇਤੀ ਆਪਣੇ ਪੈਰ ਜਮਾ ਲਵੇਗੀ। ਪੰਜਾਬ ਲਈ ਤਾਂ ਹਿੰਦੀ ਕੋਈ ਓਪਰੀ ਭਾਸ਼ਾ ਵੀ ਨਹੀਂ ਹੈ। ਜਦੋਂ ਇਹ ਰਾਜ-ਭਾਸ਼ਾ ਨਹੀਂ ਸੀ ਹੁੰਦੀ, ਓਦੋਂ ਪੰਜਾਬੀ-ਭਾਸ਼ੀਆਂ ਨੇ ਹਿੰਦੀ ਕਾਵਿ-ਰਚਨਾ ਤੇ ਵਾਰਤਕ-ਰਚਨਾ ਵਿਚ ਸ਼ਾਨਦਾਰ ਮੱਲਾਂ ਮਾਰੀਆਂ ਸਨ ਤੇ ਹੁਣ ਤਾਂ, ਸੁਖ ਨਾਲ, ਸਾਰਾ ਵਾਤਾਵਰਨ ਹੀ ਹਿੰਦੀ ਲਈ ਬਹੁਤ ਸੁਖਾਵਾਂ ਹੈ। ਹਿੰਦੀ ਨੇ ਪੰਜਾਬੀ ਦੀ ਥਾਂ ਮੱਲਣ ਲਈ ਜਦੋਂ ਕੋਈ ਵਧੀਕੀ ਕੀਤੀ, ਦੁਹਾਂ ਭਾਸ਼ਾਵਾਂ ਦੀ ਉੱਨਤੀ ਪਿੱਛੇ ਜਾ ਪਵੇਗੀ। ਇਸ ਪਿਛੋਕੜ ਵਿਚ ਪ੍ਰਸ਼ਨ ਦਾ ਉੱਤਰ ਇਹ ਹੈ ਕਿ :

(ੳ) ਹਿੰਦੀ ਸਾਰਿਆਂ ਸਕੂਲਾਂ ਵਿਚ ਪਾਠ–ਕ੍ਰਮ ਦਾ ਭਾਗ ਹੋਣਾ ਚਾਹੀਦੀ ਹੈ।

(ਅ) ਤੀਜੀ ਜਾਂ ਚੌਥੀ ਸ਼੍ਰੇਣੀ ਵਿਚ ਹਿੰਦੀ ਦੀ ਪੜ੍ਹਾਈ, ਇਕ ਪੂਰੇ ਵੱਖਰੇ ਮਜ਼ਮੂਨ ਦੀ ਹੈਸੀਅਤ ਵਿਚ ਸ਼ੁਰੂ ਹੋਵੇ ਤੇ ਹਾਈ ਜਾਂ ਹਾਇਰ ਸੈਕੰਡਰੀ ਤਕ ਜਾਰੀ ਰਹਿਣੀ ਚਾਹੀਦੀ ਹੈ।

(ੲ) ਹਾਈ ਜਾਂ ਹਾਇਰ ਸੈਕੰਡਰੀ ਦੇ ਬਾਅਦ ਕਾਲਜਾਂ ਵਿਚ ਹਿੰਦੀ, ਇਖ਼ਤਿਆਰੀ ਮਜ਼ਮੂਨਾਂ ਵਿੱਚੋਂ ਇਕ ਹੋਵੇ ਪਰ ਲਾਜ਼ਮੀ ਨਾ ਹੋਵੇ।

ਹੈ ਪਰ 'ਰ' ਸੁਰਿਤ ਹੋ ਗਿਆ ਹੈ। ਇਸ ਤਰ੍ਹਾਂ ਦੀਆਂ ਸੰਜੁਗਤ ਧੁਨੀਆਂ ਅਨੇਕ ਹਨ, ਸੋ ਜ਼ਰੂਰੀ ਹੈ ਕਿ ਸੰਜੁਗਤ ਅੱਖਰ ਵੀ ਅਨੇਕ ਬਣਨ। ਇਹ ਪ੍ਰਗਟ ਹੀ ਹੈ ਕਿ ਇਸ ਹਾਲਤ ਵਿਚ ਸਿਖਿਆਰਥੀ ਲਈ ਕਿਸੇ ਭਾਰਤੀ ਭਾਸ਼ਾ ਦੀ ਕੇਵਲ ਅੱਖਰ-ਮਾਲਾ ਸਿੱਖ ਲੈਣੀ ਕਾਫ਼ੀ ਨਹੀਂ, ਉਸ ਨੂੰ ਸਾਰੇ ਦੇ ਸਾਰੇ ਸੰਜੁਗਤ ਅੱਖਰ ਵੀ ਯਾਦ ਕਰਨੇ ਪੈਣਗੇ, ਕਿਉਂਕਿ ਸੰਜੁਗਤ ਅੱਖਰ ਦੇ ਰੂਪ ਵਿਚ ਅੱਖਰਾਂ ਦੀਆਂ ਆਪਣੀਆਂ ਸਾਧਾਰਨ ਸ਼ਕਲਾਂ ਵੀ ਬਦਲ ਜਾਂਦੀਆਂ ਹਨ। ਰਾਰੇ ਦਾ ਜੋ ਰੂਪ 'ਕਰ' ਵਿਚ ਹੈ 'ਕ੍ਰ' ਵਿਚ ਨਹੀਂ; 'ਰਾਰੇ' ਦਾ ਸੰਜੁਗਤ ਰੂਪ ਵਿਚ ਇਕ ਨਵਾਂ ਚਿੰਨ੍ਹ ਬਣ ਗਿਆ ਹੈ ਜੋ ਓਸੇ ਤਰ੍ਹਾਂ ਯਾਦ ਕਰਨਾ ਪਵੇਗਾ ਜਿਸ ਤਰ੍ਹਾਂ ਉਸ ਦਾ ਸਾਧਾਰਨ ਰੂਪ ਕਰਨਾ ਪੈਂਦਾ ਹੈ। ਸਿੱਖਿਆ-ਸ਼ਾਸਤਰ ਦੇ ਨਿਯਮਾਂ ਅਨੁਸਾਰ ਲਿਪੀ-ਚਿੰਨ੍ਹਾਂ ਦੀ ਇਹ ਅਨੇਕਤਾ ਭਾਸ਼ਾ-ਪ੍ਰਾਪਤੀ ਦੇ ਕਰਮ ਨੂੰ ਸੌਖੇਰਾ ਬਣਾਉਣ ਦਾ ਕਾਰਨ ਬਣਦੀ ਹੈ। ਲਿਖਣ ਵੇਲੇ ਸਮਾਂ ਵੀ ਵਧੇਰੇ ਨਸ਼ਟ ਹੁੰਦਾ ਹੈ। ਜੇ ਭਾਰਤ ਦੀ ਅਨਪੜ੍ਹਤਾ ਛੇਤੀ ਦੂਰ ਕਰਨ ਦਾ ਕੋਈ ਈਮਾਨਦਾਰ ਉਪਰਾਲਾ ਕਰਨਾ ਹੋਵੇ ਤਾਂ ਵਿਦਵਾਨਾਂ ਨੂੰ ਬੈਠ ਕੇ ਇਸ ਗੰਭੀਰ ਅੜਿੱਕੇ ਦਾ ਹੱਲ ਸੋਚਣਾ ਹੀ ਪੈਣਾ ਹੈ। ਪੰਜਾਬ ਵਾਲੇ ਲੋਕ ਅਮਲ-ਪਸੰਦ ਹੁੰਦੇ ਹਨ। ਪੰਜ ਸੌ ਵਰ੍ਹੇ ਪਹਿਲਾਂ ਜਦੋਂ ਗੁਰੂ ਨਾਨਕ ਨੇ ਆਪਣੇ ਲੋਕਾਂ ਨੂੰ ਜਗਾਉਣ ਦਾ ਬੀੜਾ ਚੁੱਕਿਆ ਤਾਂ ਇਹ ਫ਼ੈਸਲਾ ਕੀਤਾ ਲੱਗਦਾ ਹੈ ਕਿ ਹਰ ਵਿਅੰਜਨ ਦੇ ਦੋ ਧੁਨੀ ਰੂਪ ਮੰਨ ਲਏ ਜਾਣ—ਇਕ ਸੁਰਿਤ ਤੇ ਦੂਜਾ ਸੁਰ-ਹੀਨ, ਤੇ ਪ੍ਰਸੰਗ ਤੇ ਵਰਤੋਂ ਪਾਸੋਂ ਇਸ ਦੇ ਨਿਰਣੇ ਦਾ ਕੰਮ ਲਿਆ ਜਾਵੇ, ਜਿਵੇਂ 'ਮਸਤ' ਨੂੰ, ਜੇ ਉੱਚਾਰਣ ਅਨੁਸਾਰ ਸ਼ੁੱਧ ਲਿਖਣਾ ਹੋਵੇ ਤਾਂ 'ਮਸ੍ਤ' ਲਿਖਣਾ ਚਾਹੀਦਾ ਹੈ ਪਰ ਪੰਜਾਬੀ ਲੋਕਾਂ ਨੇ ਇਸ ਨੂੰ 'ਮਸਤ' ਲਿਖਣਾ ਵਧੇਰੇ ਮੁਨਾਸਿਬ ਸਮਝਿਆ ਹੈ ਤੇ ਇਸ ਤਰ੍ਹਾਂ ਵਾਪਰ ਸਕਣ ਵਾਲੀ ਅਸ਼ੁੱਧਤਾ ਤੋਂ ਡਰ ਕੇ ਸਿਖਿਆਰਥੀ ਦੀ ਸੁਖੈਨਤਾ ਦਾ ਤਿਆਗ ਨਹੀਂ ਕੀਤਾ।

ਹਲੰਤ ਦੀ ਵਰਤੋਂ ਇਕ ਹੋਰ ਢੰਗ ਹੈ ਜਿਸ ਨਾਲ ਸੌਖ ਤੇ ਸ਼ੁੱਧਤਾ ਦਾ ਮੇਲ ਹੋ ਸਕਦਾ ਹੈ। ਤਜਰਬੇ ਦੇ ਤੌਰ ਉੱਤੇ ਇਸ ਦੀ ਸੰਪੂਰਨ ਵਰਤੋਂ ਕਰ ਕੇ ਇਹ ਪਤਾ ਲਾਉਣਾ ਚਾਹੀਦਾ ਹੈ ਕਿ ਇਹ ਵਰਤੋਂ ਦੂਜੇ ਵਰਤਮਾਨ ਚਿੰਨ੍ਹਾਂ ਨਾਲ ਟਕਰਾਉਂਦੀ ਤਾਂ ਨਹੀਂ ਤੇ ਲਿਖਣ ਜਾਂ ਪੜ੍ਹਨ ਦੀ ਸੌਖ, ਕਾਹਲ ਜਾਂ ਦੱਖ ਵਿਚ ਕੋਈ ਫ਼ਰਕ ਤਾਂ ਨਹੀਂ ਪਾਉਂਦੀ ਤੇ ਜੇ ਪਾਉਂਦੀ ਹੈ ਤਾਂ ਕਿੰਨਾ ?

ਇਸ ਪ੍ਰਸ਼ਨ ਬਾਰੇ ਸਾਡਾ ਮਤ ਇਹ ਹੈ ਕਿ ਸਿੱਖਿਆ ਨੂੰ ਹਰ ਦੇਸ-ਵਾਸੀ ਕੋਲ ਪਹੁੰਚਾਉਣਾ ਗਣਤੰਤਰ ਦਾ ਮੁੱਢਲਾ ਫ਼ਰਜ਼ ਹੁੰਦਾ ਹੈ ਤੇ ਜੇ ਇਸ ਰਾਹ ਵਿਚ ਸਾਡੀ ਆਪਣੀ ਲਿਪੀ ਦਾ ਕੋਈ ਲੱਛਣ ਸੱਚ-ਮੁੱਚ ਗੰਭੀਰ ਅੜਿੱਕਾ ਬਣਦਾ ਸਾਬਤ ਹੋ ਜਾਵੇ ਤਾਂ ਲੋਕ-ਰਾਜ ਨੂੰ ਅਰਥ-ਭਰਪੂਰ ਬਣਾਉਣ ਲਈ ਇਸ ਦਾ ਬਦਲ ਲੱਭਣਾ ਹੀ ਚਾਹੀਦਾ ਹੈ। ਸਾਡਾ ਸੁਝਾ ਹੈ ਕਿ ਲਿਪੀਆਂ ਤੇ ਮਨੋਵਿਗਿਆਨ ਦੇ ਵਿਦਵਾਨਾਂ ਤੇ ਸਿੱਖਿਆ-ਸ਼ਾਸਤ੍ਰੀਆਂ ਦੀ ਇਕ ਅਧਿਕਾਰੀ ਕਮੇਟੀ ਸਥਾਪਿਤ ਕੀਤੀ ਜਾਏ ਤੇ ਉਹ ਇਸ ਪ੍ਰਸ਼ਨ ਦੇ ਹਰ ਪੱਖ ਨੂੰ ਚੰਗੀ ਤਰ੍ਹਾਂ ਪੜਤਾਲੇ।

*ਪ੍ਰਸ਼ਨ* : ਤੁਸੀਂ ਭਾਰਤੀ ਭਾਸ਼ਾਵਾਂ ਲਈ ਕੋਈ ਸਾਂਝੀ ਲਿਪੀ ਅਪਣਾ ਲੈਣ ਦੇ ਹੱਕ ਵਿਚ ਹੋ ਕਿ ਨਹੀਂ ? ਜੇ ਹੋ ਤਾਂ ਇਸ ਸੰਬੰਧ ਵਿਚ ਕਿਸ ਕਾਰਜ-ਕ੍ਰਮ ਦੀ ਸਿਫ਼ਾਰਸ਼ ਕਰੋਗੇ ?

*ਉੱਤਰ*: ਸਾਰੇ ਦੇਸ ਦੀ ਭਾਸ਼ਾ-ਸਾਮੱਗਰੀ ਦਾ ਓਢਣ ਇਕ ਹੋਵੇ—ਚੰਗਾ ਸੁਫ਼ਨਾ ਹੈ। ਇਕ ਦੂਜੇ ਦੀ ਭਾਸ਼ਾ ਨੂੰ ਛੇਤੀ ਸਮਝਣ ਦੀ ਸਮਰੱਥਾ ਵਿਚ ਵਾਧਾ ਹੋ ਜਾਵੇਗਾ ਤੇ ਇਸ ਤਰ੍ਹਾਂ ਇਕ ਦੂਜੇ ਦੇ ਵਧੇਰੇ ਨੇੜੇ ਹੋ ਜਾਣ ਦੀ ਸੰਭਾਵਨਾ ਵੀ ਵਧ ਜਾਵੇਗੀ। ਪਰ ਇਹ ਸੁਫ਼ਨਾ

ਭਿੰਨ ਭਿੰਨ ਲਿਪੀਆਂ ਵਰਤਣ ਵਾਲੇ ਭਾਸ਼ਾ-ਸਮੂਹਾਂ ਦੀ ਰਜ਼ਾਮੰਦੀ ਤੋਂ ਬਿਨਾਂ ਸਾਕਾਰ ਨਹੀਂ ਹੋ ਸਕਦਾ। ਤਜਰਬਾ ਇਹ ਦੱਸਦਾ ਹੈ ਕਿ ਚੋਭ ਭਾਵੇਂ ਸੰਪਰਦਾਇਕ ਹੋਵੇ, ਭਾਵੇਂ ਰਾਜਨੀਤਿਕ; ਆਰਥਿਕ ਹੋਵੇ, ਭਾਵੇਂ ਸਮਾਜਿਕ ਤੇ ਕਈ ਵਾਰੀ ਭਾਵੇਂ ਉੱਕਾ ਨਾਮ-ਮਾਤਰ ਹੀ ਹੋਵੇ, ਸਿਆਸੀ ਪਹਿਲਵਾਨ, ਭਾਸ਼ਾ ਵਾਂਗ, ਲਿਪੀ ਨੂੰ ਵੀ ਅਸੰਤੁਸ਼ਟਤਾ ਤੇ ਰੋਸ ਦਾ ਚਿੰਨ੍ਹ ਬਣਾ ਲੈਂਦੇ ਹਨ। ਉਂਜ ਵੀ ਪ੍ਰਾਂਤਕ ਲਿਪੀਆਂ ਵਿੱਚੋਂ ਬਹੁਤੀਆਂ ਦਾ ਇਤਿਹਾਸ ਸੈਂਕੜੇ ਵਰ੍ਹੇ ਪਿਛਾਂਹ ਤਕ ਲੱਭ ਜਾਂਦਾ ਹੈ, ਇਨ੍ਹਾਂ ਦੀ ਉਪਜ ਇੱਕੋ ਸਾਂਝੇ ਸੋਮੇ ਵਿੱਚੋਂ ਹੋਈ ਹੈ ਤੇ ਇਸ ਉਪਜ ਪਿੱਛੇ ਕਈ ਇਤਿਹਾਸਿਕ, ਰਾਜਨੀਤਕ, ਸਮਾਜਿਕ, ਏਥੋਂ ਤਕ ਕਿ ਧਾਰਮਿਕ ਜਾਂ ਸੰਪਰਦਾਇਕ ਲੋੜਾਂ ਤੇ ਮਜਬੂਰੀਆਂ ਕਾਰਜਸ਼ੀਲ ਰਹੀਆਂ ਹਨ, ਇਸ ਲਈ ਜ਼ੋਰ-ਜਬਰ ਨਾਲ ਲਿਪੀ-ਬਦਲੀ, ਮਾਸ ਨਾਲੋਂ ਨਹੁੰ ਉਖੇੜਨ ਵਾਂਗ ਹੋਵੇਗੀ। ਹਰ ਲਿਪੀ ਨਾਲ ਉਸ ਦੇ ਵਰਤਣ ਵਾਲੇ ਕੁੱਝ ਨਾ ਕੁੱਝ ਮੋਹ ਪਾ ਲੈਂਦੇ ਹਨ ਤੇ ਇਸ ਮੋਹ ਨੂੰ ਝਟਕੇ ਨਾਲ ਤੋੜਨ ਦਾ ਕਾਰਜ ਜਜ਼ਬਾਤੀ ਅੰਦੋਲਨ ਪੈਦਾ ਕਰ ਸਕਦਾ ਹੈ।

ਪਰ ਇਕ ਸਾਂਝੀ ਲਿਪੀ ਦਾ ਸੁਫ਼ਨਾ ਜਿਵੇਂ ਅਸੀਂ ਉੱਪਰ ਕਿਹਾ ਹੈ, ਲੋੜ-ਪੂਰਕ ਤੇ ਤੰਦਰੁਸਤ ਸੁਫ਼ਨਾ ਹੈ। ਪਰ ਸਵਾਲ ਇਹ ਹੈ ਕਿ ਕਿਹੜੀ ਲਿਪੀ ਸਾਂਝੀ ਬਣੇ ? ਇਸ ਵੇਲੇ ਕੇਂਦਰ-ਪ੍ਰਵਾਣਿਤ ਲਿਪੀ ਦੇਵਨਾਗਰੀ ਹੈ। ਦੇਸ ਦਾ ਸਾਰਾ ਹਿੰਦੀ-ਭਾਸ਼ੀ ਭਾਗ ਇਸ ਲਿਪੀ ਦੇ ਹੱਕ ਵਿਚ ਭੁਗਤਦਾ ਹੈ, ਪਰ ਇਸ ਦੇ ਇਕ ਦੋ ਨੁਕਤੇ ਉਚੇਚਾ ਧਿਆਨ ਮੰਗਦੇ ਹਨ :

(ੳ) ਪਹਿਲਾ ਨੁਕਤਾ ਇਹ ਹੈ ਕਿ ਬ੍ਰਾਹਮੀ ਦੀਆਂ ਤਕਰੀਬਨ ਸਾਰੀਆਂ ਆਧੁਨਿਕ ਜਾਈਆਂ ਵਿਚ ਇਕ ਸਾਂਝਾ ਨੁਕਸ ਹੈ ਕਿ ਇਨ੍ਹਾਂ ਦੇ ਅੱਖਰਾਂ ਦੀ ਡੀਲ ਚੌੜੀ ਹੈ, ਲੰਬੂਤਰੀ ਨਹੀਂ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਪਾਠਕ, ਇੱਕੋ ਨਜ਼ਰ ਵਿਚ, ਜਿੰਨੀ ਲਿਖਤੀ ਸਾਮੱਗਰੀ, ਨਿਗਾਹ ਹੇਠ ਲਿਆ ਸਕਦਾ ਹੈ, ਉਹ ਥੋੜੀ ਹੁੰਦੀ ਹੈ। ਇਸ ਤਰ੍ਹਾਂ, ਚੌੜੀ ਡੀਲ ਵਾਲੇ ਅੱਖਰਾਂ ਵਾਲੀਆਂ ਲਿਖਤਾਂ ਨੂੰ ਪੜ੍ਹਨ ਉੱਤੇ ਨਿਸਬਤਨ ਵਧੇਰੀ ਦੇਰ ਲੱਗਦੀ ਹੈ। ਫ਼ਰਾਂਸੀਸੀ ਮਨੋਵਿਗਿਆਨੀਆਂ ਨੇ ਇਸ ਪਾਸੇ ਕੁੱਝ ਬੜੇ ਸੁਆਦਲੇ ਤਜਰਬੇ ਕਰ ਕੇ ਲੰਬੂਤਰੇ ਅੱਖਰਾਂ ਵਾਲੀਆਂ ਲਿਪੀਆਂ ਨੂੰ ਉੱਤਮ ਮੰਨਿਆ ਹੈ। ਬਨਾਰਸ ਵਿਸ਼ਵ ਵਿਦਿਆਲੇ ਦੇ ਪ੍ਰੋਫ਼ੈਸਰ ਡਾ. ਨਾਰਾਇਣ ਮਨਨ ਨੇ, ਆਪਣੇ ਤਜਰਬਿਆਂ ਦੇ ਆਧਾਰ ਉੱਤੇ, ਇਸ ਪੱਖ ਤੋਂ, ਦੇਵਨਾਗਰੀ ਦੀ ਉਪਮਾ ਕਰਨ ਤੋਂ ਸੰਕੋਚ ਕੀਤਾ ਹੈ।

(ਅ) ਦੂਜਾ ਨੁਕਤਾ ਇਹ ਹੈ ਕਿ ਦੇਵਨਾਗਰੀ, ਹੋਰ ਦੇਸੀ ਲਿਪੀਆਂ ਵਾਂਗ, ਖੱਬੇ ਤੋਂ ਸੱਜੇ ਵੱਲ ਲਿਖੀ ਜਾਂਦੀ ਹੈ, ਪਰ ਇਸ ਦੇ ਅੱਖਰਾਂ ਦੀ ਵਿਉਂਤ ਐਸੀ ਹੈ ਕਿ ਲਿਖਣ ਵੇਲੇ, ਬਹੁਤੇ ਅੱਖਰ, ਸੱਜੇ ਹੱਥ ਨਹੀਂ ਬਲਕਿ ਉੱਪਰ, ਹੇਠਾਂ ਜਾਂ ਖੱਬੇ ਪਾਸੇ ਵੱਲ ਜਾ ਮੁੱਕਦੇ ਹਨ, ਜਿਸ ਕਰਕੇ ਲਗਾਤਾਰ ਲਿਖਣ ਵਾਲੇ ਦੀ ਰਫ਼ਤਾਰ ਵਿਚ ਗੰਭੀਰ ਰੁਕਾਵਟ ਪੈਂਦੀ ਹੈ। ਇਹ ਘਾਟ ਦੇਵਨਾਗਰੀ ਦੀ ਹੀ ਨਹੀਂ, ਬ੍ਰਾਹਮੀ-ਜਨਕ ਸਾਰੀਆਂ ਲਿਪੀਆਂ ਦੀ ਹੈ ਤੇ ਕਾਰਣ ਇਹ ਹੈ ਕਿ ਸਾਡੇ ਵਿਦਵਾਨ ਪੁਰਖਿਆਂ ਨੇ, ਲਿਪੀ ਦੇ ਪੱਥਰ ਵਿਚ ਉੱਕਰੇ ਜਾਣ ਵਾਲੇ ਸਜਾਵਟੀ ਰੂਪ ਨੂੰ ਹੀ ਨਿਤ ਦੇ ਕੰਮਾਂ ਲਈ ਵੀ ਅਪਣਾਈ ਰੱਖਿਆ ਹੈ ਤੇ ਤੇਜ਼ੀ ਲਿਆਉਣ ਦੀ ਖ਼ਾਤਰ ਪੂਰਾ ਕੰਮ ਸਾਰ ਸਕਣ ਵਾਲੇ ਕੋਈ ਸੌਖੇ ਚਿੰਨ੍ਹ ਈਜਾਦ ਨਹੀਂ ਕੀਤੇ। ਲੰਡੇ ਇਸ ਪਾਸੇ ਵੱਲ ਚੁੱਕਿਆ ਵਪਾਰੀ ਉੱਦਮ ਸੀ ਪਰ ਸੀ ਉਹ ਬੜਾ ਅਧੂਰਾ। ਰੋਮਨ ਅੱਖਰ ਵਰਤਣ ਵਾਲਿਆਂ ਨੇ ਉਸ ਦੇ ਚਲੰਤ ਤੇ ਸਜਾਵਟੀ ਰੂਪ ਵੱਖਰੇ ਵੱਖਰੇ ਬਣਾਏ ਹੋਏ ਹਨ। ਬਹੁਤੇ ਸਜਾਵਟੀ ਰੂਪ, ਸਾਡੇ ਅੱਖਰਾਂ ਵਾਂਗ, ਸੱਜੇ ਵੱਲ ਨਹੀਂ ਮੁੱਕਦੇ ਪਰ ਚਲੰਤ ਅੱਖਰਾਂ ਦੇ ਰੂਪ ਐਸੇ ਹਨ ਕਿ ਬਿਨਾਂ ਕਲਮ ਚੁੱਕਿਆਂ ਲਗਾਤਾਰ ਕਾਫ਼ੀ ਕੁੱਝ ਲਿਖਿਆ ਜਾ ਸਕਦਾ ਹੈ।

ਬਰਨਰਡ ਸ਼ਾਅ ਨੇ ਇਕ ਵਾਰੀ ਹਿਸਾਬ ਲਾ ਕੇ ਦੱਸਿਆ ਸੀ ਕਿ ਅੰਗਰੇਜ਼ੀ ਦੇ ਸ਼ਬਦ Should ਵਿਚ, ਉੱਚਾਰਣ ਦੀ ਲੋੜ ਨਾਲੋਂ ਫ਼ਾਲਤੂ ਅੱਖਰਾਂ ਦੀ ਹੋਂਦ ਕਰਕੇ, ਕੇਵਲ ਇੱਕੋ ਦਿਨ ਦੇ ਅੰਦਰ, ਸੰਸਾਰ ਭਰ ਵਿਚ, ਕਿੰਨੇ ਹਜ਼ਾਰ ਮੀਲ ਕੀਮਤੀ ਕਾਗ਼ਜ਼ ਤੇ ਕਿੰਨੇ ਹਜ਼ਾਰ ਘੰਟੇ ਅਜਾਈਂ ਜਾਂਦੇ ਹਨ। ਜੇ ਅਸੀਂ ਵੀ ਆਪਣੀਆਂ ਲਿਪੀਆਂ ਦੀ ਵਿਉਂਤ ਦੇ ਕਾਰਨ ਮਨੁੱਖੀ ਸਮੇਂ ਤੇ ਸਾਮਾਨ ਦੀ ਦੁਰਵਰਤੋਂ ਨਾਲ ਹੋਏ ਅਪਾਰ ਨੁਕਸਾਨ ਦਾ ਅਨੁਮਾਨ ਲਾਉਣ ਲੱਗ ਪਈਏ ਤਾਂ ਉਪਰੋਕਤ ਦੋਵੇਂ ਨੁਕਸ ਭਿਆਨਕ ਰੂਪ ਧਾਰਦੇ ਦਿੱਸਣਗੇ।

ਇਸ ਲਈ ਸਾਡੀ ਸਿਫ਼ਾਰਸ਼ ਹੈ ਕਿ ਵਿਦਵਾਨਾਂ ਦੀ ਜਿਹੜੀ ਕਮੇਟੀ ਲਿਪੀ-ਸੁਧਾਰ ਦੀ ਸਮੱਸਿਆ ਉੱਤੇ ਵਿਚਾਰ ਕਰਨ ਲਈ ਬੈਠੇ, ਉਹ ਇਸ ਸੁਝਾਉ ਉੱਤੇ ਵੀ ਗ਼ੌਰ ਕਰੇ ਕਿ ਪੜ੍ਹਨ ਤੇ ਲਿਖਣ ਵਿਚ ਕਾਹਲ ਲਿਆਉਣ ਲਈ ਤੇ ਨਵੀਂ ਸਾਂਝੀ ਲਿਪੀ ਨਾਲ ਇਕ ਭਾਵੁਕ ਸਾਂਝ ਉਪਜਾਉਣ ਲਈ ਕੀ ਐਸੀ ਲਿਪੀ ਤਿਆਰ ਕੀਤੀ ਜਾ ਸਕਦੀ ਹੈ, ਜਿਸ ਦੀ ਅੱਖਰ-ਮਾਲਾ, ਭਾਰਤ ਦੀਆਂ ਸਾਰੀਆਂ ਲਿਪੀਆਂ ਵਿੱਚੋਂ ਸਭ ਤੋਂ ਵੱਧ ਸੌਖੇ, ਸਰਲ ਤੇ ਲੰਬੂਤਰੇ ਰੂਪ ਚੁਣ ਕੇ ਤਿਆਰ ਕੀਤੀ ਗਈ ਹੋਵੇ ? ਇਸ ਤਰ੍ਹਾਂ ਦੀ ਲਿਪੀ ਦੇਸੀ ਹੋਵੇਗੀ ਤੇ ਨਿਰਸੰਦੇਹ ਆਧੁਨਿਕ ਛਾਪੇ ਤੇ ਪ੍ਰਕਾਸ਼ਨ ਦੀਆਂ ਲੋੜਾਂ ਨੂੰ ਪੂਰਾ ਕਰਨ ਵਾਲੀ ਬਣਾਈ ਜਾ ਸਕੇਗੀ।

# *ਪੰਜਾਬ ਦੀ ਵਰਤਮਾਨ ਸਭਿਆਚਾਰਕ ਦਸ਼ਾ : ਕੁੱਝ ਪੱਖ ਤੇ ਵਿਪੱਖ**

ਪੰਜਾਬ ਦੀ ਵਰਤਮਾਨ ਸਭਿਆਚਾਰਕ ਸਥਿਤੀ ਬਾਰੇ, ਰਾਏ-ਦੇਣ-ਜੋਗ ਬੰਦਿਆਂ ਦੀਆਂ ਰਾਵਾਂ ਵਿਚ ਜ਼ਮੀਨ-ਅਸਮਾਨ ਦਾ ਫ਼ਰਕ ਹੈ। ਇਕ ਧਿਰ ਨੂੰ ਹੁਣ ਵਾਲਾ ਪ੍ਰਸੰਗ, ਤੀਬਰ ਤੇ ਗਤੀਵਾਨ ਦਿੱਸਦਾ ਹੈ ਪਰ ਦੂਜੀ ਨੂੰ ਜੇ ਬਿਲਕੁਲ ਨਹੀਂ ਤਾਂ ਕਾਫ਼ੀ, ਖੜੋਤਾ ਦਿੱਸਦਾ ਹੈ। ਗਤੀਦਰਸ਼ੀ ਧਿਰ ਅਨੁਸਾਰ, "ਪੰਜਾਬ ਵਿਚ, ਸਕੱਤਰੇਤ ਦੀ ਪੱਧਰ ਤਕ ਸਰਕਾਰ ਦੀ ਦਫ਼ਤਰੀ ਭਾਸ਼ਾ ਪੰਜਾਬੀ ਬਣ ਚੁੱਕੀ ਹੈ, ਮੈਟ੍ਰਿਕ-ਹਾਇਰ ਸੈਕੰਡਰੀ ਵਿਚ ਪੰਜਾਬੀ ਵਿਚ ਪਾਸ ਹੋਣਾ ਲਾਜ਼ਮੀ ਹੈ, ਪੰਜਾਬ ਖੇਤੀ-ਬਾੜੀ ਯੂਨੀਵਰਸਿਟੀ ਤੋਂ ਇਲਾਵਾ ਦੋ ਹੋਰ ਨਵੀਆਂ ਯੂਨੀਵਰਸਿਟੀਆਂ—'ਪੰਜਾਬੀ' ਤੇ 'ਗੁਰੂ ਨਾਨਕ ਦੇਵ' ਸਥਾਪਿਤ ਹੋ ਕੇ ਭਾਸ਼ਾ, ਸਾਹਿੱਤ ਤੇ ਸਭਿਆਚਾਰ ਦੇ ਵਾਧੇ ਲਈ ਕੁੱਝ ਨਾ ਕੁੱਝ ਕਰਨ ਲੱਗ ਪਈਆਂ ਹਨ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੂੰ ਵੀ ਪੰਜਾਬ ਦਾ ਹੀ ਸਮਝਣਾ ਚਾਹੀਦਾ ਹੈ। ਪੰਜਾਬੀ ਯੂਨੀਵਰਸਿਟੀ ਦਾ ਤਾਂ ਨਾਂ ਹੀ ਪਿਆ ਦੱਸਦਾ ਹੈ ਕਿ ਇਸ ਦਾ ਪੰਜਾਬੀ ਲੋਕਾਂ ਦੀ ਭਾਸ਼ਾ, ਸਭਿਆਚਾਰ ਤੇ ਸੰਸਕ੍ਰਿਤੀ ਦੀ ਉੱਨਤੀ ਨਾਲ ਡੂੰਘਾ ਸੰਬੰਧ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਐਕਟ ਵਿਚ ਵੀ ਗੁਰੂ ਨਾਨਕ ਦੇਵ ਦੇ ਵਿਚਾਰਾਂ ਦੀ ਵਿਆਖਿਆ ਤੇ ਉਨ੍ਹਾਂ ਬਾਰੇ ਖੋਜ-ਪੜਤਾਲ ਦੇ ਨਾਲ ਨਾਲ, ਪੰਜਾਬੀ ਭਾਸ਼ਾ, ਸਾਹਿੱਤ ਤੇ ਕਲਚਰ ਦੀ ਸੇਵਾ ਦੀ ਵੱਖਰੀ ਧਾਰਾ ਮੌਜੂਦ ਹੈ। ਗੁਰੂਆਂ (ਗੁਰੂ ਨਾਨਕ, ਗੁਰੂ ਤੇਗ ਬਹਾਦਰ), ਭਗਤਾਂ (ਭਗਤ ਰਵਿਦਾਸ), ਸੂਫ਼ੀਆਂ (ਬਾਬਾ ਫ਼ਰੀਦ, ਹਜ਼ਰਤ ਮੀਆਂ ਮੀਰ), ਰਾਜਨੀਤਿਕ ਆਗੂਆਂ (ਲਾਲਾ ਲਾਜਪਤ ਰਾਏ) ਤੇ ਕਵੀਆਂ (ਕਾਲੀਦਾਸ ਤੇ ਭਾਈ ਵੀਰ ਸਿੰਘ) ਦੇ ਨਾਂ ਉੱਤੇ ਯੂਨੀਵਰਸਿਟੀਆਂ ਵਿਚ ਆਸਣ ਸਥਾਪਿਤ ਹੋ ਚੁੱਕੇ ਹਨ। ਭਾਸ਼ਾ-ਵਿਭਾਗ, ਪੰਜਾਬ ਸਰਕਾਰ ਦੇ ਵੱਡੇ ਮਹਿਕਮਿਆਂ ਵਿੱਚੋਂ ਗਿਣਿਆ ਜਾਣ ਲੱਗ ਪਿਆ ਹੈ ਤੇ ਹੁਣ ਸਿਰਫ਼ ਸਰਕਾਰੀ ਫ਼ਾਰਮਾਂ ਦੇ ਤਰਜਮੇ ਦਾ ਕੰਮ ਹੀ ਨਹੀਂ ਕਰਦਾ, ਪੰਜਾਬੀ ਸਾਹਿੱਤ ਦੇ ਪ੍ਰਕਾਸ਼ਨ ਵਿਚ ਵੀ ਹਿੱਸਾ ਪਾਉਣ ਲੱਗ ਪਿਆ ਹੈ। ਸਰਕਾਰ ਨੇ ਸਾਹਿੱਤ ਦੀ ਸਰਪ੍ਰਸਤੀ ਤੇ ਲੇਖਕਾਂ ਦੀ ਸਹਾਇਤਾ ਲਈ ਆਪ ਕਈ ਰਿਸਾਲੇ ਕੱਢ ਲਏ ਹਨ ਤੇ ਉਨ੍ਹਾਂ ਵਿਚ ਛਪਣ ਵਾਲੇ ਹਰ ਮਜ਼ਮੂਨ ਲਈ ਸੇਵਾ-ਫਲ ਦਿੱਤਾ ਜਾਂਦਾ ਹੈ। ਲੇਖਕਾਂ ਤੇ ਕਲਾਕਾਰਾਂ ਨੂੰ ਸਰਕਾਰੀ ਮਾਨਤਾ ਮਿਲਣ ਲੱਗ ਪਈ ਹੈ, ਹਰ ਵਰ੍ਹੇ ਕਿਸੇ ਨਾ ਕਿਸੇ ਲੇਖਕ ਜਾਂ ਪੱਤਰਕਾਰ ਨੂੰ ਰਾਜ-ਪੱਧਰ ਉੱਤੇ ਸਨਮਾਨ ਮਿਲਦਾ ਹੈ। ਸਰਕਾਰੀ ਪੱਧਰ ਉੱਤੇ ਪੁਰਬ, ਸ਼ਤਾਬਦੀਆਂ, ਲੇਖਕ-ਮਿਲਣੀਆਂ ਤੇ ਕਵੀ ਦਰਬਾਰਾਂ ਦਾ ਪ੍ਰਬੰਧ ਹੋਣ ਲੱਗ ਪਿਆ ਹੈ। ਸਾਰੀ ਦੁਨੀਆ ਦੇ ਪੰਜਾਬੀਆਂ ਨੂੰ ਇੱਕੋ ਲੜੀ ਵਿਚ ਪਰੋਣ ਲਈ ਸਰਕਾਰੀ ਪੱਧਰ ਉੱਤੇ ਹੰਭਲਾ ਵੱਜ ਰਿਹਾ

* ਮਾਰਚ, 1978 ਦੇ *ਲੋਕ ਹੱਕ* (ਲੁਧਿਆਣਾ) ਵਿਚ ਛਪਿਆ ਲੇਖ।

ਹੈ। ਪੰਜਾਬ ਦੇ ਪ੍ਰਸਿੱਧ ਸਪੂਤਾਂ ਦੀਆਂ ਬਦੇਸ ਵਿਚ ਰੁਲ ਰਹੀਆਂ ਨਿਸ਼ਾਨੀਆਂ ਮੁੜ ਕੇ, ਦੇਸ਼ ਵਿਚ ਲਿਆਂਦੀਆਂ ਜਾ ਰਹੀਆਂ ਹਨ, ਸ਼ੌਕ ਦੇ ਹਿਸਾਬ ਨਾਲ ਸ਼ਹੀਦਾਂ ਦੀਆਂ ਯਾਦਗਾਰਾਂ ਕਾਇਮ ਹੋ ਰਹੀਆਂ ਹਨ, ਉਨ੍ਹਾਂ ਦੇ ਦਿਨ ਮਨਾਏ ਜਾ ਰਹੇ ਹਨ। ਲੋਕਾਂ ਦੇ ਮਨ-ਪਰਚਾਵੇ ਲਈ, ਸਰਕਾਰੀ ਨਾਟਕ-ਮੰਡਲੀਆਂ, ਥਾਂ-ਪਰ-ਥਾਂ ਜਾ ਜਾ ਕੇ ਨਾਟਕ-ਚੇਟਕ ਕਰਨ ਲੱਗ ਪਈਆਂ ਹਨ। ਫ਼ਿਲਮਾਂ ਵਿਖਾਉਣ ਲਈ ਸਰਕਾਰੀ ਮੰਡੂਏ ਤਿਆਰ ਕਰਵਾਏ ਜਾ ਰਹੇ ਹਨ। ਫ਼ਿਲਮਾਂ ਬਣਾਉਣ ਲਈ ਸਰਕਾਰੀ ਇਦਾਰੇ ਬਣ ਰਹੇ ਹਨ। ਫ਼ਿਲਮਕਾਰਾਂ ਨੂੰ ਖੁੱਲ੍ਹ-ਦਿਲੀ ਨਾਲ ਟੈਕਸਾਂ ਦੀ ਛੋਟ, ਕਰਜ਼ਿਆਂ ਤੇ ਇਨਾਮਾਂ, ਆਦਿ ਰਾਹੀਂ ਸਹਾਇਤਾ ਦਿੱਤੀ ਜਾਣ ਲੱਗ ਪਈ ਹੈ। ਬੁੱਤਕਾਰਾਂ ਤੇ ਚਿਤਰਕਾਰਾਂ ਲਈ ਵੀ ਕੁੱਝ ਰਾਹ ਖੋਲ੍ਹ ਦਿੱਤੇ ਗਏ ਹਨ, ਡਾ. ਮਹਿੰਦਰ ਸਿੰਘ ਰੰਧਾਵਾ ਦੀ ਕਿਰਪਾ ਨਾਲ ਬਾਗ਼ਾਂ-ਬਗ਼ੀਚਿਆਂ, ਅਜਾਇਬ ਘਰਾਂ, ਰੈਸਟ ਹਾਊਸਾਂ, ਸਰਕਾਰੀ ਇਮਾਰਤਾਂ ਤੇ ਯੂਨੀਵਰਸਿਟੀਆਂ ਵਿਚ ਬੁੱਤਾਂ ਤੇ ਚਿੱਤਰਾਂ ਦੀ ਮੰਗ ਹੋਣ ਲੱਗ ਪਈ ਹੈ। ਸੜਕਾਂ ਨੂੰ ਸੁੰਦਰ ਲਿਖਤਾਂ ਨਾਲ ਸਜਾਇਆ ਜਾ ਰਿਹਾ ਹੈ। ਥਾਂ ਥਾਂ ਉੱਤੇ ਸੁੰਦਰ ਗੁਲਾਬ-ਵਾੜੀਆਂ ਤੇ ਪਾਰਕਾਂ ਤਿਆਰ ਹੋ ਰਹੀਆਂ ਹਨ। ਮੁਗ਼ਲਾਂ ਵੇਲੇ ਦੇ ਬਾਗ਼ ਖੰਡਰਾਂ ਵਿੱਚੋਂ ਸੁਰਜੀਤ ਕੀਤੇ ਜਾ ਰਹੇ ਹਨ। ਨਹਿਰਾਂ ਦੇ ਪੁਲਾਂ ਉੱਪਰ ਸੁੰਦਰ ਬਿਸਰਾਮ-ਅਸਥਾਨ ਬਣਾਏ ਜਾ ਰਹੇ ਹਨ। ਸ਼ਹਿਰਾਂ ਨੂੰ ਸੁੰਦਰ ਬਣਾਉਣ ਦੇ ਉੱਦਮ ਵੇਖਣ ਵਿਚ ਆ ਰਹੇ ਹਨ। ਅਫ਼ਸਰਸ਼ਾਹੀ ਨੂੰ, ਘੱਟੋ-ਘੱਟ ਸਾਹਮਣੇ ਪਈ ਸ਼ਹਿਰੀ ਗੰਦਗੀ ਤੋਂ ਕੁੱਝ ਕੁੱਝ ਗਿਲਾਨੀ ਆਉਣ ਲੱਗ ਪਈ ਹੈ। ਖੇਡਾਂ ਲਈ ਵੱਖਰੇ ਸਕੂਲ ਤੇ ਕਾਲਜ ਖੁੱਲ੍ਹ ਗਏ ਹਨ, ਇਕ ਵੱਖਰਾ ਖੇਡ ਮਹਿਕਮਾ ਹੋਂਦ ਵਿਚ ਆ ਚੁੱਕਾ ਹੈ ਤੇ ਪੰਚਾਇਤਾਂ ਤੋਂ ਲੈ ਕੇ ਰਾਜ-ਪੱਧਰ ਤਕ ਦੇਸੀ ਤੇ ਵਲੈਤੀ ਖੇਡਾਂ ਦੀ ਸਰਗਰਮੀ ਸਾਰਾ ਸਾਲ ਵੇਖਣ ਵਿਚ ਆਉਂਦੀ ਰਹਿੰਦੀ ਹੈ...।"

ਇਸ ਸਾਰੇ ਬਿਰਤਾਂਤ ਨਾਲ ਅੱਖੀਂ ਸੁਖ ਤੇ ਕਲੇਜੇ ਠੰਡ ਪੈਂਦੀ ਹੈ, ਪਰ ਵਿਪੱਖੀ ਦੇ ਵੇਖਣ ਦਾ ਢੰਗ ਵੱਖਰਾ ਹੁੰਦਾ ਹੈ। ਉਹ ਕਹਿੰਦੇ ਹਨ : "ਹਕੂਮਤ ਦੀ ਬੋਲੀ ਬੇਸ਼ੱਕ ਪੰਜਾਬੀ ਹੋਵੇਗੀ, ਪਰ ਹਾਕਮਾਂ ਦੀ ਬੋਲੀ ਅਜੇ ਵੀ ਅੰਗਰੇਜ਼ੀ ਹੀ ਹੈ। ਜਿੱਥੇ ਵੀ ਨੌਕਰਸ਼ਾਹੀ ਦਾ ਦਾਉ ਲਗਦਾ ਹੈ, ਉਹ ਫ਼ਾਈਲਾਂ ਵਿਚ ਅੰਗਰੇਜ਼ੀ ਚਲਾਉਣ ਦੀ ਕੋਸ਼ਿਸ਼ ਕਰਦੀ ਹੈ; ਪਰ ਜੇ ਗੱਲ ਉੱਕਾ ਵੱਸੋਂ ਬਾਹਰੀ ਹੋ ਜਾਵੇ ਤਾਂ ਗ਼ਲਤ-ਮਲਤ ਪੰਜਾਬੀ ਵਰਤ ਕੇ ਮਿਸਲ ਗਲੋਂ ਲਾਹੀ ਜਾਂਦੀ ਹੈ, ਬਲਕਿ ਬਹੁਤ ਵਾਰੀ ਪੰਜਾਬੀ ਵਿਚ ਟਿੱਪਣੀ ਦੇਣ ਤੋਂ ਬਚਣ ਲਈ ਹੇਠਲੇ ਬਾਊਆਂ ਦੇ ਲਿਖੇ ਉੱਤੇ ਹੀ ਘੁੱਗੀ ਮਾਰ ਦਿੱਤੀ ਜਾਂਦੀ ਹੈ। ਇਉਂ ਸਰਕਾਰ ਦੀ ਭਾਰੀ ਤੇ ਗੁੰਝਲਦਾਰ ਮਸ਼ੀਨਰੀ ਨੂੰ ਠੀਕ ਤਰ੍ਹਾਂ ਰਵਾਂ ਰੱਖਣ ਲਈ ਰਾਜ-ਪ੍ਰਬੰਧ ਦੇ ਸਭ ਤੋਂ ਵੱਧ ਤਨਖ਼ਾਹਾਂ ਲੈਣ ਵਾਲੇ ਮਾਹਿਰਾਂ ਤੇ ਉੱਪਰਲੀ ਸ਼੍ਰੇਣੀ ਦੇ ਕਰਮਚਾਰੀਆਂ ਦਾ ਜਿਸ ਤਰ੍ਹਾਂ ਦਾ ਭਰਪੂਰ ਸਹਿਯੋਗ ਪੰਜਾਬ ਸਰਕਾਰ ਨੂੰ ਮਿਲਣਾ ਚਾਹੀਦਾ ਹੈ, ਉਸ ਤੋਂ ਸਾਡੀ ਸਰਕਾਰ, ਪੰਜਾਬੀ ਲੋਕ ਤੇ ਪੰਜਾਬੀ ਭਾਸ਼ਾ ਵਾਂਝੀ ਰਹਿ ਰਹੀ ਹੈ। ਨੌਕਰਸ਼ਾਹੀ ਦੇ ਇਸ ਲੱਛਣ ਨੇ ਪੰਜਾਬ ਵਿਚ ਅੰਗਰੇਜ਼ੀਅਤ ਦੀ ਥਾਂ ਪੰਜਾਬੀਅਤ ਦੀ ਵਾ ਨਹੀਂ ਵਗਣ ਦਿੱਤੀ। ਰਾਜਧਾਨੀ ਚੰਡੀਗੜ੍ਹ ਵਿਚ ਰਹਿੰਦੇ ਪੰਜਾਬ ਸਰਕਾਰ ਦੇ ਉੱਚ ਅਫ਼ਸਰਾਂ ਦੇ ਘਰਾਂ ਵਿਚ ਜਾ ਕੇ ਵੇਖਿਆ ਜਾਵੇ ਤਾਂ ਉਨ੍ਹਾਂ ਦੇ ਸਾਰੇ ਬੱਚੇ ਅੰਗਰੇਜ਼ੀ ਵਿਚ ਗੱਲਾਂ ਕਰਦੇ ਦਿੱਸਣਗੇ, ਸਾਰੀਆਂ ਅਫ਼ਸਰਾਣੀਆਂ, ਇਕ ਦੂਜੀ ਨੂੰ ਅੰਗਰੇਜ਼ੀ ਵਿਚ ਹੀ ਮੱਖਣ ਲਾਉਂਦੀਆਂ ਦਿੱਸਣਗੀਆਂ। ਅੰਗਰੇਜ਼ੀ ਤੋਂ ਉਤਰੀਏ ਤਾਂ ਹਿੰਦੀ ਦੇ ਚਧਰੁੰਮੇ ਨਾਲ ਵਾਹ ਪਵੇਗਾ। ਸਰਕਾਰੀ ਬੁਲਾਰਿਆਂ ਵੱਲੋਂ ਲੋਕ-ਸਭਾ ਵਿਚ ਇਹ ਅਨਿਆਂ-ਭਰਿਆ ਏਲਾਨ ਹੋ ਚੁੱਕਾ ਕਿ ਹੁਣ ਵਾਲਾ ਪੰਜਾਬ ਦੋ-ਭਾਸ਼ੀ ਹੈ, ਇਸ ਲਈ ਪੰਜਾਬ ਵਿਚ ਬੜੀ ਵਾਰੀ, ਹਿੰਦੀ, ਸਹਾਇਕ ਦੀ ਥਾਂ, ਸ਼ਰੀਕ ਦਾ ਰੋਲ ਅਦਾ ਕਰਦੀ ਦਿੱਸਦੀ ਹੈ। ਜਿੱਥੇ ਪੰਜਾਬ ਦੇ

ਮੈਟ੍ਰਿਕ-ਹਾਇਰ ਸੈਕੰਡਰੀ ਦੇ ਵਿਦਿਆਰਥੀ ਨੂੰ ਪੰਜਾਬੀ ਵਿਚ ਪਾਸ ਹੋਣਾ ਪੈਂਦਾ ਹੈ, ਓਥੇ ਹਿੰਦੀ ਤੇ ਅੰਗਰੇਜ਼ੀ ਵਿਚ ਪਾਸ ਹੋਏ ਬਿਨਾਂ, ਪੰਜਾਬ ਦਾ ਕੋਈ ਵਿਦਿਆਰਥੀ ਉੱਚੀ ਪੜ੍ਹਾਈ ਜਾਰੀ ਨਹੀਂ ਰੱਖ ਸਕਦਾ। ਸਕੂਲਾਂ ਵਿਚ ਪੰਜਾਬੀ ਅਧਿਆਪਨ ਦੀ ਅਸਲੀ ਹਾਲਤ ਦੇ ਮਿਆਰ ਬਾਰੇ ਕਿਸੇ ਵੀ ਨਿਰਪੱਖ ਸਰਵੇਖਣ ਦੀਆਂ ਲੱਭਤਾਂ, ਨਿਰਸੰਦੇਹ ਘੋਰ ਨਿਰਾਸਤਾ ਉਪਜਾਉਣ ਵਾਲੀਆਂ ਹੋਣਗੀਆਂ। ਇਕ ਪਾਸੇ ਐਜੂਕੇਸ਼ਨ ਕਮਿਸ਼ਨ ਦੀ ਸਿਫ਼ਾਰਸ਼ ਹੈ ਕਿ ਦਸਵੀਂ ਜਮਾਤ ਤੋਂ ਬਾਅਦ, ਮਾਂ-ਬੋਲੀ ਦੀ ਸਿੱਖਿਆ, ਜ਼ਰੂਰੀ ਮਜ਼ਮੂਨ ਵਜੋਂ ਬੰਦ ਹੋ ਜਾਣੀ ਚਾਹੀਦੀ ਹੈ, ਕਿਉਂਕਿ ਉਸ ਪੱਧਰ ਤਕ, ਹਰ ਵਿਦਿਆਰਥੀ ਆਪਣੀ ਬੋਲੀ ਦਾ ਮਾਹਿਰ ਬਣ ਚੁੱਕਾ ਹੁੰਦਾ ਹੈ, ਦੂਜੇ ਪਾਸੇ ਪੰਜਾਬੀ ਅਧਿਆਪਨ ਦੇ ਖੇਤਰ ਵਿਚ ਸਾਡੀ ਕਾਰਗੁਜ਼ਾਰੀ ਇਹ ਹੈ ਕਿ ਦਸਵੀਂ ਪਾਸ ਕਰਨ ਤਕ ਲੱਖਾਂ ਬੱਚਿਆਂ ਵਿੱਚੋਂ ਕੋਈ ਵਿਰਲਾ ਪੰਜਾਬੀ ਇਕ ਦੋਸ਼-ਰਹਿਤ ਪੰਨਾ ਲਿਖਣ ਵਾਲਾ ਲੱਭ ਸਕਦਾ ਹੈ। ਇਸ ਵੇਲੇ ਮੈਟ੍ਰਿਕ-ਹਾਇਰ ਸੈਕੰਡਰੀ ਦੇ ਇਮਤਿਹਾਨ ਵਿਚ ਤਿੰਨ ਲੱਖ ਤੋਂ ਉੱਪਰ ਬੱਚੇ ਬੈਠਦੇ ਹਨ ਤੇ ਇਨ੍ਹਾਂ ਸਾਰਿਆਂ ਲਈ ਪੰਜਾਬੀ ਵਿਚ ਪਾਸ ਹੋਣਾ ਜ਼ਰੂਰੀ ਹੈ, ਪਰ ਹੁਣ ਤਕ ਪੰਜਾਬੀ ਦੇ ਹੱਕ ਵਿਚ ਜਿੰਨਾ ਕੁ ਮਾਹੌਲ ਉੱਸਰਿਆ ਹੈ ਉਸ ਦੀ ਕਸਵੱਟੀ ਪਾਠ-ਪੁਸਤਕਾਂ ਤੋਂ ਵੱਖਰੀਆਂ ਪੰਜਾਬੀ ਕਿਤਾਬਾਂ ਦੀ ਵਿਕਰੀ ਬਣਨੀ ਚਾਹੀਦੀ ਹੈ—ਕਿਸੇ ਵਿਰਲੇ ਖ਼ੁਸ-ਨਸੀਬ ਲੇਖਕ ਦੀ ਕਿਤਾਬ ਇਕ ਹਜ਼ਾਰ ਤੋਂ ਵੱਧ ਛਪਦੀ ਹੈ। ਵਿਕਰੀ ਜਾਂ ਖੱਟੀ ਬਾਰੇ ਕੁੱਝ ਕਹਿਣਾ ਉਂਜ ਹੀ ਹਾਸੋ-ਹੀਣਾ ਲਗਦਾ ਹੈ, ਕਿਉਂਕਿ ਅੱਗੇ, ਸਸਤੀਆਂ ਹੋਣ ਕਾਰਨ ਕਿਤਾਬਾਂ, ਪਾਠਕ ਕੋਲ ਪਹੁੰਚ ਜਾਂਦੀਆਂ ਸਨ ਤੇ ਪ੍ਰਕਾਸ਼ਕ ਦਾ ਗੁਜ਼ਾਰਾ ਵੀ ਤੁਰਦਾ ਰਹਿੰਦਾ ਸੀ, ਹੁਣ ਪ੍ਰਕਾਸ਼ਕ ਨੇ ਕਿਤਾਬ ਦੀ ਕੀਮਤ ਇਸ ਤਰ੍ਹਾਂ ਰੱਖਣੀ ਸ਼ੁਰੂ ਕਰ ਦਿੱਤੀ ਹੈ ਕਿ ਲਾਇਬ੍ਰੇਰੀਆਂ ਵਿਚ ਸੌ ਕਾਪੀਆਂ ਵੇਚ ਕੇ ਹੀ ਸਾਰੀ ਕਿਤਾਬ ਦਾ ਖ਼ਰਚਾ ਨਿਕਲ ਆਵੇ, ਅੱਗੋਂ ਤੂੰ ਕੌਣ ਤੇ ਮੈਂ ਕੌਣ। ਲੇਖਕ ਨੂੰ ਪੈਸੇ ਤਾਂ ਅੱਗੇ ਹੀ ਨਹੀਂ ਸਨ ਮਿਲਦੇ, ਹੁਣ ਉਸ ਪਾਸੋਂ ਪਾਠਕ ਵੀ ਖੁੱਸਦੇ ਪ੍ਰਤੀਤ ਹੁੰਦੇ ਹਨ।

ਭਾਸ਼ਾ ਵਿਭਾਗ, ਪੰਜਾਬ ਦੀਆਂ ਕਿਤਾਬਾਂ ਦੀ ਦੱਖ ਨਖਿੱਧ, ਪਰੂਫ਼-ਰੀਡਿੰਗ ਘਟੀਆ ਤੇ ਪੁਨਰ-ਪ੍ਰਕਾਸ਼ਨ, ਆਮ ਤੌਰ ਉੱਤੇ, ਸੰਪਾਦਨ ਰਹਿਤ ਹੁੰਦਾ ਹੈ। ਯੂਨੀਵਰਸਿਟੀਆਂ ਵੱਲੋਂ ਛਪੀਆਂ ਕਿਤਾਬਾਂ ਦੀ ਛਪਾਈ, ਆਮ ਤੌਰ ਉੱਤੇ, ਤਸੱਲੀਬਖ਼ਸ਼ ਹੁੰਦੀ ਹੈ ਪਰ ਉਨ੍ਹਾਂ ਦਾ ਵਿਕਰੀ ਦਾ ਕੋਈ ਸੰਤੋਖ-ਜਨਕ ਪ੍ਰਬੰਧ ਨਾ ਹੋਣ ਕਰਕੇ ਜਾਂ ਤਾਂ ਉਨ੍ਹਾਂ ਨੂੰ ਸਿਉਂਕ ਖਾਂਦੀ ਰਹਿੰਦੀ ਹੈ ਤੇ ਜਾਂ ਭਾਰੀ ਰਿਆਇਤਾਂ ਦੇ ਬਾਵਜੂਦ ਜਦੋਂ ਵਿਕਰੀ ਨਹੀਂ ਹੁੰਦੀ ਤਾਂ ਬਿਨਾਂ ਮੁੱਲ, ਫ਼ੌਜ ਦੇ ਜਵਾਨਾਂ ਵਿਚ ਵੰਡੀਆਂ ਜਾਂ ਰੱਦੀ ਦੇ ਭਾ ਚੁਕਾਈਆਂ ਜਾਂਦੀਆਂ ਹਨ। ਜਿਨ੍ਹਾਂ ਸਰਕਾਰੀ ਸਕੂਲਾਂ ਵਿਚ ਪੰਜਾਬੀ ਲਾਜ਼ਮੀ ਹੈ, ਉਨ੍ਹਾਂ ਵਿਚ ਵਜ਼ੀਰਾਂ, ਵੱਡੇ ਸਰਕਾਰੀ ਅਫ਼ਸਰਾਂ ਤੇ ਖਾਂਦੇ-ਪੀਂਦੇ ਲੋਕਾਂ ਦੇ ਬੱਚੇ ਦਾਖ਼ਲ ਨਹੀਂ ਹੁੰਦੇ। ਹਰ ਸ਼ਹਿਰ ਵਿਚ ਬਹੁਤੇ ਕਾਮਯਾਬ ਸਕੂਲ ਉਹ ਹਨ, ਜਿਨ੍ਹਾਂ ਵਿਚ ਪੰਜਾਬੀ ਨੂੰ ਪਹਿਲ ਨਹੀਂ ਦਿੱਤੀ ਜਾਂਦੀ ਜਾਂ ਕੇਵਲ ਦਿਖਾਵੇ-ਮਾਤਰ ਤੇ ਪਸਿੱਤੀ ਜਹੀ ਥਾਂ ਹੀ ਦਿੱਤੀ ਜਾਂਦੀ ਹੈ। ਹੋਰ ਤਾਂ ਹੋਰ, ਬਠਿੰਡਾ, ਮੁਕਤਸਰ, ਫ਼ਰੀਦਕੋਟ ਵਰਗੇ ਠੇਠ ਤੇ ਘੁੱਗ ਪੰਜਾਬੀ ਸ਼ਹਿਰਾਂ ਜਾਂ ਅਰਧ-ਸ਼ਹਿਰਾਂ ਵਿਚ, ਬੱਚਿਆਂ ਨੂੰ ਪੰਜਾਬੀ ਮਾਧਿਅਮ ਵਾਲੇ ਸਰਕਾਰੀ ਸਕੂਲਾਂ ਜਾਂ ਗ਼ੈਰ-ਸਰਕਾਰੀ ਖ਼ਾਲਸਾ ਸਕੂਲਾਂ ਤੋਂ ਛੁਟਕਾਰਾ ਦਿਵਾਉਣ ਲਈ, ਅੰਗਰੇਜ਼ੀ ਮਾਧਿਅਮ ਵਾਲੇ ਸਕੂਲ ਧੜਾ-ਧੜ ਖੋਲ੍ਹੇ-ਖੁਲ੍ਹਵਾਏ ਜਾ ਰਹੇ ਹਨ। ਯੂਨੀਵਰਸਿਟੀਆਂ ਦਾ ਕੰਮ ਸਮਾਜ ਨੂੰ ਦਲੇਰ ਅਗਵਾਈ ਦੇਣਾ ਹੁੰਦਾ ਹੈ, ਇਨ੍ਹਾਂ ਤੋਂ ਬੌਧਿਕ ਈਮਾਨਦਾਰੀ ਤੇ ਸਾਹਸ ਦੀ ਆਸ ਕੀਤੀ ਜਾਂਦੀ ਹੈ, ਕਿਉਂਕਿ ਅਕਾਦਮਿਕ ਸ੍ਵਰਾਜ ਇਨ੍ਹਾਂ ਦਾ ਧਰਮ ਹੁੰਦਾ ਹੈ, ਪਰ ਸਾਡੀਆਂ ਯੂਨੀਵਰਸਿਟੀਆਂ ਵਿਚ ਜਿਨ੍ਹਾਂ ਅਧਿਕਾਰੀਆਂ ਨੇ

ਅਕਾਦਮਿਕ ਸ੍ਵਰਾਜ ਦੇ ਵੱਡੇ ਮੁਦਈ ਹੋਣਾ ਸੀ, ਉਹ ਸਰਕਾਰੀ ਨਕੇਲਾਂ ਪਵਾ ਕੇ ਸੁਖ ਦੀ ਨੀਂਦਰ ਸੌਂਦੇ ਹਨ। ਸਰਕਾਰੀ ਸਨਮਾਨ, ਪੱਖੀ ਲੇਖਕਾਂ, ਪੱਖੀ ਕਲਾਕਾਰਾਂ, ਪੱਖੀ ਬੁਧੀਜੀਵੀਆਂ ਵਿਚ ਵੰਡੇ ਜਾਂਦੇ ਹਨ। ਪੱਖੀ ਫ਼ਿਲਮਾਂ ਲਈ ਫ਼ਿਲਮ-ਖੇਤਰ ਉੱਤੇ ਕਬਜ਼ਾ ਕੀਤਾ ਜਾ ਰਿਹਾ ਹੈ। ਨਾਟਕਾਂ, ਰਿਸਾਲਿਆਂ ਤੇ ਕਿਤਾਬਾਂ ਦੀ ਵਰਤੋਂ, ਸਾਹਿੱਤ ਦੀ ਆੜ ਵਿਚ, ਆਪਣੀ ਜਾਂ ਆਪਣੀ ਪਾਰਟੀ ਦੇ ਪ੍ਰਚਾਰ ਲਈ ਕੀਤੀ ਜਾ ਰਹੀ ਹੈ। ਸਿੱਕਿਆਂ ਦਾ ਚੋਗਾ ਪਾ ਪਾ ਕੇ ਸਰਕਾਰ, ਲੇਖਕਾਂ ਤੇ ਕਲਾਕਾਰਾਂ ਦੀ ਆਰਥਿਕ ਮੰਦਹਾਲੀ ਦਾ ਮਜ਼ਾਕ ਉਡਾਉਂਦੀ ਹੈ, ਪਰ ਇਸ ਦਾ ਨਾਂ ਧਰਦੀ ਹੈ 'ਹੌਸਲਾ-ਅਫ਼ਜ਼ਾਈ'। ਸੁਤੰਤਰ ਵਿਚਾਰ-ਵਟਾਂਦਰਾ ਸਮਾਜ ਵਿਚ ਪ੍ਰਗਤੀ ਦਾ ਜ਼ਾਮਿਨ ਹੁੰਦਾ ਹੈ, ਪਰ ਇਸ ਵੇਲੇ ਉਸ ਦੀ ਤਕਰੀਬਨ ਅਣਹੋਂਦ ਹੀ ਹੈ...ਘੱਟੋ ਘੱਟ ਪਬਲਿਕ ਵਿਚ। ਇਹ ਗੱਲ ਹਰ ਕਿਸੇ ਦੇ ਮੂੰਹ ਵਿਚ ਹੈ ਕਿ ਕਿਰਪਾ-ਦ੍ਰਿਸ਼ਟੀ ਦੇ ਪਾਤਰ ਬਣਨਾ ਹੈ ਤਾਂ ਸਰਕਾਰ ਦੇ ਜਾਂ ਕਿਸੇ ਜ਼ੋਰ ਵਾਲੀ ਪਾਰਟੀ ਦੇ ਧੂਤੂ ਬਣੋ। ਅੱਜ ਧੂਤੂ-ਵਿਦਵਾਨਾਂ ਦਾ ਬੋਲ-ਬਾਲਾ ਹੈ ਤੇ ਧੂਤੂ-ਸਾਹਿੱਤ ਦੀ ਹੀ ਸਰਪ੍ਰਸਤੀ ਹੁੰਦੀ ਹੈ; ਇਸ਼ਤਿਹਾਰ ਵੀ ਧੂਤੂ-ਅਖ਼ਬਾਰਾਂ ਨੂੰ ਹੀ ਮਿਲਦੇ ਹਨ; ਇਹ ਧੂਤੂ-ਜੁਗ ਹੈ, ਇਸ ਵਿਚ ਪਾਟੇ ਹੋਏ ਸੰਘ ਦੀ, ਉਛਾੜਾਂ ਦੀ ਤੇ ਮਾਲਸ਼ ਦੀ ਜੈ-ਜੈਕਾਰ ਹੋ ਰਹੀ ਹੈ। ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ ਪਰ ਇਸ ਦੀ ਵਿਦਿਅਕ ਜਾਂ ਸਭਿਆਚਾਰਕ ਜਾਂ ਹੋਰ ਕਿਸੇ ਵੀ ਨੀਤੀ ਉੱਤੇ ਪੰਜਾਬ ਦਾ ਕੋਈ ਕੰਟਰੋਲ ਨਹੀਂ ਹੈ, ਕਿਉਂਕਿ ਉਹ 'ਯੂਨੀਅਨ ਟੈਰੀਟਰੀ' ਹੈ। ਪੰਜਾਬ ਯੂਨੀਵਰਸਿਟੀ ਵਰਗੀ ਵੱਡੀ ਅਕਾਦਮਿਕ ਸੰਸਥਾ ਉੱਤੇ ਵੀ, ਜਿਸ ਦਾ ਤਕਰੀਬਨ ਪੌਣਾ ਖ਼ਰਚ ਪੰਜਾਬ ਸਰਕਾਰ ਦੇ ਰਹੀ ਹੈ, ਪੰਜਾਬ ਸਰਕਾਰ ਦਾ ਕੋਈ ਕੁੰਡਾ ਨਹੀਂ ਹੈ...।"

ਇਸ ਤਰ੍ਹਾਂ ਦੀਆਂ ਇਕ ਦੂਜੇ ਦੀਆਂ ਵਿਰੋਧੀ ਸੁਰਾਂ ਸੁਣੀਂਦੀਆਂ ਹਨ, ਪੰਜਾਬ ਦੀ ਅੱਜ ਦੀ ਸਾਹਿੱਤਿਕ ਤੇ ਸਭਿਆਚਾਰਕ ਸਥਿਤੀ ਬਾਰੇ। ਪੰਜਾਬ ਵਿਚ ਸਰਕਾਰੀ ਪੱਧਰ ਉੱਤੇ ਸਭਿਆਚਾਰ ਬਾਰੇ ਜੋ ਕੁੱਝ ਹੋ ਰਿਹਾ ਹੈ, ਉਸ ਲਈ ਧੰਨਵਾਦ ਦੀ ਲੋੜ ਹੈ। ਜੋ ਸਰਕਾਰ ਵੀ ਲੋਕ-ਹਿੱਤ ਦਾ ਦਾਅਵਾ ਕਰੇਗੀ, ਉਸ ਨੂੰ ਸਭਿਆਚਾਰਕ ਪਿੜ ਵਿਚ ਉਤਰਨਾ ਹੀ ਪਵੇਗਾ। ਹੋ ਸਕਦਾ ਹੈ ਕਿਸੇ ਵੇਲੇ ਸਰਕਾਰ ਸਭਿਆਚਾਰ ਦੇ ਸਾਰੇ ਖੇਤਰ ਦੀ ਜ਼ਿੰਮੇਵਾਰੀ ਚੁੱਕਣ ਜੋਗੀ ਵੀ ਹੋ ਜਾਵੇ, ਪਰ ਓਦੋਂ ਦੀ ਓਦੋਂ ਵੇਖੀ ਜਾਵੇਗੀ। ਹੁਣ ਦੀ ਹਾਲਤ ਬਾਰੇ ਜੋ ਦੋ ਗੱਲਾਂ ਉੱਭਰ ਕੇ ਸਾਹਮਣੇ ਆਉਂਦੀਆਂ ਹਨ, ਉਹ ਇਹ ਹਨ :

1. ਪੰਜਾਬੀ ਸਮਾਜ ਵਿਚ ਪੰਜਾਬੀ ਬੋਲੀ ਦੀ (ਜਿਸ ਨੇ ਸਾਡੇ ਕਲਚਰ ਦਾ ਪ੍ਰਗਟਾਵਾ ਵੀ ਬਣਨਾ ਹੈ ਤੇ ਆਧਾਰ ਵੀ) ਹਾਲਤ ਸੰਤੋਖਜਨਕ ਨਹੀਂ ਹੈ।
2. ਤਕਰੀਬਨ ਸਾਰੇ ਗ਼ੈਰ-ਸਰਕਾਰੀ ਸਭਿਆਚਾਰਕ ਸੰਗਠਨ, ਸਰਕਾਰੀ ਠੁੰਮ੍ਹਣੇ ਬਿਨਾਂ, ਆਪਣੇ ਆਪ ਨੂੰ, ਅਪਾਹਜ ਮਹਿਸੂਸ ਕਰਨ ਲੱਗ ਪਏ ਹਨ।

ਇਹ ਦੋ ਸੂਤਰ ਹਨ ਜੋ ਪੰਜਾਬ ਦੀ ਵਰਤਮਾਨ ਸਭਿਆਚਾਰਕ ਸਥਿਤੀ ਦੀ ਵਿਆਖਿਆ ਕਰਦੇ ਹਨ। ਅਸੀਂ ਇਨ੍ਹਾਂ ਦੋਹਾਂ ਬਾਰੇ ਕੁੱਝ ਸ਼ਬਦ ਕਹਿਣਾ ਚਾਹੁੰਦੇ ਹਾਂ : ਪੰਜਾਬ ਦੀ ਵਰਤਮਾਨ ਸਭਿਆਚਾਰਕ ਸਥਿਤੀ ਦੇ ਪ੍ਰੇਰਕ ਕਾਰਨਾਂ ਨੂੰ ਠੀਕ ਤਰ੍ਹਾਂ ਸਮਝਣ ਲਈ ਇਸ ਸਥਿਤੀ ਨੂੰ ਇਤਿਹਾਸਿਕ ਪ੍ਰਸੰਗ ਵਿਚ ਵੇਖਣ ਦੀ ਲੋੜ ਹੈ। ਮਹਾਤਮਾ ਗਾਂਧੀ ਦੇ ਜਿਊਂਦਿਆਂ, ਬਲਕਿ ਕੁੱਝ ਚਿਰ ਮਗਰੋਂ ਤਕ ਵੀ, ਮਾਂ-ਬੋਲੀ ਵਿਚ ਪੜ੍ਹਾਈ ਦੀ ਮਹੱਤਾ ਦੀ ਚਰਚਾ ਜ਼ੋਰਾਂ ਉੱਤੇ ਹੁੰਦੀ ਸੀ। ਜਦੋਂ ਇਕ-ਭਾਸ਼ੀ ਰਾਜ ਸਥਾਪਿਤ ਹੋਏ, ਦੇਸੀ ਬੋਲੀਆਂ, ਰਾਜ-ਬੋਲੀਆਂ ਬਣ ਗਈਆਂ। ਇਨ੍ਹਾਂ ਵਿੱਚੋਂ ਕੁੱਝ ਦੇ ਪੱਖੀ, ਆਪਣੀਆਂ ਰਾਜ-ਭਾਸ਼ਾਵਾਂ ਨੂੰ ਡਿਗਰੀ ਪੱਧਰ ਦੀ

ਪੜ੍ਹਾਈ ਦੇ ਮਾਧਿਅਮ ਵਜੋਂ ਚਾਲੂ ਕਰਨ ਵਿਚ ਵੀ ਸਫਲ ਹੋਏ। ਕਈ ਰਾਜਾਂ ਵਿਚ, ਪੋਸਟ-ਗ੍ਰੈਜੂਏਟ ਪੱਧਰ ਦੀ ਪੜ੍ਹਾਈ ਦੇ ਨਾਲ ਨਾਲ, ਸਾਇੰਸ, ਇੰਜੀਨੀਅਰਿੰਗ ਤੇ ਚਿਕਿਤਸਾ, ਆਦਿ ਲਈ, ਦੇਸੀ ਭਾਸ਼ਾਵਾਂ ਦੀ ਵਰਤੋਂ ਦੀ ਆਗਿਆ ਵੀ ਮਿਲ ਗਈ, ਪਰ ਸਥਾਪਿਤ ਹਿਤਾਂ ਦੇ ਵਿਰੋਧ ਨੇ, ਲੋੜੀਂਦੀ ਪਾਠ-ਸਾਮੱਗਰੀ ਤੇ ਪਰੀਖਿਅਕਾਂ ਦੀ ਘਾਟ, ਮਿਆਰਾਂ ਵਿਚ ਗਿਰਾਵਟ ਦੇ ਤੌਖਲੇ ਤੇ ਪਾਸ ਹੋਣ ਵਾਲੇ ਉਮੀਦਵਾਰਾਂ ਦੀ ਖਪਤ ਦੇ ਖੇਤਰ ਦੇ ਛੋਟੇ ਹੋਣ ਦੇ ਡਰਾਵਿਆਂ ਨਾਲ, ਇਸ ਵਧੀਆ ਉੱਦਮ ਦੀ ਸਫਲਤਾ ਗ਼ੈਰ-ਯਕੀਨੀ ਬਣਾ ਦਿੱਤੀ। ਫੇਰ ਵੀ, ਆਰਟਸ ਦੇ ਵਿਦਿਆਰਥੀਆਂ ਦੀ ਬਹੁ-ਗਿਣਤੀ ਨੇ ਆਪਣੇ ਪਰਚੇ ਆਪਣੀਆਂ ਦੇਸੀ ਭਾਸ਼ਾਵਾਂ ਵਿਚ ਕਰਨੇ ਜਾਰੀ ਰੱਖੇ। ਪੰਜਾਬੀ ਦੇ ਮੁਦਈਆਂ ਨੂੰ ਮਾਧਿਅਮ ਵਾਲਾ ਹੱਕ ਲੈਣ ਲਈ, ਪੰਜਾਬ ਯੂਨੀਵਰਸਿਟੀ ਵਿਚ ਕਾਫ਼ੀ ਸਖ਼ਤ ਘੋਲ ਘੁਲਣਾ ਪਿਆ, ਫੇਰ ਵੀ ਵੱਧ ਤੋਂ ਵੱਧ ਪ੍ਰਾਪਤੀ ਇਹ ਹੋ ਸਕੀ ਕਿ ਕੇਵਲ ਬੀ.ਏ. (ਆਰਟਸ) ਦੀ ਪੱਧਰ ਤਕ, ਅੰਗਰੇਜ਼ੀ ਦੀ ਥਾਂ, ਜੇ ਕੋਈ ਚਾਹੇ ਤਾਂ, ਹਿੰਦੀ ਤੇ ਪੰਜਾਬੀ ਵਿਚੋਂ ਕਿਸੇ ਇਕ ਨੂੰ ਆਪਣਾ ਮਾਧਿਅਮ ਬਣਾ ਸਕਦਾ ਹੈ। ਅਮਲੀ ਤੌਰ ਉੱਤੇ, ਇਹ ਮਰਜ਼ੀ, ਕਿਉਂਕਿ ਕਾਲਜਾਂ ਦੀ ਹੁੰਦੀ ਹੈ, ਇਸ ਲਈ, ਆਮ ਤੌਰ ਉੱਤੇ, ਡੀ.ਏ.ਵੀ. ਕਾਲਜ ਆਪਣੇ ਉਮੀਦਵਾਰ ਹਿੰਦੀ ਵਿਚ ਤੇ ਖ਼ਾਲਸਾ ਕਾਲਜ ਆਪਣੇ ਉਮੀਦਵਾਰ ਪੰਜਾਬੀ ਵਿਚ ਤਿਆਰ ਕਰਦੇ ਹਨ। ਪੋਸਟ-ਗ੍ਰੈਜੂਏਟ ਪੱਧਰ ਉੱਤੇ, ਦੇਸੀ ਭਾਸ਼ਾਵਾਂ ਨੂੰ ਛੱਡ ਕੇ, ਐਮ.ਏ. ਵਿਚ ਵੀ ਤੇ ਐਮ.ਐਸ-ਸੀ. ਵਿਚ ਵੀ, ਕੇਵਲ ਅੰਗਰੇਜ਼ੀ ਮਾਧਿਅਮ ਵਿਚ ਹੀ ਪਰਚੇ ਕੀਤੇ ਜਾ ਸਕਦੇ ਹਨ। ਇੰਜੀਨੀਅਰਿੰਗ, ਡਾਕਟਰੀ, ਕੌਮਰਸ, ਕਾਨੂੰਨ, ਆਦਿ ਤਕਨੀਕੀ ਕੋਰਸਾਂ ਦਾ ਇਕੱਲਾ ਮਾਧਿਅਮ ਅੰਗਰੇਜ਼ੀ ਹੀ ਹੈ। ਆਰਟਸ ਤੇ ਸਾਇੰਸ ਦੀ ਸਾਰੇ ਪੋਸਟ-ਗ੍ਰੈਜੂਏਟ, ਪੇਸ਼ਾਵਰਾਨਾ ਤੇ ਤਕਨੀਕੀ ਕੋਰਸਾਂ ਅਤੇ ਸਾਰੀ ਉਚੇਰੀ ਖੋਜ ਲਈ, ਇਸ ਵੇਲੇ, ਕੇਵਲ ਇੱਕੋ ਕੁੰਜੀ ਹੈ ਤੇ ਉਹ ਹੈ ਅੰਗਰੇਜ਼ੀ। ਅੰਗਰੇਜ਼ੀ ਨਹੀਂ ਆਉਂਦੀ ਤਾਂ ਉਚੇਰੀ ਪ੍ਰਕਾਰ ਦੀ ਹਰ ਬੌਧਿਕ ਕਾਰਵਾਈ ਲਈ ਤੁਹਾਨੂੰ ਯੂਨੀਵਰਸਿਟੀਆਂ ਤੇ ਸਰਕਾਰ ਦੇ ਸਾਰੇ ਦਰਵਾਜ਼ੇ ਬੰਦ ਮਿਲਣਗੇ। ਜਦ ਮਾਂ ਬੋਲੀ, ਜੋ ਰਾਜ-ਬੋਲੀ ਵੀ ਹੈ, ਆਪਣੇ ਕਿਸੇ ਭਗਤ ਨੂੰ ਵੱਧ ਤੋਂ ਵੱਧ ਹੇਠਲੀ ਪੱਧਰ ਦੇ ਦਫ਼ਤਰੀ ਚਿੱਠੀ-ਪੱਤਰ, ਦਰਮਿਆਨੇ ਪ੍ਰਵੇਸ਼ਿਕ ਮੇਲ ਦੇ ਭਾਸ਼ਾਈ ਤੇ ਸਾਇੰਸੀ ਗਿਆਨ ਤੇ ਨਿੱਕੀ-ਮੋਟੀ ਸਾਹਿੱਤ-ਰਚਨਾ ਦੇ ਯੋਗ ਹੀ ਬਣਾ ਸਕਦੀ ਹੈ, ਤਾਂ ਪਦਾਰਥਕ ਦੌੜ ਵਿਚ ਕਿਸੇ ਤੋਂ ਪਿੱਛੇ ਨਾ ਰਹਿਣ ਵਾਲੇ ਤੇ ਆਪਣੇ ਬੱਚਿਆਂ ਦੇ ਭਵਿੱਖ ਨੂੰ ਰੌਸ਼ਨ ਵੇਖਣ ਦੇ ਕਾਹਲੇ ਚਾਹਵਾਨ ਪੰਜਾਬੀ, ਜੰਮਦੇ ਬੱਚਿਆਂ ਉੱਤੇ ਅੰਗਰੇਜ਼ੀ ਜਾਂ ਹਿੰਦੀ ਠੋਸਣ ਦਾ ਜਤਨ ਕਰਦੇ ਹਨ। ਜਿਨ੍ਹਾਂ ਸੂਬਿਆਂ ਦੀਆਂ ਰਾਜ-ਬੋਲੀਆਂ ਉੱਚਤਮ ਪੜ੍ਹਾਈ ਦੇ ਖੇਤਰ ਵਿਚ ਕੁੱਝ ਅਸਥਾਨ ਪ੍ਰਾਪਤ ਕਰਨ ਵਿਚ ਸਫਲ ਹੋਈਆਂ ਸਨ, ਬਦਕਿਸਮਤੀ ਨਾਲ ਉਨ੍ਹਾਂ ਵਿਚ ਵੀ ਬੈਕ ਗੀਅਰ ਲੱਗ ਚੁੱਕਾ ਹੈ। ਅੰਗਰੇਜ਼ੀ-ਨਵਾਜ਼ ਲੋਕਾਂ ਦੀ ਦਲੀਲ, ਕਿ 'ਅੰਗਰੇਜ਼ੀ ਵਿਚ ਪੜ੍ਹਾਈ ਕੀਤੀ ਹੋਵੇ ਤਾਂ ਬੰਦਾ ਸਾਰੀ ਦੁਨੀਆ ਦੀ ਮੰਡੀ ਵਿਚ ਵਿਕ ਸਕਦਾ ਹੈ, ਵਰਨਾ ਆਪਣੇ ਘਰ ਜੋਗਾ ਰਹਿ ਜਾਂਦਾ ਹੈ' ਕਾਟ ਕਰ ਗਈ ਹੈ। ਅੰਗਰੇਜ਼ੀ ਸਿੱਖਣ, ਤੇ ਅੰਗਰੇਜ਼ੀ ਮਾਧਿਅਮ ਰਾਹੀਂ ਸਿੱਖਣ ਵਿਚ, ਜੋ ਭਾਰਾ ਫ਼ਰਕ ਹੈ, ਉਸ ਦੀ ਕਿਸੇ ਨੂੰ ਸੋਝੀ ਹੀ ਨਹੀਂ ਰਹੀ। ਸਥਾਪਿਤ ਹਿਤਾਂ ਨੇ ਇਸ ਪਾਸੇ ਕਿਸੇ ਦਾ ਧਿਆਨ ਹੀ ਨਹੀਂ ਜਾਣ ਦਿੱਤਾ ਕਿ ਜਾਪਾਨ ਨੇ ਅੰਗਰੇਜ਼ੀ ਨੂੰ ਆਪਣੀ ਸਿੱਖਿਆ ਦਾ ਮਾਧਿਅਮ ਬਣਾਏ ਬਿਨਾਂ, ਅੰਗਰੇਜ਼ੀ ਸਿੱਖੀ ਹੈ ਤੇ ਕਮਾਈ ਦੇ ਜਿਸ ਮੋਕਲੇ ਪਿੜ ਦੀ ਦਲੀਲ ਦਿੱਤੀ ਜਾਂਦੀ ਹੈ, ਜਾਪਾਨੀਆਂ ਨੇ, ਅੰਗਰੇਜ਼ੀ ਮਾਧਿਅਮ ਤੋਂ ਬਿਨਾਂ, ਉਸ ਨੂੰ ਐਸਾ ਮੋਕਲਾ ਕੀਤਾ ਹੈ ਕਿ ਅਮਰੀਕਾ ਵਰਗੇ ਦੇਸ ਨੂੰ ਪਛਾੜ ਦਿੱਤਾ ਹੈ। ਰੂਸ ਦੀਆਂ ਵੱਖ ਵੱਖ ਸੋਵੀਅਤਾਂ ਦੀਆਂ ਮਿਸਾਲਾਂ ਸਾਡੇ ਸਾਹਮਣੇ

ਹਨ। ਯੂਰਪ ਦੇ ਕਈ ਮੁਲਕ, ਜਿਵੇਂ ਜਰਮਨੀ, ਬੈਲਜੀਅਮ, ਹਾਲੈਂਡ, ਆਦਿ ਸਾਡੇ ਸੂਬਿਆਂ ਵਰਗੇ, ਬਲਕਿ ਉਨ੍ਹਾਂ ਤੋਂ ਵੀ ਛੋਟੇ ਹਨ, ਪਰ ਇਨ੍ਹਾਂ ਵਿੱਚੋਂ ਕਿਸੇ ਨੇ ਵੀ ਅੰਗਰੇਜ਼ੀ ਵਾਲੀਆਂ ਵਿਸਾਖੀਆਂ ਆਪਣੀਆਂ ਕੱਛਾਂ ਥੱਲੇ ਨਹੀਂ ਟਿਕਾਈਆਂ ਹੋਈਆਂ। ਇਕ ਸਾਡਿਆਂ ਹੱਡਾਂ ਵਿਚ ਹੀ ਅੰਗਰੇਜ਼ੀ ਨੇ ਐਸੀ ਪਾਂ ਪਾ ਦਿੱਤੀ ਹੈ ਕਿ ਸਾਡੀਆਂ ਯੂਨੀਵਰਸਿਟੀਆਂ ਦੇ ਉੱਚ-ਅਧਿਕਾਰੀ ਆਪ ਭਾਵੇਂ ਜਾਣਦੇ ਹੋਣ ਜਾਂ ਨਾਂ, ਪਰ ਅੰਗਰੇਜ਼ੀ ਮਾਧਿਅਮ ਦੇ ਬਗ਼ੈਰ ਉਚੇਰੀ ਪੜ੍ਹਾਈ ਦਾ ਸੁਫ਼ਨਾ ਲੈਣੋਂ ਵੀ ਤ੍ਰਹਿੰਦੇ ਹਨ, ਜਿਵੇਂ ਕਿਤੇ ਅੰਗਰੇਜ਼ ਤੋਂ ਪਹਿਲਾਂ ਸਾਡਾ ਦੇਸ ਉਚੇਰੀ ਵਿਦਿਆ ਦੇ ਹਰ ਤਰ੍ਹਾਂ ਦੇ ਸੰਕਲਪ ਤੇ ਅਨੁਭਵ ਤੋਂ ਕੋਰਾ ਸੀ। ਜੇ ਫ਼ੌਜ ਵਿਚ ਭਰਤੀ ਕਰਨ ਵਾਲੇ ਅਫ਼ਸਰ, ਫਰਨ-ਫਰਨ ਅੰਗਰੇਜ਼ੀ ਬੋਲਣ ਵਾਲੇ ਨੂੰ ਹੀ ਭਰਤੀ ਵਿਚ ਤਰਜੀਹ ਦੇਣ ਤਾਂ ਕੀ ਇਸ ਵਿਚ ਕੋਈ ਸੰਦੇਹ ਹੈ ਕਿ ਸ਼ਹਿਰੀ ਅਫ਼ਸਰਾਂ ਤੇ ਜਰਨੈਲਾਂ-ਕਰਨੈਲਾਂ ਦੇ ਬੱਚਿਆਂ ਤੋਂ ਬਿਨਾਂ, ਕਿਸੇ ਹੋਰ ਲਈ ਅਫ਼ਸਰ ਭਰਤੀ ਹੋ ਸਕਣਾ ਔਖਾ ਹੋਵੇਗਾ। ਜੇ ਸਰਕਾਰੀ ਅਫ਼ਸਰ, ਖ਼ਾਲੀ ਅਸਾਮੀਆਂ ਭਰਨ ਲਈ ਅੰਗਰੇਜ਼ੀ ਦੇ ਗਿਆਨ ਦੀ ਪੱਧਰ ਨੂੰ ਹੀ ਮੁਖ ਸ਼ਰਤ ਮੰਨਦੇ ਹੋਣ ਤਾਂ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਅੰਗਰੇਜ਼ੀ ਵਿਚ ਢਿੱਲੇ ਬੰਦਿਆਂ ਨੂੰ ਕਿਵੇਂ ਚੁਣ ਲੈਣਗੇ, ਖ਼ਾਸ ਕਰ ਕੇ ਜਦੋਂ ਮੈਂਬਰਾਂ ਦਾ ਆਪਣਾ ਝੁਕਾਉ ਵੀ ਅੰਗਰੇਜ਼ੀ ਵੱਲ ਹੀ ਹੋਵੇ ? ਅਸੀਂ ਇਸ਼ਾਰਾ ਕਰ ਚੁੱਕੇ ਹਾਂ ਕਿ ਇਸ ਵੇਲੇ ਪੰਜਾਬੀ ਦੀ ਕੋਈ ਯੂਨੀਵਰਸਿਟੀ, ਪੰਜਾਬ ਦੇ ਜੰਮਿਆਂ ਲਈ, ਓਨਾ ਚਿਰ ਉਚੇਰੀ ਪੜ੍ਹਾਈ ਦਾ ਕੋਈ ਦਰਵਾਜ਼ਾ ਨਹੀਂ ਖੋਲ੍ਹਦੀ, ਜਿੰਨਾ ਚਿਰ ਉਮੀਦਵਾਰ ਬੀ.ਏ., ਬੀ.ਐੱਸ-ਸੀ. ਦੀ ਅੰਗਰੇਜ਼ੀ ਵਿਚ ਪਾਸ ਹੋਣ ਦਾ ਸਰਟੀਫ਼ੀਕੇਟ ਲਿਆ ਕੇ ਪੇਸ਼ ਨਹੀਂ ਕਰਦਾ। ਅੱਜਕਲ, ਚਾਹੁਣ ਦੇ ਬਾਵਜੂਦ, ਸਕੂਲਾਂ-ਕਾਲਜਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਨੂੰ ਓਨਾ ਸਮਾਂ ਨਹੀਂ ਦਿੱਤਾ ਜਾ ਸਕਦਾ, ਜਿੰਨਾ ਅੰਗਰੇਜ਼ ਵੇਲੇ ਦਿੱਤਾ ਜਾਂਦਾ ਸੀ। ਅੱਗੇ ਪੰਜਾਬੀ ਤੇ ਹਿੰਦੀ ਨੂੰ ਪਾਠ-ਕ੍ਰਮ ਵਿਚ ਬਹੁਤ ਮਾਮੂਲੀ ਥਾਂ ਸੀ, ਹੁਣ ਇਨ੍ਹਾਂ ਤੋਂ ਛੁੱਟ ਹੋਰ ਵੀ ਕਈ ਮਜ਼ਮੂਨ ਪੜ੍ਹਨੇ ਪੈਂਦੇ ਹਨ। ਅੰਗਰੇਜ਼ੀ ਵਿਚ ਪਾਸ ਹੋਣ ਦੀ ਮਜਬੂਰੀ ਤੇ ਉਸ ਦੀ ਪੜ੍ਹਾਈ ਵੱਲ ਪੂਰਾ ਧਿਆਨ ਦੇ ਸਕਣ ਦੀ ਅਸਮਰੱਥਾ ਦੇ ਫਲ-ਸਰੂਪ, ਇਮਤਿਹਾਨ ਪਾਸ ਕਰਨ ਲਈ, ਨਕਲ ਮਾਰਨ ਤੇ ਮਰਵਾਉਣ ਦੇ ਬੜੇ ਬੜੇ ਸ਼ਾਨਦਾਰ ਢੰਗ ਲੱਭੇ ਜਾ ਚੁੱਕੇ ਹਨ। ਉਮੀਦਵਾਰਾਂ ਦੇ ਸਾਥੀ, ਹਥਿਆਰਾਂ ਨਾਲ ਲੈਸ ਹੋ ਕੇ ਪਹਿਰਾ ਦੇਂਦੇ ਹਨ। ਮੇਜ਼ਾਂ ਉੱਤੇ ਪਿਸਤੌਲ ਤੇ ਬੰਦੂਕਾਂ ਟਿਕਾ ਕੇ ਖੁੱਲ੍ਹਮ-ਖੁੱਲ੍ਹਾ ਨਕਲ ਦੀਆਂ ਵਾਰਦਾਤਾਂ ਵਾਪਰ ਚੁੱਕੀਆਂ ਹਨ। ਨਕਲ ਤੋਂ ਰੋਕਣ ਵਾਲਿਆਂ ਦੇ ਕਤਲ ਹੋ ਚੁੱਕੇ ਹਨ; ਯੂਨੀਵਰਸਿਟੀਆਂ ਦੇ ਮੁਖੀ ਅਧਿਆਪਕਾਂ ਤਕ ਦੀ ਮਾਰ-ਕੁਟਾਈ ਦੀਆਂ ਘਟਨਾਵਾਂ ਹੋ ਚੁੱਕੀਆਂ ਹਨ; ਕਾਲਜਾਂ ਵਿਚ ਬਹੁਤ ਹੱਦ ਤਕ, ਪੜ੍ਹਨ-ਪੜ੍ਹਾਉਣ ਵਾਲੇ ਮਾਹੌਲ ਦਾ ਭੋਗ ਪੈ ਚੁੱਕਾ ਹੈ ਤੇ ਇਸ ਦੀ ਜ਼ਿੰਮੇਵਾਰੀ ਪਾਠਕ੍ਰਮ ਵਿਚ ਅੰਗਰੇਜ਼ੀ ਦੀ ਬੇਲੋੜੀ ਅਹਿਮੀਅਤ ਵਾਲੀ ਨੀਤੀ ਦੇ ਸਿਰ ਹੈ। ਸਾਡਾ ਵਿਦਿਅਕ ਢਾਂਚਾ ਕੇਵਲ ਨੌਕਰੀ-ਪੇਸ਼ਾ ਤੇ ਸ਼ਹਿਰੀ ਵਪਾਰੀ ਤਬਕੇ ਦੀਆਂ ਲੋੜਾਂ ਪੂਰੀਆਂ ਕਰਨ ਲਈ ਤਿਆਰ ਕੀਤਾ ਗਿਆ ਹੈ ਤੇ ਇਸ ਨੂੰ ਕਾਇਮ ਰੱਖਣ ਲਈ ਕਮਜ਼ੋਰ ਵਰਗਾਂ ਦੇ ਲੱਖਾਂ ਬੰਦਿਆਂ, ਖ਼ਾਸ ਕਰ ਕੇ ਪੇਂਡੂਆਂ ਦੇ ਸੁਨਹਿਰੇ ਭਵਿੱਖ ਦੀ ਬਲੀ ਦਿੱਤੀ ਜਾ ਰਹੀ ਹੈ। ਸਾਡੇ ਪੇਂਡੂਆਂ ਵਿਚ ਵੀ, ਸ਼ਹਿਰੀਆਂ ਵਾਂਗ, ਪਦਾਰਥਕ ਉੱਨਤੀ ਦੀ ਜ਼ੋਰਦਾਰ ਖ਼ਾਹਿਸ਼ ਹੈ, ਪਰ ਸ਼ਹਿਰੀਆਂ ਤੇ ਉੱਚੀ ਸ਼੍ਰੇਣੀਆਂ ਦੇ ਵਿਆਪਕ ਪ੍ਰਭਾਵ ਹੇਠ, ਉਹ ਸੋਚਣ ਲੱਗ ਪਏ ਹਨ ਕਿ ਸ਼ਾਇਦ ਉਨ੍ਹਾਂ ਦਾ ਦਲਿੱਦਰ ਅੰਗਰੇਜ਼ੀ ਰਾਣੀ ਨੂੰ ਖ਼ੁਸ਼ ਕਰਕੇ ਹੀ ਛੇਤੀ ਦੂਰ ਹੋ ਸਕੇਗਾ, ਹਾਲਾਂਕਿ ਉਨ੍ਹਾਂ ਦੇ ਵੱਡੇ ਵਡੇਰੇ, ਸੰਬੰਧੀ ਤੇ ਸੰਗੀ-ਸਾਥੀ, ਕੈਨੇਡਾ, ਅਮਰੀਕਾ, ਇੰਗਲੈਂਡ, ਅਫ਼ਰੀਕਾ, ਮੈਨਮਾਰ (ਬਰਮਾ), ਥਾਈਲੈਂਡ, ਮਲੇਸ਼ੀਆ, ਸਿੰਗਾਪੁਰ, ਫ਼ੀਜੀ,

ਅਫ਼ਗਾਨਿਸਤਾਨ ਤੇ ਈਰਾਨ ਵਿੱਚੋਂ ਬਿਨਾਂ ਕੋਈ ਅੰਗਰੇਜ਼ੀ ਜਾਣੇ, ਪੌਂਡਾਂ ਤੇ ਡਾਲਿਆਂ ਦੀਆਂ ਬੋਰੀਆਂ ਭਰ ਭਰ ਕੇ ਭੇਜਦੇ ਰਹੇ ਹਨ। ਉਹ ਇਹ ਵੀ ਨਹੀਂ ਸੋਚਦੇ ਕਿ ਜਿਨ੍ਹਾਂ ਗ਼ਦਰੀ ਬਾਬਿਆਂ ਨੇ, ਸਭ ਤੋਂ ਪਹਿਲਾਂ ਸਮੁੱਚੇ ਭਾਰਤ ਦੀ ਆਜ਼ਾਦੀ ਦਾ ਸੁਫ਼ਨਾ ਵੇਖਿਆ ਤੇ ਵੱਡੀਆਂ-ਵੱਡੀਆਂ ਤੇ ਧੜੱਲੇਦਾਰ ਸਰਕਾਰਾਂ ਨਾਲ ਸਮਝੌਤੇ ਤੇ ਸੌਦੇ ਕੀਤੇ, ਉਹ ਅੰਗਰੇਜ਼ੀ-ਭਾਸ਼ੀ ਬਦੇਸਾਂ ਵਿਚ ਸਾਡੀ ਕਿਸੇ ਯੂਨੀਵਰਸਿਟੀ ਪਾਸੋਂ ਅੰਗਰੇਜ਼ੀ ਦੀ ਯੋਗਤਾ ਦੀ ਸਨਦ ਲਏ ਬਿਨਾਂ, ਸਾਰੇ ਕਾਰਜ ਰਾਸ ਕਰਦੇ ਰਹੇ ਸਨ। ਸਾਡੇ ਪੇਂਡੂ ਵੀਰਾਂ ਨੂੰ ਕਹਿਣਾ ਤਾਂ ਇਹ ਚਾਹੀਦਾ ਸੀ ਕਿ ਅਸੀਂ ਅੰਗਰੇਜ਼ੀ ਪੜ੍ਹ ਕੇ ਖ਼ੁਸ਼ ਹਾਂ, ਪਰ ਹਿਸਾਬ ਸਿਰ। ਅੰਗਰੇਜ਼ੀ ਨੂੰ ਮਾਧਿਅਮ ਨਾ ਬਣਾਓ, ਇਸ ਵਿਚ ਪਾਸ ਹੋਣਾ ਲਾਜ਼ਮੀ ਨਾ ਕਰੋ ਤੇ ਨਰਸਰੀ ਵਾਲੀ ਸਟੇਜ ਦੇ ਤਾਂ ਨੇੜੇ-ਤੇੜੇ ਵੀ ਨਾ ਲਿਆਓ, ਪਰ ਇਹ ਸੋਧ ਤਾਂ ਪੰਜਾਬ ਦਾ ਕੋਈ ਰਾਜਸੀ ਨੇਤਾ ਜਾਂ ਸਿੱਖਿਆ-ਸ਼ਾਸਤ੍ਰੀ ਦੇ ਨਹੀਂ ਰਿਹਾ, ਇਸ ਲਈ ਪੰਜਾਬੀ ਪਿੰਡ ਵੀ ਅੰਗਰੇਜ਼ੀ ਝੱਲ ਦਾ ਸ਼ਿਕਾਰ ਹੋ ਰਹੇ ਹਨ। ਪੇਂਡੂ ਬਿਰਤੀ ਵਿਚ, ਅੰਗਰੇਜ਼ੀ ਮਾਧਿਅਮ ਤੋਂ ਟੁੱਟਿਆਂ ਵੱਡੇ ਰੋਗ ਵਿਆਪਣਗੇ—ਇਹ ਸਾਡਾ ਸਭ ਤੋਂ ਵੱਡਾ ਦੁਖਾਂਤ ਤੇ ਸਾਡੀ ਸਰਕਾਰ, ਸਾਹਿੱਤਕਾਰਾਂ ਤੇ ਪੰਜਾਬੀ ਜਾਂ ਦੇਸੀ ਸਭਿਆਚਾਰ ਦੇ ਪ੍ਰੇਮੀਆਂ ਤੇ ਲੋਕ-ਵਾਦੀ ਸੰਸਥਾਵਾਂ ਵਾਸਤੇ ਵੱਡੀ ਵੰਗਾਰ ਹੈ, ਕਿਉਂਕਿ ਇਸ ਇਕੱਲੇ ਕਦਮ ਨੇ ਪੰਜਾਬ ਦੇ ਵਿਰਸੇ ਦੀਆਂ ਜੜ੍ਹਾਂ ਵਿਚ ਬੜੀ ਵੱਡੀ ਮਾਤਰਾ ਵਿਚ ਤੇਲ ਦੇਣਾ ਸ਼ੁਰੂ ਕੀਤਾ ਹੋਇਆ ਹੈ।

ਕੁੱਝ ਦਿਨਾਂ ਦੀ ਗੱਲ ਹੈ, ਲੇਖਕ ਨੂੰ ਕਿਸੇ ਕੰਮ ਅੰਮ੍ਰਿਤਸਰ ਤੋਂ ਗੁਰਦਾਸਪੁਰ ਜਾਣਾ ਪਿਆ ਸੀ। ਧਾਰੀਵਾਲ ਤੋਂ ਤਿੰਨ ਚਾਰ ਮੀਲ ਅੱਗੇ, ਸੜਕ ਦੇ ਕੰਢੇ ਉੱਤੇ ਇਕ ਸਕੂਲ ਵੇਖਿਆ। 'ਲਿਟਲ ਫ਼ਲਾਵਰ ਸਕੂਲ'। ਚਾਰੇ ਪਾਸੇ ਹੋਰ ਕੋਈ ਖ਼ਾਸ ਆਬਾਦੀ ਨਹੀਂ, ਖੇਤ ਹੀ ਖੇਤ ਸਨ। ਅੰਦਰ ਜਾ ਕੇ ਪ੍ਰਿੰਸੀਪਲ ਸਾਹਿਬ ਦੇ ਦਰਸ਼ਨ ਕੀਤੇ। ਪਤਾ ਲੱਗਾ ਉਹ ਕੇਰਲ਼ ਪ੍ਰਦੇਸ਼ ਤੋਂ ਆਏ ਹਨ ਤੇ ਸਕੂਲ ਦਾ ਸਾਰਾ ਉੱਦਮ ਇਕ ਈਸਾਈ ਸੰਸਥਾ ਨੇ ਕੀਤਾ ਸੀ। ਅੱਠ-ਦੱਸ ਏਕੜ ਜ਼ਮੀਨ ਲਈ ਜਾ ਚੁੱਕੀ ਸੀ। ਕੁੱਝ ਬੱਚੇ ਬਟਾਲਿਓਂ ਆਉਂਦੇ ਸਨ, ਕੁੱਝ ਆਸ-ਪਾਸ ਦੇ ਪਿੰਡਾਂ ਵਿੱਚੋਂ। ਅਜੇ ਛੋਟੀਆਂ ਜਮਾਤਾਂ ਹੀ ਜਾਰੀ ਕੀਤੀਆਂ ਸਨ, ਸਾਲ ਦੇ ਸਾਲ ਇਕ ਇਕ ਕਲਾਸ ਹੋਰ ਵਧਾਈ ਜਾਣ ਦਾ ਟੀਚਾ ਸੀ।

ਮੈਂ ਪੁੱਛਿਆ, "ਬੱਚਿਆਂ ਦੀ ਪੜ੍ਹਾਈ ਕਿਸ ਬੋਲੀ ਵਿਚ ਹੁੰਦੀ ਹੈ?"

ਕਹਿਣ ਲੱਗੇ, "ਅੰਗਰੇਜ਼ੀ ਵਿਚ।" ਪ੍ਰਿੰਸੀਪਲ ਦੇ ਉੱਤਰ ਵਿਚ ਇਕ ਮਾਣ-ਭਰੀ ਤਸੱਲੀ ਸੀ, ਜੋ ਕੇਵਲ ਸੁਖਾਵੇਂ ਹੁੰਗਾਰੇ ਦੀ ਆਸ ਵਿੱਚੋਂ ਹੀ ਉਗਮਦੀ ਹੈ।

ਮੈਂ ਪੁੱਛਿਆ, "ਤੁਸੀਂ ਸਿੱਖਿਆ ਦੇ ਮਾਹਿਰ ਹੋ, ਦੱਸੋ, ਇਸ ਇਲਾਕੇ ਦੇ ਬੱਚਿਆਂ ਦੀ ਸਿੱਖਿਆ ਕਿਸ ਬੋਲੀ ਵਿਚ ਹੋਣੀ ਚਾਹੀਦੀ ਹੈ?"

ਕਹਿਣ ਲੱਗੇ, "ਪੰਜਾਬੀ ਵਿਚ।" ਮੈਂ ਕੁੱਝ ਲਾ ਕੇ ਕਹਿ ਬੈਠਾ, "ਫੇਰ ਤੁਸੀਂ, ਸਾਡੇ ਬੱਚਿਆਂ ਨੂੰ ਆਪਣੇ ਅਤਿਆਚਾਰ ਦਾ ਸ਼ਿਕਾਰ ਬਣਾਉਣ ਲਈ ਹੀ ਇਹ ਹਜ਼ਾਰਾਂ ਮੀਲਾਂ ਦਾ ਪੈਂਡਾ ਕੱਢਿਆ ਹੈ?"

ਪ੍ਰਿੰਸੀਪਲ ਸਾਹਿਬ ਦਾ ਜਵਾਬ ਸੀ, "ਸਾਡੀ ਮਜਬੂਰੀ ਹੈ; ਮਾਪੇ ਅੰਗਰੇਜ਼ੀ ਮਾਧਿਅਮ ਹੀ ਚਾਹੁੰਦੇ ਹਨ। ਜੇ ਅੱਜ ਅਸੀਂ ਆਪਣੇ ਸਕੂਲ ਦਾ ਮਾਧਿਅਮ ਪੰਜਾਬੀ ਕਰ ਦੇਈਏ ਤਾਂ ਸਾਡੇ ਸਕੂਲ ਵਿਚ ਇਕ ਵੀ ਬੱਚਾ ਦਾਖ਼ਲ ਹੋਣ ਲਈ ਨਾ ਆਵੇ ਤੇ ਦਾਖ਼ਲ ਹੋ ਚੁੱਕੇ ਬੱਚੇ ਸਕੂਲ ਛੱਡ ਜਾਣ।"

ਇਹ ਹੈ ਉਸ ਜ਼ਿਲ੍ਹੇ ਦੀ ਅੰਦਰੂਨੀ ਹਾਲਤ ਜਿਥੋਂ ਦਿਆਂ ਲੋਕਾਂ ਦੇ ਕੰਨਾਂ ਵਿਚ, ਪੰਜਾਬੀਅਤ ਦੇ ਸਭ ਤੋਂ ਵੱਡੇ ਅਵਤਾਰ, ਗੁਰੂ ਨਾਨਕ ਦਾ 'ਬੋਲੀ ਅਵਰ ਤੁਮਾਰੀ' ਵਾਲਾ

ਮਿਹਣਾ ਖ਼ੁਦ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਪੈਣਾ ਸ਼ੁਰੂ ਹੋਇਆ ਸੀ। ਜਦੋਂ ਗੁਰੂ ਨਾਨਕ ਨੇ ਆਪਣੇ ਲੋਕਾਂ ਵਿਚ ਬਦੇਸੀ ਬੋਲੀ, ਬਦੇਸੀ ਰਹਿਣ-ਸਹਿਣ ਤੇ ਬਦੇਸੀ ਪਹਿਰਾਵੇ ਦੇ ਵਿਰੁੱਧ ਆਵਾਜ਼ ਉਠਾਈ ਸੀ ਤਾਂ ਉਸ ਦੇ ਪਿੱਛੇ ਸਭਿਆਚਾਰ ਨਾਲ ਸੰਬੰਧਿਤ ਕੁੱਝ ਕਦਰਾਂ ਕਾਰਜਸ਼ੀਲ ਸਨ, ਪਰ ਹੁਣ ਉਨ੍ਹਾਂ ਕਦਰਾਂ ਦਾ ਕੀ ਵੱਟੀਦਾ ਹੈ? ਪਿੱਛੇ ਜਿਹੇ, ਅੰਮ੍ਰਿਤਸਰ ਵਿਚ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦਾ ਸਾਲਾਨਾ ਸਮਾਗਮ ਹੋਇਆ। ਉਸ ਦੀ ਸਾਰੀ ਤਾਨ ਇਸ ਗੱਲ ਉੱਤੇ ਟੁੱਟੀ ਕਿ ਸਿੱਖਾਂ ਨੂੰ ਗਤੀ ਚਾਹੀਦੀ ਹੈ ਤਾਂ ਅੰਗਰੇਜ਼ੀ ਮਾਧਿਅਮ ਵਾਲੇ 'ਸਿੱਖ ਪਬਲਿਕ ਸਕੂਲ' ਖੋਲ੍ਹਣ, ਵਰਨਾ ਉਨ੍ਹਾਂ ਦੀ ਬੇੜੀ ਡੁੱਬੀ ਕਿ ਡੁੱਬੀ। ਜੇ ਈਸਾਈ ਸਕੂਲਾਂ ਵਾਲੇ 'ਸਾਹਬ' ਦੀ ਥਾਂ, ਸਿੱਖ ਭਾਈਚਾਰੇ ਦੇ ਸਕੂਲਾਂ ਨੇ, ਸਾਰਾ ਜ਼ੋਰ 'ਸਿੱਖ ਸਾਹਬ' ਪੈਦਾ ਕਰਨ ਉੱਤੇ ਹੀ ਲਾ ਦੇਣਾ ਹੈ ਤਾਂ ਇਨ੍ਹਾਂ ਸਕੂਲਾਂ ਦੇ ਵਿਰੋਧ ਨੂੰ 'ਜੀ ਆਇਆਂ' ਕਿਹਾ ਜਾਣਾ ਚਾਹੀਦਾ ਹੈ, ਪਰ ਮੁਸ਼ਕਿਲ ਇਹ ਹੈ ਕਿ ਇਹ ਬਲਾ ਨਿਰੀ ਬਿਆਨਬਾਜ਼ੀ ਜਾਂ ਨਿੰਦਿਆ ਨਾਲ ਟਲਣ ਵਾਲੀ ਨਹੀਂ, ਇਸ ਦੇ ਨਿਪਟਾਰੇ ਲਈ ਸਮਰੱਥ ਬੰਦਿਆਂ ਨੂੰ ਪੰਜਾਬ ਵਿਚ ਅਜਿਹੇ ਸਕੂਲ ਚਾਲੂ ਕਰਨੇ ਪੈਣਗੇ, ਜਿਨ੍ਹਾਂ ਵਿਚ ਪ੍ਰਾਇਮਰੀ ਤੋਂ ਉੱਪਰ ਦੀਆਂ ਕਲਾਸਾਂ ਵਿਚ ਅੰਗਰੇਜ਼ੀ ਦੀ ਸਿਖਲਾਈ ਹੋਵੇ, ਪਰ ਸਾਰਿਆਂ ਮਜ਼ਮੂਨਾਂ ਦਾ ਮਾਧਿਅਮ ਪੰਜਾਬੀ ਹੋਵੇ, ਅਤੇ ਪਾਠ-ਕ੍ਰਮ ਤੇ ਅਧਿਆਪਨ, ਸਾਜ਼-ਸਮਾਨ ਤੇ ਵਾਤਾਵਰਨ ਦੀ ਉੱਤਮਤਾ ਅੰਗਰੇਜ਼ੀ ਮਾਧਿਮਅ ਵਾਲੇ ਸਕੂਲਾਂ ਤੋਂ ਕਿਸੇ ਪਾਸਿਓਂ ਵੀ ਊਣੀ ਨਾ ਹੋਵੇ। ਮੈਨੂੰ ਯਕੀਨ ਹੈ ਕਿ ਜੇ ਇਹ ਤਜਰਬਾ ਪੂਰਨ ਜ਼ਿੰਮੇਵਾਰੀ ਤੇ ਗੰਭੀਰਤਾ ਨਾਲ ਕਰ ਲਿਆ ਜਾਵੇ ਤਾਂ ਏਥੇ ਪੜ੍ਹਨ ਵਾਲਿਆਂ ਬੱਚਿਆਂ ਦੀ ਸੂਝ ਤੇ ਸੋਝੀ, ਅੰਗਰੇਜ਼ੀ ਮਾਧਿਅਮ ਵਾਲੇ ਬੱਚਿਆਂ ਨੂੰ ਪਛਾੜ ਦੇਣ ਵਾਲੀ ਹੋਵੇਗੀ। ਕਾਰਨ ਇਹ ਕਿ ਜੋ ਸਮਾਂ ਹੁਣ ਬੱਚਿਆਂ ਨੂੰ ਬਦੇਸੀ ਬੋਲੀ ਉੱਤੇ ਅਧਿਕਾਰ ਪ੍ਰਾਪਤ ਕਰਨ ਉੱਤੇ ਲਾਉਣਾ ਪੈਂਦਾ ਹੈ, ਉਹੀ ਬੱਚਿਆਂ ਦੀਆਂ ਲੁਕੀਆਂ ਜਾਂ ਸੁੱਤੀਆਂ ਕਲਾਵਾਂ ਜਗਾਉਣ ਵਾਲੇ ਪਾਸੇ ਲਾਇਆ ਜਾ ਸਕੇਗਾ। ਇਸ ਵਿਚ ਸ਼ੱਕ ਨਹੀਂ ਕਿ ਇਹ ਤਜਰਬਾ ਨਾ ਨਿਜੀ ਪੱਧਰ ਉੱਤੇ ਹੋਇਆ ਹੈ ਨਾ ਸਰਕਾਰੀ ਪੱਧਰ ਉੱਤੇ, ਪਰ ਜਦੋਂ ਹੋਇਆ, ਸਫਲਤਾ ਇਸ ਦੇ ਪੈਰ ਚੁੰਮੇਗੀ ਤੇ ਇਹ ਪੰਜਾਬ ਦਾ ਆਪਣੇ ਸਭਿਆਚਾਰ ਦੀ ਪਛਾਣ ਵੱਲ ਪਹਿਲਾ ਸੱਚਾ ਤੇ ਨਿੱਗਰ ਉੱਦਮ ਹੋਵੇਗਾ। ਲੋੜ ਹੈ ਇਕ ਪੰਜਾਬੀ-ਪੱਖੀ ਲਹਿਰ ਦੀ, ਜਿਸ ਵਿਚ ਲੋਕਾਂ ਨੂੰ ਉਨ੍ਹਾਂ ਦੀ ਆਪਣੀ ਬੋਲੀ ਦੀ ਸਭਿਆਚਾਰਕ ਅਹਿਮੀਅਤ ਦੀ ਪਛਾਣ ਕਰਵਾਈ ਜਾਵੇ ਤੇ ਇਸ ਦੀ ਥਾਂ ਮੱਲਣ ਵਾਲੀਆਂ ਬੋਲੀਆਂ ਦੇ ਸਭਿਆਚਾਰ-ਘਾਤਕ ਰੋਲ ਨੂੰ ਉਜਾਗਰ ਕੀਤਾ ਜਾਵੇ।

ਦੂਜਾ ਵਿਸ਼ੇਸ਼ ਵਰਤਮਾਨ ਫ਼ੀਚਰ ਹੈ, ਪੰਜਾਬ ਦੇ ਸਭਿਆਚਾਰਕ ਪਿੜ ਦੀਆਂ ਗ਼ੈਰ-ਸਰਕਾਰੀ ਸੰਸਥਾਵਾਂ ਦੀ ਸਰਕਾਰ ਉੱਤੇ ਨਿਤ-ਵਧਦੀ ਨਿਰਭਰਤਾ। ਅਸਲ ਵਿਚ ਜਦ ਤੋਂ ਸਰਕਾਰ ਨੇ ਸਭਿਆਚਾਰਕ ਮਾਮਲਿਆਂ ਵੱਲ ਧਿਆਨ ਦੇਣਾ ਸ਼ੁਰੂ ਕੀਤਾ ਹੈ, ਪੰਜਾਬੀ ਸਾਹਿੱਤ ਤੇ ਸਭਿਆਚਾਰ ਨਾਲ ਸੰਬੰਧਿਤ ਸਭਾਵਾਂ ਪਾਸ ਪ੍ਰੋਗਰਾਮ ਹੀ ਕੋਈ ਨਹੀਂ ਰਿਹਾ। ਕਦੀ ਪੰਜਾਬੀ ਸਭਾਵਾਂ ਕੋਲ ਪੰਜਾਬ ਵਿਚ ਪੰਜਾਬੀ ਯੂਨੀਵਰਸਿਟੀ ਕਾਇਮ ਕਰਨ ਦਾ ਨਾਅਰਾ ਹੁੰਦਾ ਸੀ—ਉਹ ਬਣ ਗਈ, ਨਾਅਰਾ ਬੰਦ ਹੋ ਗਿਆ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਪੰਜਾਬੀ ਦੇ ਪ੍ਰੋਫ਼ੈਸਰ ਦੀ ਅਸਾਮੀ ਬਣਾ ਕੇ ਪ੍ਰੋਫ਼ੈਸਰ ਦੀ ਨਿਯੁਕਤੀ ਕਰਨ ਬਾਰੇ ਮਤੇ ਪਾਸ ਕੀਤੇ ਜਾਂਦੇ ਸਨ—ਹੁਣ ਕਈ ਪ੍ਰੋਫ਼ੈਸਰ ਲੱਗ ਗਏ ਹਨ, ਸੋ ਇਹ ਮਤੇ ਵੀ ਬੰਦ ਹੋ ਗਏ। ਸਰਕਾਰ ਨੂੰ ਸਰਬੋਤਮ ਕਿਤਾਬਾਂ ਉੱਪਰ ਇਨਾਮ ਦੇਣ ਲਈ ਸ਼ੋਰ ਮਚਾਇਆ ਜਾਂਦਾ ਸੀ—ਇਨਾਮ ਮਿਲਣ ਲੱਗ ਪਏ, ਉਹ ਸ਼ੋਰ ਵੀ ਬੰਦ ਹੋ ਗਿਆ। ਲੋੜਵੰਦ ਲੇਖਕਾਂ ਨੂੰ ਮਾਇਕ ਸਹਾਇਤਾ ਦੇਣ ਬਾਰੇ ਆਵਾਜ਼ ਖੜੀ ਕੀਤੀ ਜਾਂਦੀ ਸੀ—ਸਰਕਾਰ ਨੇ ਕਿਸੇ ਹੱਦ ਤਕ ਇਸ ਮੰਗ ਨੂੰ

ਵੀ ਪਰਵਾਨ ਕਰ ਲਿਆ, ਹੁਣ ਇਹ ਆਵਾਜ਼ ਵੀ ਮੱਧਮ ਹੋ ਗਈ ਹੈ। ਕੁੱਝ ਪੇਪਰ ਪੜ੍ਹਵਾਏ ਜਾਂਦੇ ਸਨ, ਉਨ੍ਹਾਂ ਉੱਤੇ ਭਖਵੀਂ ਬਹਿਸ ਹੁੰਦੀ ਸੀ; ਹਰ ਕੋਈ ਪੱਲਿਓਂ ਖ਼ਰਚ ਕਰ ਕੇ ਹਾਜ਼ਰੀ ਭਰਦਾ ਸੀ। ਪ੍ਰਬੰਧਕਾਂ ਪਾਸੋਂ ਵੱਡੀ ਤੋਂ ਵੱਡੀ ਆਸ ਲੰਗਰ ਦੀ ਹੁੰਦੀ ਸੀ—ਹੁਣ ਯੂਨੀਵਰਸਿਟੀਆਂ ਤੇ ਸਰਕਾਰੀ ਵਿਭਾਗ, ਸੈਮੀਨਾਰ ਕਰਦੇ ਹਨ; ਪੇਪਰ ਲਿਖਣ ਵਾਲਿਆਂ ਨੂੰ ਮਿਹਨਤਾਨਾ ਮਿਲਦਾ ਹੈ ਤੇ ਹਾਜ਼ਰ ਹੋਣ ਵਾਲਿਆਂ ਨੂੰ ਭੱਤਾ ਅਤੇ ਕਈ ਵਾਰੀ ਤਰ-ਬ-ਤਰ ਖਾਣਾ ਵੀ, ਇਸ ਕਰਕੇ ਸਭਾਵਾਂ ਦੇ ਸੈਮੀਨਾਰ ਜਾਂ ਤਾਂ ਠੱਪ ਹੋ ਗਏ ਹਨ ਜਾਂ ਅਸਲੋਂ ਠੰਡੇ ਪੈ ਗਏ ਹਨ। ਇਹੀ ਹਾਲ ਸਭਿਆਚਾਰਕ ਤੇ ਸਾਹਿੱਤਿਕ ਸਭਾਵਾਂ ਦੇ ਬਾਕੀ ਪ੍ਰੋਗਰਾਮਾਂ ਦਾ ਹੈ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ 'ਪੰਜਾਬੀ ਸਾਹਿੱਤ ਅਕਾਡਮੀ' ਲੁਧਿਆਣਾ ਤੇ 'ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:)' ਵਰਗੀਆਂ ਸਰਗਰਮ ਸੰਸਥਾਵਾਂ ਦਾ ਕੰਮ ਕਾਫ਼ੀ ਚਿਰ ਤੋਂ ਮੱਧਮ ਸੁਰ ਉੱਤੇ ਚੱਲ ਰਿਹਾ ਹੈ। ਕਿਸੇ ਸਭਾ ਨੇ ਆਪਣੇ ਆਪ ਨੂੰ ਇਸ ਘਟਨਾ ਲਈ ਤਿਆਰ ਹੀ ਨਹੀਂ ਕੀਤਾ ਕਿ ਜੇ ਸਾਡੀਆਂ ਮੰਗਾਂ ਮੰਨ ਲਈਆਂ ਗਈਆਂ ਜਾਂ ਸਾਡਾ ਕੰਮ ਸਰਕਾਰ ਆਪ ਕਰਨ ਲੱਗ ਪਈ ਤਾਂ ਅਸੀਂ ਕਿਹੜੀ ਸਰਗਰਮੀ ਅਪਣਾਵਾਂਗੇ ?

ਕੀ ਕਰਨਾ ਲੋੜੀਏ ? ਇਸ ਬਾਰੇ ਕਦੀ ਫੇਰ ਗੱਲ ਕਰਾਂਗੇ।

# ਪੰਜਾਬ ਵਿਚ ਕਲਚਰ ਦੇ ਕੇਂਦਰ*

ਪੰਜਾਬ ਵਿਚ ਪ੍ਰਧਾਨ-ਰਾਜ ਦੀ ਸਥਾਪਤੀ ਉਪਰੰਤ, ਸਰਕਾਰੀ ਦਫ਼ਤਰਾਂ ਵਿਚ ਪੰਜਾਬੀ ਦੀ ਵਰਤੋਂ ਵਿਚ ਇਕਦਮ ਵਾਪਰੇ ਨਿਘਾਰ ਉੱਤੇ ਰੋਸ ਪ੍ਰਗਟ ਕਰਨ ਲਈ, ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ, ਪ੍ਰੋ. ਸੰਤ ਸਿੰਘ ਸੇਖੋਂ ਦੀ ਅਗਵਾਈ ਵਿਚ, ਡਾ. ਅਤਰ ਸਿੰਘ, ਡਾ. ਰਘਬੀਰ ਸਿੰਘ, ਤੇਰਾ ਸਿੰਘ ਚੰਨ ਤੇ ਲੇਖਕ ਦਾ ਇਕ ਵਫ਼ਦ ਸ੍ਰੀ ਅਰਜਨ ਸਿੰਘ, ਗਵਰਨਰ ਪੰਜਾਬ ਨੂੰ 13 ਮਈ 1985 ਨੂੰ ਮਿਲਿਆ। ਗੱਲ-ਬਾਤ ਦੇ ਦੌਰਾਨ ਕੇਂਦਰੀ ਸਰਕਾਰ ਵੱਲੋਂ ਜੰਮੂੰ-ਕਸ਼ਮੀਰ, ਹਿਮਾਚਲ, ਪੰਜਾਬ, ਹਰਿਆਣਾ ਤੇ ਰਾਜਸਥਾਨ ਦੇ ਵਿਸ਼ਾਲ ਭੂ-ਖੰਡ ਲਈ ਕਲਚਰ ਦਾ ਇਕ ਸਾਂਝਾ ਕੇਂਦਰ ਪਟਿਆਲੇ ਵਿਚ ਕਾਇਮ ਕਰਨ ਦੀ ਯੋਜਨਾ ਦਾ ਜ਼ਿਕਰ ਵੀ ਛਿੜਿਆ।

ਅਖ਼ਬਾਰਾਂ ਵਿਚ ਛਪੀਆਂ ਰਪੋਟਾਂ ਅਨੁਸਾਰ ਕੇਂਦਰ ਇਸ ਪੰਜ-ਕਰੋੜੀ ਯੋਜਨਾ ਨੂੰ ਪ੍ਰਧਾਨ ਮੰਤਰੀ ਵੱਲੋਂ ਪੰਜਾਬ ਦੇ ਲੋਕਾਂ ਨੂੰ ਇਕ ਸਭਿਆਚਾਰਕ ਤੁਹਫ਼ੇ ਵਜੋਂ ਪੇਸ਼ ਕਰ ਰਿਹਾ ਸੀ। ਸਾਰੇ ਭਾਰਤ ਲਈ ਕਲਪੇ ਗਏ ਗਿਣਤੀ ਦੇ ਕੁੱਝ ਕੁ ਕੇਂਦਰਾਂ ਵਿੱਚੋਂ ਇਹ ਪਹਿਲਾ ਕੇਂਦਰ ਹੈ ਤੇ ਦੂਜਾ ਕੇਂਦਰ, ਜਿਵੇਂ ਕਿ ਪਿੱਛੋਂ ਐਲਾਨ ਕੀਤਾ ਗਿਆ, ਅਸਮ ਵਿਚ ਕਾਇਮ ਕੀਤਾ ਜਾਣਾ ਹੈ। ਸਬੱਬ ਨਾਲ, ਇਹ ਦੋਵੇਂ ਰਾਜ, ਆਪਣੀ ਸਭਿਆਚਾਰਕ ਸ਼ਨਾਖ਼ਤ ਖ਼ਤਰੇ ਵਿਚ ਪਈ ਹੋਣ ਦੇ ਕਾਰਨ, ਕਾਫ਼ੀ ਚਿਰ ਤੋਂ ਅਸ਼ਾਂਤ ਤੁਰੇ ਆ ਰਹੇ ਸਨ, ਇਸ ਲਈ ਪੰਜਾਬੀ ਲੇਖਕਾਂ ਦਿਆਂ ਮਨਾਂ ਵਿਚ ਕਲਚਰ ਦੇ ਇਸ ਤੁਹਫ਼ੇ ਦੇ ਪਿੱਛੇ ਕੰਮ ਕਰ ਰਹੀ ਬਿਰਤੀ ਬਾਰੇ ਕੁੱਝ ਤੌਖਲਾ ਜਾਗ ਪੈਣਾ ਸੁਭਾਵਿਕ ਸੀ। ਵਫ਼ਦ ਨੇ ਗਵਰਨਰ ਸਾਹਿਬ ਨੂੰ ਸਪਸ਼ਟ ਕਰ ਦਿੱਤਾ ਕਿ ਅਜੇ ਅਸੀਂ ਇਸ ਤੁਹਫ਼ੇ ਨੂੰ, ਪੰਜਾਬ ਦੀ ਆਪਣੀ ਸ਼ਨਾਖ਼ਤ ਬਾਰੇ ਚੱਲ ਰਹੀ ਅਸ਼ਾਂਤੀ ਨੂੰ ਸ਼ਾਂਤ ਕਰਨ ਲਈ ਚੁੱਕੇ ਗਏ ਅਨੇਕ ਰਾਜ-ਪ੍ਰਬੰਧਕੀ ਕਦਮਾਂ ਵਿੱਚੋਂ ਦੂਰ-ਦੀ-ਮਾਰ ਕਰਨ ਵਾਲਾ ਇਕ ਕਦਮ ਸਮਝਦੇ ਹਾਂ ਤੇ ਇਸੇ ਲਈ ਜਿਸ ਗਰਮਜੋਸ਼ੀ ਨਾਲ ਸਰਕਾਰੀ ਨੁਮਾਇੰਦੇ ਇਸ ਚੋਗੇ ਨੂੰ ਪੰਜਾਬ ਦੇ ਲੋਕਾਂ ਸਾਹਮਣੇ ਖਿਲਾਰ ਰਹੇ ਹਨ, ਅਸੀਂ ਉਸੇ ਜੋਸ਼ ਨਾਲ ਇਸ ਨੂੰ ਪਰਵਾਨ ਕਰਨ ਤੋਂ ਹਿਚਕਿਚਾ ਰਹੇ ਹਾਂ। ਵਫ਼ਦ ਦਾ ਕਹਿਣਾ ਸੀ ਕਿ ਪੰਜਾਂ ਰਾਜਾਂ ਦਾ ਇਹ ਸਾਂਝਾ ਸਭਿਆਚਾਰਕ ਕੇਂਦਰ ਬਣਾਉਣਾ ਹੈ ਤਾਂ ਜੰਮ-ਜੰਮ ਬਣਾਓ, ਪਰ ਇਹ ਦਾਅਵਾ ਬਿਲਕੁਲ ਨਾ ਕਰੋ ਕਿ ਇਸ ਕੇਂਦਰ ਦਾ ਮੰਤਵ ਪੰਜਾਬ ਦੇ ਸਭਿਆਚਾਰ ਨੂੰ ਪ੍ਰਫੁਲਿਤ ਕਰਨਾ ਹੈ—ਖੁੱਲ੍ਹ ਕੇ ਆਖੋ ਕਿ ਇਸ ਦਾ ਮੰਤਵ ਹੈ ਪੰਜਾਬ ਨੂੰ ਭਾਰਤੀ ਕਲਚਰ ਦੀ 'ਮੁੱਖ ਧਾਰਾ' ਦੇ ਵਹਿਣ ਵਿਚ ਵਹਾਉਣਾ। ਰਾਜਸਥਾਨ, ਹਰਿਆਣਾ ਤੇ ਹਿਮਾਚਲ—ਤਿੰਨਾਂ ਹੀ ਰਾਜਾਂ ਦੇ ਆਪਣੇ ਬੜੇ ਪੁਰਾਣੇ ਤੇ ਭਰਪੂਰ ਜਨ-ਸਭਿਆਚਾਰ ਹਨ। ਸਭਿਆਚਾਰਾਂ ਦੇ ਠੇਠ ਪ੍ਰਗਟਾਵੇ ਲਈ ਤਿੰਨਾਂ ਹੀ ਰਾਜਾਂ ਪਾਸ ਆਪਣੇ ਬੜੇ ਪੁਰਾਣੇ ਭਾਸ਼ਾਈ ਸੰਦ ਵੀ ਹਨ। ਪਰ ਤਿੰਨਾਂ ਹੀ

---

* 18 ਤੇ 19 ਅਕਤੂਬਰ, 1985 ਦੇ *ਪੰਜਾਬੀ ਟ੍ਰਿਬਿਊਨ* (ਚੰਡੀਗੜ੍ਹ) ਵਿਚ ਛਪਿਆ ਲੇਖ।

ਰਾਜਾਂ ਨੇ ਉਨ੍ਹਾਂ ਸੰਦਾਂ ਨੂੰ ਛੇਕ ਕੇ, ਆਪਣੇ ਆਪ ਨੂੰ ਨਿਰੋਲ ਹਿੰਦੀ-ਭਾਸ਼ੀ ਇਲਾਕੇ ਮੰਨਿਆ ਤੇ ਏਲਾਨਿਆ ਹੋਇਆ ਹੈ। ਜੰਮੂੰ-ਕਸ਼ਮੀਰ ਦੇ ਜੰਮੂੰ ਭਾਗ ਨੇ ਵੀ, ਆਪਣੀ ਖ਼ੁਸ਼ੀ ਨਾਲ, ਆਪਣੀ ਮਾਂ-ਬੋਲੀ ਡੋਗਰੀ-ਪੰਜਾਬੀ ਨੂੰ ਹਿੰਦੀ ਦੀ ਦਬੇਲ ਬਣਾਇਆ ਹੋਇਆ ਹੈ। ਕਸ਼ਮੀਰੀਆਂ ਦਾ ਹਾਲ ਵੀ ਇਸ ਮਾਮਲੇ ਵਿਚ ਕੋਈ ਬਹੁਤ ਤਸੱਲੀ-ਬਖ਼ਸ਼ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਨ੍ਹਾਂ ਨੇ ਵੀ ਕਸ਼ਮੀਰੀ ਨੂੰ ਪਿੱਛੇ ਤੇ ਉਰਦੂ ਨੂੰ ਅੱਗੇ ਰੱਖਿਆ ਹੋਇਆ ਹੈ, ਜਿਸ ਨੂੰ ਅਸੀਂ ਹਿੰਦੀ ਦਾ ਹੀ ਇਕ ਇਸਲਾਮਿਆਇਆ ਹੋਇਆ ਰੂਪ ਮੰਨਦੇ ਹਾਂ। ਰਹਿ ਗਿਆ ਪੰਜਾਬ। ਇਸ ਰਾਜ ਵਿਚ ਪੰਜਾਬੀ ਸਭਿਆਚਾਰ ਤੇ ਪੰਜਾਬੀ ਬੋਲੀ ਬਾਰੇ ਜਾਗੀ ਹੋਈ ਚੇਤਨਾ ਰੱਖਣ ਵਾਲੇ ਲੋਕ ਲੱਖਾਂ ਦੀ ਗਿਣਤੀ ਵਿਚ ਮੌਜੂਦ ਹਨ ਤੇ ਉਹ ਆਪਣੇ ਇਸ ਵਿਰਸੇ ਦੀ ਸੰਭਾਲ ਤੇ ਰਾਖੀ ਲਈ ਮਰਨ-ਮਾਰਨ ਤਕ ਜਾ ਚੁੱਕੇ ਹਨ। ਸੱਚੀ ਗੱਲ ਇਹ ਹੈ ਕਿ ਉਨ੍ਹਾਂ ਦਾ ਸੰਘਰਸ਼ ਅਕਾਲੀ ਸਰਕਾਰ ਬਣ ਜਾਣ ਪਿੱਛੋਂ ਵੀ ਅਜੇ ਮੁੱਕਿਆ ਨਹੀਂ ਤੇ ਜੇ ਪੰਜਾਬੀ ਭਾਸ਼ਾ, ਸਾਹਿੱਤ ਤੇ ਸੰਸਕ੍ਰਿਤੀ ਵੱਲ ਕੋਈ ਬੱਝਵੀਂ, ਦੂਰ-ਰਸ, ਉਸਾਰੂ ਤੇ ਪ੍ਰਭਾਵਸ਼ਾਲੀ ਨੀਤੀ ਛੇਤੀ ਨਾ ਅਪਣਾਈ ਗਈ ਤਾਂ ਇਸ ਸੰਘਰਸ਼ ਦੇ ਤਿਖੇਰੇ ਹੋ ਜਾਣ ਦਾ ਡਰ ਹੈ। ਆਪਣੇ ਠੇਠ ਸਭਿਆਚਾਰਾਂ ਤੇ ਆਪਣੀਆਂ ਸਮਰੱਥ ਬੋਲੀਆਂ ਨੂੰ ਮਿੱਧ ਕੇ, ਹਿੰਦੀ ਨਾਲ ਹੇਜ ਪ੍ਰਗਟਾਉਣ ਵਾਲੇ ਉਪਰੋਕਤ ਰਾਜਾਂ ਨਾਲ ਪੰਜਾਬ ਨੂੰ ਨੂੜ ਕੇ, ਉਸ ਨੂੰ ਇਹ ਜਤਾਉਣਾ ਕਿ ਕੇਂਦਰ ਪੰਜਾਬੀ ਕਲਚਰ ਦੇ ਉੱਧਾਰ ਤੇ ਵਾਧੇ ਲਈ ਕਰੋੜਾਂ ਰੁਪੈ ਖ਼ਰਚਣ ਦੀ ਮਿਹਰ ਕਰਨ ਲੱਗਾ ਹੈ, ਪੰਜਾਬੀ ਲੋਕਾਂ ਦੀ ਸਮਝ-ਬੂਝ ਦਾ ਅਪਮਾਨ ਕਰਨ ਦੇ ਤੁੱਲ ਹੈ। ਪੰਜਾਬੀ ਲੋਕ ਖ਼ੁਸ਼ ਹੁੰਦੇ ਜੇ ਕੇਂਦਰ, ਪ੍ਰਧਾਨ-ਰਾਜ ਵੇਲੇ, ਪੰਜਾਬੀ ਭਾਸ਼ਾ ਦੀ ਸਰਬ-ਪੱਖੀ ਉੱਨਤੀ ਤੇ ਪੰਜਾਬੀ ਸਭਿਆਚਾਰ ਦੀ ਪਛਾਣ, ਸੰਭਾਲ ਤੇ ਪਸਾਰ ਲਈ, ਪਟਿਆਲੇ ਵਿਚ ਜਾਂ ਪੰਜਾਬ ਦੇ ਕਿਸੇ ਵੀ ਹੋਰ ਸ਼ਹਿਰ ਵਿਚ, ਦਸ ਕਰੋੜੀ ਸਭਿਆਚਾਰਕ ਕੇਂਦਰ ਹੀ ਸਥਾਪਿਤ ਕਰ ਦੇਂਦਾ, ਪਰ ਜੇ ਲੇਖਕਾਂ ਵਰਗੇ ਲੋਕ, ਕੇਂਦਰ ਦੀ ਨੀਅਤ ਨੂੰ ਉੱਕਾ ਹੀ ਗ਼ਲਤ ਨਹੀਂ ਸਮਝ ਬੈਠੇ, ਤਾਂ ਕੇਂਦਰ ਦੇ ਕਲਚਰ-ਸੈਂਟਰ ਤੇ ਪੰਜਾਬੀ ਸਭਿਆਚਾਰਕ ਕੇਂਦਰ ਵਾਲੀਆਂ ਯੋਜਨਾਵਾਂ ਦਿਆਂ ਸੰਕਲਪਾਂ ਵਿਚ ਸੈਂਕੜੇ ਕੋਹਾਂ ਦਾ ਫ਼ਰਕ ਹੈ—ਇਕ ਕੇਂਦਰ-ਮੁਖੀ ਹੈ, ਦੂਜਾ ਪੰਜਾਬ-ਮੁਖੀ ਤੇ ਜਿੰਨਾ ਚਿਰ ਕੇਂਦਰ ਆਪਣੇ ਆਪ ਨੂੰ ਇਸ ਭੁਲੇਖੇ ਤੋਂ ਮੁਕਤ ਨਹੀਂ ਕਰਦਾ ਕਿ ਭਾਰਤ ਦਾ ਜਿਹੜਾ ਵੀ ਸੂਬਾ, ਆਪਣੀ ਸੂਬਾਈ ਬੋਲੀ, ਆਪਣੇ ਕਲਚਰ, ਆਪਣੀ ਨਿਸਚਿਤ ਸਭਿਆਚਾਰਕ ਸ਼ਨਾਖ਼ਤ ਦੀ ਗੱਲ ਛੇੜਦਾ ਹੈ, ਉਹ ਹਰ ਹਾਲਤ ਵਿਚ, ਭਾਰਤੀ ਸੰਸਕ੍ਰਿਤੀ, ਹਿੰਦੀ ਭਾਸ਼ਾ ਤੇ ਸਾਂਝੀ ਭਾਰਤੀ ਸਭਿਆਚਾਰਕ ਸ਼ਨਾਖ਼ਤ ਦਾ ਵੈਰੀ ਹੈ, ਓਨਾ ਚਿਰ ਪੰਜਾਬ ਵਿਚ ਬਲਕਿ ਹਰ ਸੂਬੇ ਵਿਚ, ਕੇਂਦਰ ਦਾ ਸਭਿਆਚਾਰ ਦੇ ਖੇਤਰ ਵਿਚ ਪੁੱਟਿਆ ਹਰ ਕਦਮ, ਸ਼ੱਕੀ ਨਿਗਾਹ ਨਾਲ ਵੇਖਿਆ ਜਾਵੇਗਾ। ਜਲੰਧਰ ਦੇ ਰੇਡੀਓ ਸਟੇਸ਼ਨ ਨੂੰ, ਰੁਹਤਕ ਦੇ ਵੱਖਰੇ ਰੇਡੀਓ ਸਟੇਸ਼ਨ ਦੇ ਬਣ ਜਾਣ ਉਪਰੰਤ ਵੀ, ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿੱਤ ਅਕਾਡਮੀ ਤੇ ਹੋਰ ਸਭਾਵਾਂ ਦੀਆਂ ਬੇਨਤੀਆਂ ਦੇ ਬਾਵਜੂਦ, ਮੁਕੰਮਲ ਤੌਰ ਉੱਤੇ ਪੰਜਾਬੀ ਸਟੇਸ਼ਨ ਨਾ ਬਣਾਉਣਾ, ਇਸ ਸ਼ੱਕ ਨੂੰ ਪੱਕਿਆਂ ਕਰਨ ਵਾਲੀ ਇਕ ਪੁਰਾਣੀ ਰੜਕ ਹੈ।

ਪ੍ਰਧਾਨ ਰਾਜ ਦੇ ਚੁੱਕੇ ਜਾਣ ਤੇ ਜਮਹੂਰੀ ਰਾਜ ਦੇ ਬਹਾਲ ਹੋਣ ਉਪਰੰਤ, ਇਕ ਵਾਰੀ ਫੇਰ, ਸਭਿਆਚਾਰਕ ਕੇਂਦਰਾਂ ਦੀ ਚਰਚਾ ਚੱਲ ਪਈ ਹੈ। ਹੁਣ ਲੋੜ ਹੈ, ਇਸ ਸਾਰੇ ਕਿੱਸੇ ਨੂੰ ਠੀਕ ਪ੍ਰਸੰਗ ਵਿਚ ਸਮਝਣ ਦੀ। ਕੇਂਦਰ ਵਾਲੇ ਸਾਂਝੇ ਸੈਂਟਰ ਦੀ ਵਿਉਂਤ ਕੀ ਹੋਵੇ ? ਇਸ ਦੇ ਪ੍ਰਬੰਧ ਵਿਚ ਪੰਜਾਬ ਦਾ ਕਿੰਨਾ ਕੁ ਹੱਥ ਹੋਵੇਗਾ ? ਇਸ ਦਾ ਪ੍ਰਬੰਧਕੀ ਢਾਂਚਾ ਕਿਹੋ ਜਿਹਾ ਹੋਵੇਗਾ ? ਸਟਾਫ਼ ਦੀ ਚੋਣ ਕੌਣ ਕਰੇਗਾ ਤੇ ਕਿਵੇਂ ਕਰੇਗਾ ? ਇਸ ਦਾ ਕਾਰਜ-ਖੇਤਰ ਕੀ

ਹੋਵੇਗਾ ? ਇਸ ਤਰ੍ਹਾਂ ਦੇ ਅਨੇਕ ਸਵਾਲ ਹਨ, ਜਿਨ੍ਹਾਂ ਬਾਰੇ ਅਸੀਂ ਹਨੇਰੇ ਵਿਚ ਹਾਂ, ਇਸ ਲਈ ਜਿੰਨਾ ਚਿਰ ਇਸ ਯੋਜਨਾ ਦਾ ਸਾਰਾ ਵੇਰਵਾ ਸਪਸ਼ਟ ਨਹੀਂ ਹੁੰਦਾ, ਇਸ ਬਾਰੇ ਨਿਸਚਿਤ 'ਹਾਂ' ਜਾਂ 'ਨਾਂਹ' ਕਰਨੀ ਉਚਿਤ ਨਹੀਂ।

ਜ਼ਾਤੀ ਤੌਰ ਉੱਤੇ, ਲੇਖਕ ਸਮਝਦਾ ਹੈ ਕਿ ਜੇ ਕੇਂਦਰ ਦੀ ਨੀਅਤ ਸਾਫ਼ ਹੋਵੇ, ਤਾਂ ਇਹੋ ਜਿਹਾ ਕੇਂਦਰ ਅੰਤਰ-ਪ੍ਰਾਂਤੀ ਤੇ ਅੰਤਰ-ਸਭਿਆਚਾਰਕ ਪਸਾਰ ਵਾਲੇ ਕਈ ਬੜੇ ਅਹਿਮ ਮਸਲਿਆਂ ਉੱਤੇ ਕੰਮ ਕਰ ਤੇ ਕਰਵਾ ਸਕਦਾ ਹੈ। ਮਸਲਨ, ਪੰਜਾਬ ਨਾਲ ਸੰਬੰਧ ਰੱਖਣ ਵਾਲੇ ਕੁੱਝ ਖੋਜ-ਵਿਸ਼ੇ ਹਨ :

ਜੱਟ-ਜਾਤੀ ਦੇ ਲੋਕਾਂ ਦੀ ਪਹਿਲਾਂ ਸਿੰਧ-ਪੰਜਾਬ ਤੋਂ ਹਰਿਆਣੇ, ਰਾਜਸਥਾਨ ਤੇ ਉੱਤਰ ਪ੍ਰਦੇਸ਼ ਵੱਲ ਦੀ ਧਾਈ ਤੇ ਇਸਲਾਮੀ ਕਾਲ ਵਿਚ ਮੁੜ ਕੇ ਰਾਜਸਥਾਨ ਤੋਂ ਪੰਜਾਬ ਵੱਲ ਦੀ ਫੈਲ; ਸਿੰਧ, ਪੰਜਾਬ ਤੇ ਰਾਜਸਥਾਨ ਦੀਆਂ ਪੁਰਾਣੀਆਂ ਬੋਲੀਆਂ ਦੀਆਂ ਪਰਸਪਰ ਸਾਂਝਾਂ ਤੇ ਭੇਦਾਂ ਰਾਹੀਂ ਇਨ੍ਹਾਂ ਰਾਜਾਂ ਦੇ ਕਲਚਰਾਂ ਦੇ ਜੁੜਨ-ਵਿਛੜਨ ਦੀ ਵਿਥਿਆ; ਜੰਮੂੰ-ਕਸ਼ਮੀਰ, ਹਿਮਾਚਲ, ਹਰਿਆਣਾ ਤੇ ਰਾਜਸਥਾਨ ਵਿਚ ਪੰਜਾਬੀ-ਬੋਲਦੇ ਲੋਕਾਂ ਦੀ ਭਾਸ਼ਾ ਤੇ ਸਭਿਆਚਾਰ ਦਾ ਵਿਸਤਾਰ ਤੇ ਸੁੰਗੇੜ; ਜੰਮੂੰ-ਕਸ਼ਮੀਰ ਤੇ ਹਿਮਾਚਲ ਦੇ ਪੁਰਾਣੇ ਅੱਖਰ-ਚਿੰਨ੍ਹਾਂ ਵੱਲੋਂ, ਗੁਰਮੁਖੀ ਲਿਪੀ ਦੇ ਇਕ ਇਕ ਅੱਖਰ ਚਿੰਨ੍ਹ ਦੇ ਵਿਕਾਸ ਵਿਚ ਪਾਏ ਹਿੱਸੇ ਦਾ ਨਿਰਣਾ; ਨਾਨਕ-ਛਾਪ ਵਾਲੀ ਬਾਣੀ ਦੇ ਪੰਜਾਬ ਤੋਂ ਬਾਹਰ ਜਾਣ ਦੇ ਰਸਤੇ; ਸਿੱਖ ਲੋਕਾਂ ਦੇ ਪੰਜਾਬ ਦੇ ਗਵਾਂਢੀ ਰਾਜਾਂ ਵਿਚ ਵੱਸਣ ਤੇ ਉੱਜੜਨ ਦਾ ਇਤਿਹਾਸ; ਦੇਵਨਾਗਰੀ, ਬ੍ਰਜ ਭਾਸ਼ਾ, ਹਿੰਦੀ ਅਤੇ ਰਾਮ-ਕਾਵਿ ਤੇ ਕ੍ਰਿਸ਼ਨ-ਕਾਵਿ ਦਾ ਪੰਜਾਬ ਵਿਚ ਪ੍ਰਵੇਸ਼; ਗੁੱਗੇ ਦੀ ਤੇ ਹੋਰ ਲੋਕ-ਕਥਾਵਾਂ ਤੇ ਕਿੱਸਿਆਂ-ਕਹਾਣੀਆਂ ਦੀ ਅੰਤਰ-ਰਾਜੀ ਯਾਤਰਾ; ਪੰਜਾਬ ਵਿਚ ਕਾਫ਼ਲਿਆਂ ਦੀ ਆਵਾਜਾਈ ਦੇ ਰਾਹ, ਇਨ੍ਹਾਂ ਦੇ ਸੁਸਤਾਉਣ ਲਈ ਬਣੇ ਟਾਂਡਿਆਂ ਦਾ ਇਤਿਹਾਸ ਤੇ ਇਨ੍ਹਾਂ ਰਾਹੀਂ ਪਏ ਸਭਿਆਚਾਰਕ ਪ੍ਰਭਾਵਾਂ ਦਾ ਨਿਰਣਾ; ਰਾਜਸਥਾਨ ਤੇ ਗੁਜਰਾਤ ਦੇ ਹੱਥ-ਲਿਖਤਾਂ ਦੇ ਭੰਡਾਰਾਂ ਵਿੱਚੋਂ ਪੰਜਾਬ ਤੇ ਪੰਜਾਬੀ ਨਾਲ ਸੰਬੰਧਿਤ ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਗ੍ਰੰਥਾਂ ਦਾ ਸੰਪਾਦਨ; ਇਸ ਹਲਕੇ ਵਿਚ ਸਾਂਭੇ ਪਏ ਖਰੜਿਆਂ ਵਿੱਚੋਂ ਪੰਜਾਬੀ ਭਾਸ਼ਾ ਦੀਆਂ ਰਚਨਾਵਾਂ ਦੀ ਭਾਲ; ਲੋਕ-ਧੁਨਾਂ, ਲੋਕ-ਗੀਤਾਂ, ਲੋਕ-ਕਹਾਣੀਆਂ ਅਤੇ ਅਖਾਣਾਂ ਤੇ ਮੁਹਾਵਰਿਆਂ ਦਾ ਲੈਣ-ਦੇਣ, ਆਦਿ। ਜੇ ਰਸਮੀ ਤੌਰ ਉੱਤੇ ਨਹੀਂ ਤਾਂ ਗ਼ੈਰ-ਰਸਮੀ ਤੌਰ ਉੱਤੇ ਹੀ ਪੱਛਮੀ ਪੰਜਾਬ ਤੇ ਸਿੰਧ ਨੂੰ ਅਧਿਐਨ-ਖੇਤਰ ਵਿਚ ਜ਼ਰੂਰ ਰੱਖ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਦੀਆਂ ਅਨੇਕ ਯੋਜਨਾਵਾਂ ਹਨ, ਜਿਨ੍ਹਾਂ ਨੂੰ ਕੋਈ ਅੰਤਰ-ਰਾਜੀ ਕੇਂਦਰ ਹੱਥ ਵਿਚ ਲੈ ਸਕਦਾ ਹੈ, ਪਰ ਸ਼ਰਤ ਇਹ ਹੈ ਕਿ ਸੱਚ-ਮੁੱਚ ਦੀਆਂ ਅੰਤਰ-ਰਾਜੀ ਸਭਿਆਚਾਰਕ, ਸਾਹਿੱਤਿਕ ਜਾਂ ਇਤਿਹਾਸਿਕ ਪ੍ਰਕਾਰ ਦੀਆਂ ਯੋਜਨਾਵਾਂ ਹੋਣ ਤੇ ਪੰਜਾਬ ਦੀ ਜਾਗੀ ਹੋਈ ਸਭਿਆਚਾਰਕ ਚੇਤਨਾ ਨੂੰ ਮਾਰਨ, ਮਧੋਲਣ ਜਾਂ ਮੂਰਛਿਤ ਕਰਨ ਲਈ ਨਾ ਬਣਾਈਆਂ ਗਈਆਂ ਹੋਣ।

ਇਹ ਤਾਂ ਸੀ ਕੇਂਦਰੀ ਸਭਿਆਚਾਰ-ਸੈਂਟਰ ਦੀ ਗੱਲ, ਹੁਣ ਛੋਹੀਏ ਪੰਜਾਬੀ ਸਭਿਆਚਾਰ ਦੇ ਕਿਸੇ ਉਚੇਚੇ ਖੋਜ-ਕੇਂਦਰ ਨੂੰ ਥਾਪਣ ਦਾ ਕਿੱਸਾ। ਮੇਰਾ ਯਕੀਨ ਹੈ ਕਿ ਪੰਜਾਬੀਪੁਣੇ ਦੇ ਮੁਹਾਂਦਰੇ ਦੀਆਂ ਵਿਲੱਖਣਤਾਵਾਂ ਤੇ ਸਾਂਝਾਂ ਅਤੇ ਉਸ ਦੇ ਸਾਰੇ ਅੰਸ਼ਾਂ ਤੇ ਪੱਖਾਂ ਦੀ ਪਛਾਣ, ਉਸ ਦੀ ਹੋਰ ਸਭਿਆਚਾਰਾਂ ਨਾਲ ਤੁਲਨਾ ਅਤੇ ਉਸ ਦੇ ਮੁਲੰਕਣ ਤੇ ਵਿਆਖਿਆਉਣ ਲਈ, ਪੰਜਾਬ ਵਿਚ, ਉਪਰੋਕਤ ਵੰਨਗੀ ਦੇ ਕਿਸੇ ਅੰਤਰ-ਰਾਜੀ ਕਲਚਰ-ਸੈਂਟਰ ਤੋਂ ਵੱਖਰੇ ਪਰ ਕਾਫ਼ੀ ਵੱਡੇ ਖੋਜ-ਕੇਂਦਰ ਦੀ ਲੋੜ ਹੈ। ਕਿਹਾ ਜਾ ਸਕਦਾ ਹੈ ਕਿ ਪੰਜਾਬ ਵਿਚ ਪੰਜਾਬੀ ਦੇ ਵਾਧੇ

ਲਈ ਅੱਗੇ ਹੀ ਕਈ ਸੰਸਥਾਵਾਂ ਮੌਜੂਦ ਹਨ ਤੇ ਕਿਸੇ ਨਵੇਂ ਅਡੰਬਰ ਦੀ ਉੱਕਾ ਲੋੜ ਨਹੀਂ ਹੈ। ਨਿਰਸੰਦੇਹ, ਜੇ ਨਵੇਂ ਖੋਜ-ਕੇਂਦਰ ਦਾ ਸੰਕਲਪ ਅੱਗੇ ਬਣੀਆਂ ਹੋਈਆਂ ਸੰਸਥਾਵਾਂ ਤੋਂ ਅੱਗੇ ਜਾਂ ਉੱਪਰ ਦਾ ਨਹੀਂ ਹੈ, ਤਾਂ ਇਸ ਉੱਤੇ ਟੈਕਸ-ਦਾਤਿਆਂ ਦਾ ਪੈਸਾ ਲਾਉਣ ਦੀ ਉੱਕਾ ਕੋਈ ਲੋੜ ਨਹੀਂ। ਸਰਕਾਰ ਦੇ ਕੁੱਝ ਵਿਭਾਗ ਹਨ, ਜੋ ਪੰਜਾਬੀ ਤੇ ਪੰਜਾਬ ਦੇ ਕਲਚਰ ਬਾਰੇ ਕੰਮ ਕਰ ਰਹੇ ਹਨ, ਜਿਵੇਂ ਭਾਸ਼ਾ ਵਿਭਾਗ, ਕਲਚਰ ਤੇ ਪੁਰਾਤਤ੍ਵ ਵਿਭਾਗ। ਲੋਕ-ਸੰਪਰਕ ਵਿਭਾਗ ਵੀ ਕੋਈ ਨਾ ਕੋਈ ਕੰਮ ਕਰਦਾ ਹੀ ਰਹਿੰਦਾ ਹੈ। ਗੈਜ਼ਿਟੀਅਰਾਂ ਦਾ ਕੰਮ ਵੀ ਸਰਕਾਰ ਹੀ ਕਰਵਾ ਰਹੀ ਹੈ। ਇਨ੍ਹਾਂ ਤੋਂ ਇਲਾਵਾ ਪਟਿਆਲੇ ਵਿਚ ਪੰਜਾਬੀ ਯੂਨੀਵਰਸਿਟੀ ਹੈ, ਜਿਸ ਵਿਚ ਪੰਜਾਬੀ ਸਾਹਿੱਤ ਅਧਿਐਨ ਵਿਭਾਗ, ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਧਰਮ ਅਧਿਐਨ ਵਿਭਾਗ, ਸਿੱਖ ਐਨਸਾਈਕਲੋਪੀਡੀਆ ਵਿਭਾਗ, ਪੰਜਾਬ ਇਤਿਹਾਸ ਅਧਿਐਨ ਵਿਭਾਗ ਤੇ ਭਾਸ਼ਾ ਨਾਲ ਸੰਬੰਧਿਤ ਵਿਭਾਗ ਤੋਂ ਛੁੱਟ ਸ਼ਬਦ-ਜੋੜ ਕੋਸ਼ ਵਾਲੀ ਗੁੱਠ ਸ਼ਾਮਲ ਹੈ। ਅੰਮ੍ਰਿਤਸਰ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਹੈ, ਜਿਸ ਵਿਚ ਪੰਜਾਬੀ ਅਧਿਐਨ ਸਕੂਲ ਤੇ ਗੁਰੂ ਨਾਨਕ ਅਧਿਐਨ ਵਿਭਾਗ ਕੰਮ ਕਰ ਰਹੇ ਹਨ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਵੀ ਬਾਕਾਇਦਾ ਪੰਜਾਬੀ ਅਧਿਐਨ ਸਕੂਲ ਹੈ, ਜਿਸ ਦਾ ਇਕ ਭਾਗ ਕੋਸ਼ਕਾਰੀ ਦਾ ਕੰਮ ਕਰਦਾ ਹੈ, ਏਥੇ ਹੀ ਗੁਰੂ ਨਾਨਕ, ਬਾਬਾ ਫ਼ਰੀਦ, ਭਗਤ ਰਵਿਦਾਸ, ਭਾਈ ਵੀਰ ਸਿੰਘ, ਆਦਿ ਦਿਆਂ ਸ਼ੁਭ ਨਾਵਾਂ ਉੱਤੇ ਆਸਣ ਵੀ ਬਣੇ ਹੋਏ ਹਨ। ਚੰਡੀਗੜ੍ਹ ਵਿਚ ਹੀ ਪੰਜਾਬ ਰਾਜ ਯੂਨੀਵਰਸਿਟੀ ਪਾਠ-ਪੁਸਤਕ ਬੋਰਡ ਹੈ ਤੇ ਇਨ੍ਹਾਂ ਤੋਂ ਇਲਾਵਾ ਹਨ, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ; ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.), ਪੰਜਾਬ ਆਰਟਸ ਕਾਊਂਸਿਲ, ਚੰਡੀਗੜ੍ਹ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਆਦਿ। ਵੇਖਣ ਨੂੰ ਇਹ ਇਕ ਪ੍ਰਭਾਵਸ਼ਾਲੀ ਸੂਚੀ ਹੈ ਤੇ ਇਸ ਦੇ ਹੁੰਦਿਆਂ ਕਈਆਂ ਨੂੰ ਸ਼ਾਇਦ ਕੋਈ ਹੋਰ ਨਵੀਂ ਵੱਡੀ ਸੰਸਥਾ ਦਾ ਸੁਝਾ ਫ਼ਾਲਤੂ ਜਾਪੇ। ਪਰ ਜੇ ਕੰਮ-ਵੰਡ ਠੀਕ ਹੋ ਜਾਵੇ ਤਾਂ ਇਉਂ ਨਹੀਂ ਜਾਪੇਗਾ। ਇਨ੍ਹਾਂ ਸਾਰੀਆਂ ਸੰਸਥਾਵਾਂ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੀ ਕੋਈ ਸਿਖਰੀ ਤਾਲ-ਮੇਲ ਕਮੇਟੀ ਨਹੀਂ ਹੈ, ਜੋ ਇਨ੍ਹਾਂ ਦੀਆਂ ਖੋਜ, ਵਿਕਾਸ, ਅਧਿਆਪਨ ਤੇ ਪ੍ਰਕਾਸ਼ਨ ਦੀ ਦੁਹਰ ਨੂੰ ਪੜਤਾਲੇ ਤੇ ਅਸਲੋਂ ਖ਼ਾਲੀ ਪਏ ਖੇਤਰਾਂ ਵਿਚ ਕੰਮ ਕਰਨ ਦੇ ਸੁਝਾ ਦੇਵੇ, ਅਧਿਆਪਨ ਤੇ ਖੋਜ ਦੇ ਮਿਆਰ ਉੱਚੇ ਚੁੱਕਣ ਦਾ ਕੋਈ ਵਿਆਪਕ ਕਾਰਜ-ਕ੍ਰਮ ਤਿਆਰ ਕਰੇ, ਹੋ ਚੁੱਕੇ ਕੰਮ ਦਾ ਜਾਇਜ਼ਾ ਲਵੇ ਅਤੇ ਇਸ ਵੇਲੇ, ਖੰਡ-ਖੰਡ ਪਏ ਕਾਰਜਾਂ ਨੂੰ ਇਕ ਸਾਂਝੀ ਲੜੀ ਵਿਚ ਪਰੋਵੇ ਤੇ ਖੋਜ-ਕਾਰਜਾਂ ਲਈ ਸਮੇਂ ਦੀ ਸਾਰਣੀ ਤਿਆਰ ਕਰੇ। ਇਸ ਤਰ੍ਹਾਂ ਦੇ ਅਸਰਦਾਰ ਪ੍ਰਬੰਧ ਦੀ ਅਣਹੋਂਦ ਕਰਕੇ, ਹੋ ਚੁੱਕੇ ਤੇ ਹੋ ਰਹੇ ਕੰਮ ਦੀ ਪੱਧਰ ਕਿਸੇ ਪੱਖੋਂ ਵੀ ਤਸੱਲੀਬਖ਼ਸ਼ ਨਹੀਂ ਕਹੀ ਜਾ ਸਕਦੀ। ਇਸ ਸੰਬੰਧ ਵਿਚ ਲੇਖਕ ਦਾ ਸੁਝਾਉ ਹੈ ਕਿ ਭਾਸ਼ਾ ਵਿਭਾਗ, ਕੋਸ਼ਕਾਰੀ ਤੇ ਐਨਸਾਈਕਲੋਪੀਡੀਆ ਦਾ ਕੰਮ ਛੱਡ ਦੇਵੇ ਤੇ ਸਰਕਾਰ ਦੀਆਂ ਭਾਸ਼ਾ ਨਾਲ ਸੰਬੰਧਿਤ ਲੋੜਾਂ ਪੂਰਨ ਵਾਲੇ ਕੰਮ-ਕਾਜ ਵੱਲ ਵਧੇਰੇ ਧਿਆਨ ਦੇਵੇ, ਦਫ਼ਤਰਾਂ ਵਿਚ ਪੰਜਾਬੀ ਚਾਲੂ ਕਰਾਉਣ ਦੀ ਸੇਵਾ ਨਿਭਾਏ, ਗੈਜ਼ਿਟੀਅਰ ਤਿਆਰ ਕਰਨ ਵਾਲੇ ਅਮਲੇ ਨਾਲ ਮਿਲ ਕੇ ਸਰਵੇਖਣ ਪੁਸਤਕਾਂ ਤਿਆਰ ਕਰੇ, ਪੰਜਾਬੀ ਟਾਈਪ ਤੇ ਸ਼ਾਰਟਹੈਂਡ ਸਿਖਾਵੇ ਤੇ ਕਵਿਤਾ, ਕਹਾਣੀ, ਇਕਾਂਗੀ-ਮੁਕਾਬਲੇ ਕਰਵਾਏ। ਯੂਨੀਵਰਸਿਟੀਆਂ ਵੀ ਕੋਸ਼ਕਾਰੀ ਤੇ ਐਨਸਾਈਕਲੋਪੀਡੀਆ ਦਾ ਕੰਮ ਛੱਡ ਦੇਣ, ਇਸ ਕੰਮ ਲਈ ਜਾਂ ਤਾਂ ਇਕ ਸੁਤੰਤਰ ਸੰਸਥਾ ਬਣੇ ਜਾਂ ਨਵੇਂ ਖੋਜ-ਕੇਂਦਰ ਦਾ ਇਕ ਵਿਸ਼ੇਸ਼ੱਗ ਵਿਭਾਗ ਇਹ ਕੰਮ ਸੰਭਾਲੇ। ਪੰਜਾਬੀ ਯੂਨੀਵਰਸਿਟੀ, ਆਪਣਾ ਸਾਰਾ ਜ਼ੋਰ ਭਾਸ਼ਾ ਫ਼ੈਕਲਟੀ, ਆਰਟਸ

ਫ਼ੈਕਲਟੀ, ਸਿੱਖਿਆ ਫ਼ੈਕਲਟੀ ਤੇ ਲਲਿਤ ਕਲਾ ਫ਼ੈਕਲਟੀ ਜਾਂ ਇਸ ਤਰ੍ਹਾਂ ਦੀਆਂ ਹੋਰ ਫ਼ੈਕਲਟੀਆਂ ਹੇਠ ਆਉਣ ਵਾਲੇ ਬੋਰਡਾਂ ਨੂੰ ਚਾਹੀਦੀਆਂ ਪਾਠ-ਪੁਸਤਕਾਂ ਤਿਆਰ ਕਰਨ ਤੇ ਕਰਾਉਣ ਉੱਤੇ ਲਾਵੇ; ਗੁਰੂ ਨਾਨਕ ਦੇਵ ਯੂਨੀਵਰਸਿਟੀ ਸਿੱਖ ਸਟਡੀਜ਼ ਤੇ ਪੰਜਾਬ ਸਟਡੀਜ਼ ਵਿਚ ਵਿਸ਼ੇਸ਼ੱਗਤਾ ਪ੍ਰਾਪਤ ਕਰੇ, ਪੰਜਾਬੀ ਅਧਿਆਪਨ, ਸਾਹਿੱਤ ਦੇ ਇਤਿਹਾਸ ਤੇ ਆਲੋਚਨਾ ਵਿਚ ਪ੍ਰਬੀਨਤਾ ਪ੍ਰਾਪਤ ਕਰੇ ਤੇ ਸਾਇੰਸ ਤੇ ਵਣਜ-ਵਪਾਰ ਦੀਆਂ ਪਾਠ-ਪੁਸਤਕਾਂ ਪੰਜਾਬੀ ਵਿਚ ਤਿਆਰ ਕਰੇ, ਪੰਜਾਬ ਰਾਜ ਯੂਨੀਵਰਸਿਟੀ ਪਾਠ-ਪੁਸਤਕ ਬੋਰਡ ਯੂਨੀਵਰਸਿਟੀਆਂ ਦੀਆਂ ਤਿਆਰ ਕੀਤੀਆਂ ਕਿਤਾਬਾਂ ਦੇ ਛਾਪਣ ਤੇ ਵੇਚਣ ਦੀ ਜ਼ਿੰਮੇਵਾਰੀ ਸਾਂਭੇ। ਅਕਾਡਮੀਆਂ ਤੇ ਸਭਾਵਾਂ ਪੁਸਤਕ-ਪੜਚੋਲ ਕਰਨ, ਸਾਹਿੱਤਿਕ ਮਿਲਣੀਆਂ ਤੇ ਕਾਨਫ਼ਰੰਸਾਂ ਕਰਨ, ਸਨਮਾਨ-ਸਮਾਰੋਹ ਕਰਨ ਤੇ ਉੱਤਮ ਸਾਹਿੱਤ ਉੱਤੇ ਇਨਾਮ ਦੇਣ ਦਾ ਕੰਮ ਸਾਂਭਣ। ਨਵਾਂ ਸੱਭਿਆਚਾਰਕ ਖੋਜ-ਕੇਂਦਰ, ਕੋਸ਼, ਹਵਾਲਾ-ਪੁਸਤਕਾਂ, ਉਚੇਰੇ ਵਿਆਕਰਣ, ਭਾਸ਼ਾ ਦੇ ਇਤਿਹਾਸ ਤੇ ਵਿਕਾਸ ਨਾਲ ਸੰਬੰਧਿਤ ਗ੍ਰੰਥ ਤਿਆਰ ਕਰੇ, ਪੰਜਾਬ ਦੇ ਲੋਕ-ਯਾਨ ਦੇ ਸਾਰੇ ਖੇਤਰ ਦੀ ਖੋਜ ਤੇ ਸੰਭਾਲ ਦਾ ਕੰਮ ਹੱਥ ਵਿਚ ਲਵੇ, ਪੁਰਾਣੇ ਖਰੜਿਆਂ ਦੀ ਭਾਲ-ਸੰਭਾਲ, ਸੰਕਲਨ-ਸੰਪਾਦਨ ਤੇ ਪ੍ਰਕਾਸ਼ਨ ਦੇ ਕੰਮ ਸਿਰੇ ਚਾੜ੍ਹੇ, ਸਭਿਆਚਾਰ ਦੇ ਵਿਸ਼ਾਲ ਅੰਤਰ-ਵਿਸ਼ਿਅਕ ਮੈਦਾਨ ਵਿਚ ਉਤਰ ਕੇ, ਸਾਹਿੱਤ ਕਲਾ, ਅਰਥ-ਵਿਗਿਆਨ, ਸਮਾਜ-ਵਿਗਿਆਨ ਤੇ ਇਤਿਹਾਸ ਦੇ ਆਸਰੇ ਨਵੀਆਂ ਵਿਆਖਿਆਵਾਂ ਪੇਸ਼ ਕਰੇ ਤੇ ਵਿਦਵਾਨਾਂ ਨੂੰ ਫ਼ੈਲੋਸ਼ਿਪਾਂ ਦੇ ਕੇ ਆਪਣੇ ਨਾਲ ਜੋੜੇ।

ਕੰਮ ਦੀ ਇਹ ਵੰਡ ਇਕ ਬੁੱਤੇ-ਸਾਰ ਸੁਝਾ ਵਜੋਂ ਦਿੱਤੀ ਜਾ ਰਹੀ ਹੈ—ਕੇਵਲ ਇਸ ਖ਼ਿਆਲ ਨਾਲ ਕਿ ਪੰਜਾਬ ਦੇ ਅਕਾਦਮਿਕ ਹਲਕਿਆਂ ਵਿਚ ਪੰਜਾਬ ਦੇ ਅਸਲ ਖ਼ਜ਼ਾਨੇ ਨੂੰ ਬਚਾਉਣ, ਸਾਂਭਣ, ਪੁਣਨ-ਛਾਣਨ ਤੇ ਵਧਾਉਣ ਵਾਲੇ ਪਾਸੇ ਚੇਤਨਾ ਜਾਗੇ, ਚਰਚਾ ਚੱਲੇ ਤੇ ਕੰਮ ਹੋਵੇ। ਇਸ ਵੰਡ ਦਾ ਇਹ ਮਤਲਬ ਨਹੀਂ ਕਿ ਨਵੇਂ ਸਭਿਆਚਾਰਕ ਕੇਂਦਰ ਦੇ ਹੋਂਦ ਵਿਚ ਆਉਂਦੇ ਸਾਰ, ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਬੇਕਾਰ ਹੋ ਜਾਣ। ਨਹੀਂ, ਯੂਨੀਵਰਸਿਟੀਆਂ ਆਪਣੇ ਅਧਿਆਪਨ ਤੇ ਖੋਜ ਦੇ ਕੰਮ ਨੂੰ ਅੱਗੇ ਵਾਂਗ ਹੀ ਜਾਰੀ ਰੱਖਣਗੀਆਂ, ਕੇਵਲ ਪੰਜਾਬੀ ਭਾਸ਼ਾ, ਸਾਹਿੱਤ, ਸਭਿਆਚਾਰ ਤੇ ਇਨ੍ਹਾਂ ਦੇ ਅਧਿਆਪਨ ਤੇ ਉਚੇਰੀ-ਖੋਜ ਦੇ ਸੰਬੰਧ ਵਿਚ ਹਰ ਯੂਨੀਵਰਸਿਟੀ ਦੀ ਕੋਈ ਨਾ ਕੋਈ ਆਪਣੀ ਵਿਸ਼ੇਸ਼ੱਗਤਾ ਹੋਵੇਗੀ, ਜਿਸ ਲਈ ਉਹ ਪੰਜਾਬ ਵਿਚ ਤੇ ਪੰਜਾਬ ਤੋਂ ਬਾਹਰਵਾਰ ਜਾਣੀ ਜਾਵੇਗੀ। ਜ਼ਰੂਰੀ ਨਹੀਂ ਹੋਵੇਗਾ ਕਿ, ਹੁਣ ਵਾਂਗ, ਹਰ ਯੂਨੀਵਰਸਿਟੀ ਦੇ ਪੰਜਾਬੀ ਤੇ ਪੰਜਾਬੀ ਨਾਲ ਰੱਖਣ ਵਾਲੇ ਹਰ ਕੰਮ ਉੱਤੇ ਮੱਧਮ ਕੁਆਲਿਟੀ ਦਾ ਟਿੱਕਾ ਲੱਗਾ ਹੋਵੇ—ਕੁੱਝ ਪੱਖਾਂ ਵਿਚ ਹਰ ਯੂਨੀਵਰਸਿਟੀ ਨੂੰ ਉੱਤਮਤਾ ਦੇ ਸਿਖਰ ਉੱਤੇ ਪਹੁੰਚਣ ਦਾ ਮੌਕਾ ਮਿਲੇਗਾ। ਇਸ ਤਰ੍ਹਾਂ ਦਾ ਹੰਭਲਾ ਵੱਜਣਾ ਤਾਂ ਹਰ ਮਜ਼ਮੂਨ ਲਈ ਚਾਹੀਦਾ ਹੈ, ਪਰ ਇਸ ਲੇਖ ਰਾਹੀਂ ਮੇਰਾ ਜਤਨ, ਪੰਜਾਬੀ ਭਾਸ਼ਾ, ਸਾਹਿੱਤ ਤੇ ਸਭਿਆਚਾਰ ਦੇ ਹਿਤ ਵਿਚ ਕੋਈ ਦੂਰਦਰਸ਼ੀ ਨੀਤੀ ਅਪਣਾਉਣ ਤੇ ਇਨ੍ਹਾਂ ਬਾਰੇ ਸਦਾ ਚੌਕਸੀ ਵਰਤਦੇ ਰਹਿਣ ਦੀ ਚੇਤਨਾ ਨੂੰ ਟੁੰਬਣ ਦਾ ਹੈ।

ਐਤਕੀਂ ਦੀਆਂ ਚੋਣਾਂ ਵਿਚ, ਲੋਕਾਂ ਵੱਲੋਂ ਪੰਜਾਬ ਦੇ ਰਾਜ-ਭਾਗ ਦੀ ਪੀਂਘ ਝੂਟਣ ਦੀ ਵਾਰੀ ਅਕਾਲੀ ਦਲ ਦੇ ਹੱਕ ਵਿਚ ਕੱਢੀ ਗਈ ਹੈ। ਦਲ ਨੂੰ ਇਹ ਵਾਰੀ ਉਨ੍ਹਾਂ ਵਾਇਦਿਆਂ ਦੇ ਬਦਲੇ ਦਿੱਤੀ ਗਈ ਹੈ, ਜੋ ਉਹ ਸੁਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਕੀਤੇ ਸੰਘਰਸ਼ ਵੇਲੇ, ਸਮੇਂ ਸਮੇਂ, ਖ਼ਾਸ ਕਰ ਕੇ ਚੋਣਾਂ ਵੇਲੇ, ਪੰਜਾਬ ਦੇ ਹਿਤ ਵਿਚ ਕਰਦਾ ਰਿਹਾ ਹੈ। ਇਨ੍ਹਾਂ ਵਾਇਦਿਆਂ ਵਿਚ ਪੰਜਾਬੀ ਦਾ ਹਿਤ ਸਦਾ ਸ਼ਾਮਲ ਰਿਹਾ ਹੈ।

ਲਈ ਦਲ ਪਾਸੋਂ ਪੰਜਾਬ ਦੇ ਭਾਸ਼ਾਈ, ਸਾਹਿੱਤਿਕ ਤੇ ਸਭਿਆਚਾਰਕ ਉੱਧਾਰ ਲਈ ਕਿਸੇ ਇਕਾਗਰ, ਦੂਰ-ਦਰਸ਼ੀ ਤੇ ਪ੍ਰਭਾਵਕਾਰੀ ਯੋਜਨਾ ਦੀ ਆਸ ਰੱਖਣੀ, ਇਕ ਤਰ੍ਹਾਂ ਦਲ ਦੇ ਆਪਣੇ ਵਾਇਦਿਆਂ ਦਾ ਹੀ ਪੁਨਰ-ਸਿਮਰਨ ਕਰਨਾ ਹੈ। ਪਰ ਡਰ ਲੱਗਦਾ ਹੈ ਅਕਾਲੀ ਦਲ ਦੀ ਪਿਛਲੀ ਕਾਰਗੁਜ਼ਾਰੀ ਤੋਂ। ਪੰਜਾਬੀ ਸੂਬੇ ਲਈ ਕੀਤੇ ਸੰਘਰਸ਼ ਦੇ ਬਦਲੇ ਅੱਗੇ ਜਦੋਂ ਵੀ ਲੋਕਾਂ ਨੇ ਅਕਾਲੀ ਦਲ ਨੂੰ ਗੱਦੀ ਉੱਤੇ ਬਿਠਾਇਆ ਹੈ, ਓਦੋਂ ਹੀ ਇਸ ਦੇ ਇਕ ਦੋ ਅਨਪੜ੍ਹ ਜਾਂ ਅੱਧ-ਪੜ੍ਹ ਵਜ਼ੀਰਾਂ ਨੂੰ ਛੱਡ ਕੇ, ਹੋਰ ਕਿਸੇ ਅਕਾਲੀ ਵਜ਼ੀਰ ਨੇ, ਆਪਣੇ ਅਧੀਨ ਕੰਮ ਕਰਦੇ ਸਰਕਾਰੀ ਮਹਿਕਮਿਆਂ ਦੀ ਲਿਖਾ-ਪੜ੍ਹੀ ਵਿਚ ਪੰਜਾਬ ਭਾਸ਼ਾ ਐਕਟ ਅਨੁਸਾਰ, ਪੰਜਾਬੀ ਦੀ ਵਰਤੋਂ ਉੱਤੇ ਜ਼ੋਰ ਨਹੀਂ ਦਿੱਤਾ, ਬਲਕਿ ਅੰਗਰੇਜ਼ੀ ਮਾਧਿਅਮ ਨੂੰ ਹੀ ਪਰਵਾਨ ਕੀਤਾ ਹੈ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਨਾ ਤਾਂ ਦਲ ਦੀ ਸਰਕਾਰ ਭਾਸ਼ਾ ਦੇ ਐਕਟ ਵਿਚ, ਉਲੰਘਣ ਕਰਨ ਵਾਲੇ ਸਰਕਾਰੀ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਸਜ਼ਾ ਦਾ ਭਾਗੀ ਬਣਾਉਣ ਵਾਲੀ ਕੋਈ ਮਦ ਵਧਾ ਸਕੀ (ਕਿਹੜੇ ਮੂੰਹ ਨਾਲ ਵਧਾਉਂਦੀ ?) ਤੇ ਨਾ ਅਧਿਆਪਨ ਤੇ ਪਰੀਖਿਆ ਦੇ ਕੰਮ ਵਿਚ ਅੰਗਰੇਜ਼ੀ ਦੀ ਥਾਂ ਪੰਜਾਬੀ ਮਾਧਿਅਮ ਲਿਆਉਣ ਵਾਲੇ ਪਾਸੇ ਹੀ ਕੋਈ ਕਦਮ ਪੁੱਟ ਸਕੀ। ਅਕਾਲੀ ਦਲ ਪਾਸ ਲੰਗੜਾ ਜਿਹਾ ਬਹਾਨਾ ਹੈ ਕਿ ਅੱਗੇ ਸਾਡੀ ਪਾਰਟੀ ਦੀ ਸਰਕਾਰ, ਕਿਸੇ ਨਾ ਕਿਸੇ ਹੋਰ ਪਾਰਟੀ ਦੇ ਕਿੱਲੇ ਨਾਲ ਬੱਝੀ ਹੁੰਦੀ ਸੀ ਪਰ ਐਤਕੀਂ ਤਾਂ ਲੋਕਾਂ ਨੇ ਇਹ ਕਿੱਲਾ ਵੀ ਪੁੱਟ ਦਿੱਤਾ ਹੈ। ਹੁਣ ਵੇਖਣਾ ਇਹ ਹੈ ਕਿ ਪੰਜਾਬੀ ਲੋਕਾਂ ਦੇ ਕਲਚਰ, ਉਨ੍ਹਾਂ ਦੀ ਰੂਹ ਦੀ ਜ਼ਿੰਦਗੀ ਤੇ ਮੌਤ ਦੇ ਸਵਾਲ ਉੱਤੇ, ਅਕਾਲੀ ਦਲ ਦੀ ਸਰਕਾਰ ਕੁੱਝ ਕਰਨ ਵਾਲੇ ਪਾਸੇ ਤੁਰਦੀ ਹੈ ਕਿ ਅੰਗਰੇਜ਼ੀ ਸਕੂਲਾਂ ਵਿਚ ਪੜ੍ਹੇ ਵਜ਼ੀਰਾਂ ਦੇ ਰੁਅਬ ਅੱਗੇ ਇਕ ਵਾਰੀ ਫੇਰ ਸਿਰ ਨਿਵਾਉਣ ਨੂੰ ਹੀ ਆਪਣੀ ਵੱਡੀ ਕਾਰਗੁਜ਼ਾਰੀ ਸਮਝਦੀ ਹੈ!

# ਪੰਜਾਬੀ ਸਾਹਿੱਤ ਦਾ ਸਮਕਾਲੀ ਦ੍ਰਿਸ਼*

ਕੁਰੂਕਸ਼ੇਤ੍ਰ—ਉਹ ਖੇਤਰ, ਜਿੱਥੇ ਪੁਰਾਣੀ ਦੁਨੀਆ ਦੀ ਸਭ ਤੋਂ ਵੱਡੀ ਤੇ ਭਿਆਨਕ ਜੰਗ ਲੜੀ ਗਈ!

ਅੱਜ, ਜੰਗ ਦੇ ਇਸ ਇਤਿਹਾਸਿਕ ਮੈਦਾਨ ਵਿਚ ਆ ਜੁੜੀਆਂ ਹਨ ਪੰਜਾਬੀ ਵੀਰਾਂ ਤੇ ਵੀਰਾਂਗਣਾਂ ਦੀਆਂ ਵਹੀਰਾਂ, ਜਿਨ੍ਹਾਂ ਨੂੰ ਜੰਗ ਦਾ ਮੈਦਾਨ ਰੱਬ ਦੇਵੇ! ਏਥੇ ਜਿਸ ਕਿਸੇ ਨੂੰ ਪਤਾ ਲੱਗਿਆ ਹੋਵੇਗਾ ਕਿ ਯੂਨੀਵਰਸਿਟੀ ਵਿਚ ਤਿੰਨ ਚਾਰ ਦਿਨ ਪੰਜਾਬੀਆਂ ਦੀ ਛਾਉਣੀ ਪੈਣ ਲੱਗੀ ਹੈ, ਉਸ ਵਿਚਾਰੇ ਦੇ ਤਾਂ ਸੋਤਰ ਜ਼ਰੂਰ ਸੁੱਕੇ ਹੋਣਗੇ। ਪੰਚਾਂਗ ਦੇ ਗਿਆਨੀ ਕਹਿੰਦੇ ਹੋਣਗੇ: 'ਅੱਜ ਕੁਰਛੇਤਰ ਅਤੇ ਪੰਜਾਬੀਆਂ ਦਾ ਇੱਕੋ ਘਰ ਵਿਚ ਵਾਸਾ ਹੋਣ ਵਾਲਾ ਹੈ, ਸ੍ਰੀ ਕ੍ਰਿਸ਼ਨ ਜੀ ਮਹਾਰਾਜ ਭਲੀ ਕਰਨ!'

ਅਜਿਹੀ ਸੰਭਾਵਨਾ ਨੂੰ ਵੇਖ ਕੇ, ਸਾਡੇ ਵੱਲੋਂ ਸਭ ਤੋਂ ਪਹਿਲਾਂ ਨਗਰ-ਨਿਵਾਸੀਆਂ ਨੂੰ ਇਹ ਤਸੱਲੀ ਦੇਣੀ ਬਣਦੀ ਹੈ ਕਿ ਅੱਜ ਦੇ ਪ੍ਰਾਹੁਣਿਆਂ ਤੋਂ ਨਗਰ ਦੇ ਅਮਨ-ਚੈਨ ਨੂੰ ਉੱਕਾ ਕੋਈ ਖ਼ਤਰਾ ਨਹੀਂ ਹੈ। ਅੱਜ ਜਿਹੜੇ ਪੰਜਾਬੀ, ਕੁਰੂਕਸ਼ੇਤ੍ਰ ਦੀ ਵੀਰ-ਭੂਮੀ ਉੱਤੇ ਇਕੱਠੇ ਹੋਏ ਹਨ, ਉਹ ਏਨੇ ਜੁੱਧ-ਵੀਰ ਨਹੀਂ, ਜਿੰਨੇ ਕਲਮ-ਵੀਰ ਹਨ। ਇਹ ਲੋਕ, ਸਿੰਘ-ਨਾਦ ਸੁਣਨ ਜਾਂ ਸੁਣਾਉਣ ਲਈ ਨਹੀਂ ਆਏ, ਬਲਕਿ ਆਪਣੀ ਜ਼ਿੰਦਗੀ ਦੀਆਂ ਕੁੱਝ ਘੜੀਆਂ ਉਸ ਵਾ-ਮੰਡਲ ਵਿਚ ਬਿਤਾਉਣ ਦੀ ਲਾਲਸਾ ਲੈ ਕੇ ਆਏ ਹਨ, ਜਿਸ ਨੂੰ ਕਦੀ ਗੀਤਾ ਦੇ ਗਿਆਨ ਨੇ ਸਰਸ਼ਾਰ ਕੀਤਾ ਹੋਇਆ ਸੀ। ਕਲਮ ਦੇ ਇਨ੍ਹਾਂ ਸਾਰੇ ਸੂਰਮਿਆਂ ਲਈ, ਕੁਰੂਕਸ਼ੇਤ੍ਰ ਦੀ ਇਹ ਫੇਰੀ ਕੇਵਲ ਇਕ ਸਾਹਿੱਤਿਕ ਗੋਸ਼ਟੀ ਵਿਚ ਭਾਗ ਲੈਣ ਲਈ ਕੀਤਾ ਸਫ਼ਰ-ਮਾਤਰ ਨਹੀਂ, ਗਿਆਨ ਦੇ ਇਕ ਪ੍ਰਾਚੀਨ ਮਹਾ ਸਰੋਤ ਦੀ ਯਾਤਰਾ ਹੈ। ਏਥੇ ਸਾਰੇ ਭਾਰਤ ਤੋਂ ਯਾਤਰੀ ਆਉਂਦੇ ਹਨ—ਗਤੀ ਲਈ, ਕਲਿਆਣ ਲਈ, ਚੁਰਾਸੀ ਦੇ ਗੇੜ ਤੋਂ ਖ਼ਲਾਸੀ ਪਾਉਣ ਲਈ। ਮੇਰਾ ਯਕੀਨ ਹੈ ਕਿ ਕਲਮ-ਖੇਤਰ ਦੇ ਜਿਹੜੇ ਸ਼ਾਹਸਵਾਰ ਅੱਜ ਏਥੇ ਪਹੁੰਚੇ ਹਨ, ਇਨ੍ਹਾਂ ਵਿੱਚੋਂ ਇਕ ਵੀ ਆਪਣੀ ਗਤੀ ਜਾਂ ਆਤਮਿਕ ਕਲਿਆਣ ਦੀ ਪ੍ਰਾਪਤੀ ਦੇ ਇਰਾਦੇ ਨਾਲ ਨਹੀਂ ਆਇਆ ਤੇ ਨਾ ਕਿਸੇ ਨੂੰ ਚੁਰਾਸੀ ਤੋਂ ਛੇਤੀ ਛੁਟਕਾਰੇ ਦੀ ਚਿੰਤਾ ਹੀ ਏਥੇ ਲਿਆਈ ਹੈ। ਇਹ ਤਾਂ ਅੱਜ ਸ਼ੁਰੂ ਹੋ ਰਹੇ ਆਪਣੇ ਸਾਹਿੱਤਿਕ ਰੁਝੇਵੇਂ ਦੇ ਨਾਲ ਨਾਲ ਏਥੋਂ ਦੇ ਲੇਖਕਾਂ, ਵਿਦਵਾਨਾਂ ਤੇ ਬੁੱਧੀਜੀਵੀਆਂ ਨਾਲ ਆਪਣੇ ਅਨੁਭਵਾਂ ਤੇ ਅਨੁਭੂਤੀਆਂ ਦਾ ਆਦਾਨ-ਪ੍ਰਦਾਨ ਕਰ ਸਕਣ ਦੀ ਇੱਛਾ ਲੈ ਕੇ ਹਾਜ਼ਰ ਹੋਏ ਹਨ—ਜਿਵੇਂ ਅੱਜ ਤੋਂ ਪੰਜ ਸਦੀਆਂ ਪਹਿਲਾਂ, ਇਕ ਮਹਾ ਪੰਜਾਬੀ, ਗੁਰੂ ਨਾਨਕ ਦੇਵ, ਤਸ਼ਰੀਫ਼ ਲਿਆਏ ਸਨ।

ਸ੍ਰੀ ਕ੍ਰਿਸ਼ਨ ਜੀ ਤੇ ਗੁਰੂ ਨਾਨਕ ਦੇਵ ਜੀ ਦੇ ਪਾਵਨ ਬੋਲ ਜਿਸ ਧਰਤੀ ਦੇ ਵਾ-ਮੰਡਲ

---

* ਭਾਰਤੀ ਸਾਹਿੱਤ ਅਕਾਡਮੀ, ਨਵੀਂ ਦਿੱਲੀ ਦੇ ਸਹਿਯੋਗ ਨਾਲ ਕੁਰੂਕਸ਼ੇਤ੍ਰ ਯੂਨੀਵਰਸਿਟੀ, ਕੁਰੂਕਸ਼ੇਤ੍ਰ ਵਿਚ 22 ਨਵੰਬਰ, 1994 ਨੂੰ ਹੋਏ ਸੈਮੀਨਾਰ ਦਾ ਬੀਜ-ਲੇਖ।

ਵਿਚ ਅਜੇ ਵੀ ਘੁੰਮ ਰਹੇ ਹੋਣ, ਅੱਜ ਉਸ ਵਿਚ, ਭਾਰਤੀ ਸਾਹਿੱਤ ਅਕਾਡਮੀ, ਦਿੱਲੀ ਤੇ ਕੁਰੂਕਸ਼ੇਤ੍ਰ ਯੂਨੀਵਰਸਿਟੀ ਦੀ ਸਾਂਝੀ ਕਿਰਪਾ ਨਾਲ, ਪੰਜਾਬੀ ਲੇਖਕਾਂ ਦੀਆਂ ਤਿੰਨ ਪੀੜ੍ਹੀਆਂ ਪੰਜਾਬੀ ਲਿਖਤ ਦਾ ਲੇਖਾ-ਜੋਖਾ ਕਰਨ ਬੈਠਣਗੀਆਂ।

ਕੀ ਇਹ ਕਹਿਣ ਦੀ ਲੋੜ ਹੈ ਕਿ ਸਾਡੇ ਵਿੱਚੋਂ ਜਿਸ ਨੇ ਵੀ ਬੋਲਣਾ ਹੋਇਆ, ਉਸ ਨੂੰ ਏਥੋਂ ਦੀ ਫ਼ਿਜ਼ਾ ਵਿਚ ਘੁੰਮ ਰਹੇ ਗੌਰਵਮਈ ਬੋਲਾਂ ਦੀ ਲਾਜ ਰੱਖਣੀ ਹੀ ਪਵੇਗੀ ?

## 2

ਜਿਸ ਤਰ੍ਹਾਂ ਦਾ ਭਾਸ਼ਣ ਦੇਣ ਲਈ ਮੈਨੂੰ ਕਿਹਾ ਗਿਆ ਹੈ, ਉਸ ਤਰ੍ਹਾਂ ਦੇ ਭਾਸ਼ਣ ਵਿਚ, ਆਮ ਤੌਰ ਉੱਤੇ, ਗੋਸ਼ਟੀ ਲਈ ਨਿਸਚਿਤ ਕੀਤੇ ਵਿਸ਼ੇ ਦਾ ਤੱਤ-ਸਾਰ ਪੇਸ਼ ਕਰਨ ਦਾ ਰਿਵਾਜ ਹੈ ਜਾਂ ਕੋਈ ਛੋਟੀ-ਮੋਟੀ ਸੇਧ ਦੇਣ ਦਾ। ਅੱਜ ਦਾ ਵਿਸ਼ਾ, ਇਕ ਪਾਸੇ 20ਵੀਂ ਸਦੀ ਦੇ ਮਗਰਲੇ ਅੱਧ ਵਿਚ ਪੰਜਾਬੀ ਜੀਵਨ ਤੇ ਮਾਨਸਿਕਤਾ ਉੱਤੇ ਪਏ ਆਰਥਿਕ, ਸਿਆਸੀ ਤੇ ਵਿਚਾਰਕ ਪ੍ਰਭਾਵਾਂ ਦੀ ਲਗਾਤਾਰ ਚੱਲ ਰਹੀ ਪ੍ਰਕਿਰਿਆ ਦੀ ਕਹਾਣੀ ਪੇਸ਼ ਕਰਨ ਦਾ ਮੌਕਾ ਮੁਹੱਈਆ ਕਰੇਗਾ ਤੇ ਦੂਜੇ ਪਾਸੇ ਸਮੇਂ ਦੀਆਂ ਸਿਰਕੱਢ ਰਚਨਾਵਾਂ ਤੇ ਉਨ੍ਹਾਂ ਦੇ ਰਚਿਆਰਾਂ ਦੀ ਦੇਣ ਦਾ ਲੇਖਾ-ਜੋਖਾ ਕਰਨ ਦਾ। ਅੱਜ, ਜਦੋਂ ਅਸੀਂ ਇੱਕੀਵੀਂ ਸਦੀ ਈਸਵੀ ਦੀਆਂ ਦਲੀਜਾਂ ਉੱਤੇ ਖੜੇ ਹਾਂ, ਅਸਤ ਹੁੰਦੀ ਵੀਹਵੀਂ ਸਦੀ ਦੇ ਪੰਜਾਬ ਦੀ ਸਾਹਿੱਤਿਕ ਕਾਰਗੁਜ਼ਾਰੀ ਉੱਤੇ ਪਿੱਛਲ-ਝਾਤ ਮਾਰਨੀ, ਅਗਲੇ ਦਿੱਸਹੱਦਿਆਂ ਨੂੰ ਵਧੇਰੇ ਸਪਸ਼ਟਤਾ ਨਾਲ ਵੇਖਣ ਤੇ ਪ੍ਰਸੰਗਿਕ ਬਣਾਉਣ ਦਾ ਬੜਾ ਲਾਭਦਾਇਕ ਜਤਨ ਸਾਬਤ ਹੋ ਸਕਦੀ ਹੈ। ਇਹੀ ਨਹੀਂ, ਇੱਕੋ ਮੰਚ ਉੱਤੇ ਨਵੇਂ ਅਤੇ ਤਜਰਬੇਕਾਰ ਲੇਖਕਾਂ ਦੀ ਮਨੁੱਖੀ ਸੰਗਲੀ, ਜਦੋਂ ਆਪਣੇ ਮੂੰਹੋਂ ਪੰਜਾਬੀ ਜੀਵਨ ਤੇ ਸਾਹਿੱਤ ਦੇ ਰਲਵੇਂ ਵਿਕਾਸ, ਨਵੀਆਂ ਸ਼ੈਲੀਆਂ ਤੇ ਤਕਨੀਕੀ ਜੁਗਤਾਂ ਤੇ ਵਿਧੀਆਂ ਦੇ ਪ੍ਰਵੇਸ਼ ਤੇ ਪ੍ਰਯੋਗ ਅਤੇ ਪਰਿਸਥਿਤੀਆਂ ਤੇ ਸ਼ਖ਼ਸੀਅਤਾਂ ਦੇ ਉਪਜਾਊ ਪ੍ਰਭਾਵਾਂ ਦੀਆਂ ਬਾਤਾਂ ਪਾਵੇਗੀ, ਤਾਂ ਕੀ ਸਾਡੇ ਨਵੇਂ ਲੇਖਕ ਇਸ ਮੌਕੇ ਤੋਂ ਕਾਫ਼ੀ ਸਿੱਖਣਜੋਗ ਸਾਮੱਗਰੀ ਨਾਲ ਆਪਣੀਆਂ ਝੋਲੀਆਂ ਨਹੀਂ ਭਰ ਸਕਣਗੇ ?

ਮੈਂ ਸਾਹਿੱਤ ਨੂੰ ਚੁਪਾਸੀਂ ਪੱਸਰੇ ਜੀਵਨ ਤੋਂ ਸੁਤੰਤਰ ਹੋ ਕੇ ਵਿਗਸਣ ਵਾਲੀ ਵਸਤ ਨਹੀਂ ਮੰਨਦਾ। ਜਿਵੇਂ ਬੋਣਿਆਂ ਦੀਆਂ ਚਪਲ ਉਂਗਲਾਂ ਤਾਣੇ-ਪੇਟੇ ਦੇ ਜੋੜ-ਤੋੜ ਨਾਲ, ਆਪਣੀ ਤਾਣੀ ਵਿਚ ਬੇਹੱਦ ਖ਼ੂਬਸੂਰਤ ਦ੍ਰਿਸ਼ ਜਾਂ ਮੂਰਤਾਂ ਪੈਦਾ ਕਰ ਲੈਂਦੀਆਂ ਹਨ, ਉਵੇਂ ਹੀ ਸਾਹਿੱਤਕਾਰ ਵੀ ਸਮਾਜਿਕ ਤਾਣੇ-ਪੇਟੇ ਦੀ ਵਿਉਂਤਬੰਦੀ ਨਾਲ ਅਤਿਅੰਤ ਮਨਮੋਹਕ ਰਚਨਾਵਾਂ ਉਪਜਾ ਲੈਂਦੇ ਹਨ। ਇਨ੍ਹਾਂ ਜੀਉਂਦੀਆਂ, ਧੜਕਦੀਆਂ, ਮੂੰਹੋਂ-ਬੋਲਦੀਆਂ ਉਪਜਾਂ ਦੇ ਤਾਣੇ-ਪੇਟੇ ਦੀ ਪ੍ਰਕਿਰਤੀ, ਵਿਉਂਤਬੰਦੀ ਤੇ ਗੁੱਝੇ ਅਰਥਾਂ, ਆਦਿ ਬਾਰੇ ਲੇਖਕਾਂ ਦੇ ਮੂੰਹੋਂ ਪ੍ਰਮਾਣਿਕ ਸੂਚਨਾਵਾਂ ਦਾ ਮਿਲਨਾ, ਸੁਆਦਲਾ ਹੀ ਨਹੀਂ, ਰਚਨਾਤਮਕ ਰੁਝੇਵਾਂ ਵੀ ਹੈ ਤੇ ਇਸ ਰੁਝੇਵੇਂ ਵਿਚ ਸਾਨੂੰ ਸਾਰਿਆਂ ਨੂੰ ਸਾਂਝੀਵਾਲ ਬਣਾਉਣਗੇ ਸਾਡੇ ਉਹ ਵਿਦਵਾਨ ਜੋ ਤਿੰਨਾਂ ਦਿਨਾਂ ਉੱਤੇ ਫੈਲੇ ਇਸ ਸੈਮੀਨਾਰ ਵਿਚ ਵੱਖ ਵੱਖ ਪੱਖਾਂ ਉੱਤੇ ਭਰਪੂਰ ਚਾਨਣ ਪਾਉਣਗੇ।

ਸਾਹਿੱਤਿਕ ਸਰਵੇਖਣ ਕਿਸੇ ਤਰ੍ਹਾਂ ਦਾ ਵੀ ਹੋਵੇ, ਅਨੋਭੜ ਆਲੋਚਕ ਹੱਥ ਪਾਵੇਗਾ ਤਾਂ ਲੇਖਕਾਂ ਤੇ ਪੁਸਤਕਾਂ ਦੀ ਇਕ ਗੰਜੀ ਜਿਹੀ ਸੂਚੀ ਤਿਆਰ ਕਰ ਕੇ ਸਾਡੇ ਮੱਥੇ ਮਾਰੇਗਾ, ਪਰ ਹੰਢਿਆ ਹੋਇਆ ਵਿਦਵਾਨ ਇਸੇ ਸਰਵੇਖਣ ਨੂੰ, ਵਿਅਕਤੀ ਤੇ ਸਮਾਜ ਦੇ ਅਨੇਕ-ਪਰਤੀ, ਵਿਗਸਦੇ ਤੇ ਬਦਲਦੇ ਜੀਵਨ ਦੇ ਸਾਂਝੇ ਪ੍ਰੇਰਕ ਸੂਤਰ ਲੱਭ ਕੇ, ਸਾਰੀ ਪ੍ਰਾਪਤ ਸਾਮੱਗਰੀ ਨੂੰ, ਕਿਸੇ ਪਰਵਾਨ ਵਿਧੀ ਰਾਹੀਂ ਵਿਆਖਿਆਉਣ ਦਾ ਸਾਧਨ ਬਣਾ[illegible]

ਜੇ ਇਕ ਵਿਦਵਾਨ ਸਾਹਿੱਤਿਕ ਸਾਮੱਗਰੀ ਦੇ ਵਿਕਾਸ ਨੂੰ ਸਮਾਜ-ਸ਼ਾਸਤ੍ਰੀ ਦ੍ਰਿਸ਼ਟੀ ਤੋਂ ਵਿਆਖਿਆਏਗਾ ਤਾਂ ਹੋ ਸਕਦਾ ਹੈ ਕੋਈ ਦੂਜਾ ਮਨੋ-ਵਿਗਿਆਨੀ ਕਸਵੱਟੀ ਵਰਤਣੀ ਚਾਹੇ, ਪਰ ਦੁਹਾਂ ਦਾ ਜਤਨ ਇਹ ਹੋਵੇਗਾ ਕਿ ਉਨ੍ਹਾਂ ਦੀ ਅਪਣਾਈ ਹੋਈ ਕਸਵੱਟੀ ਸਾਰੇ ਵਿਕਾਸ ਉੱਤੇ ਇਕਸਾਰ ਲਾਗੂ ਹੋਵੇ। ਫ਼ਰਜ਼ ਕਰੋ, ਕਿਸੇ ਨੇ ਸਾਹਿੱਤ ਉੱਤੇ ਪ੍ਰਭਾਵਾਂ ਦੀ ਕਹਾਣੀ ਪਾਉਣੀ ਹੈ ਤਾਂ ਉਸ ਨੂੰ ਆਪਣੀ ਦ੍ਰਿਸ਼ਟੀ ਦੇਸ ਤੋਂ ਬਾਹਰ ਤਕ ਲਿਜਾਣੀ ਪਵੇਗੀ। ਮਿਸਾਲ ਵਜੋਂ, ਜੇ ਕਿਸੇ ਨੇ ਭਾਈ ਵੀਰ ਸਿੰਘ ਤੋਂ ਲੈ ਕੇ ਪਾਸ਼ ਤਕ ਦੇ ਪੰਜਾਬੀ ਸਾਹਿੱਤ ਵਿੱਚੋਂ ਪਿਆਰ-ਭਾਵਨਾ ਦੇ ਬਦਲਦੇ ਪਰਿਪੇਖਾਂ ਨੂੰ ਪ੍ਰਮਾਣਿਤ ਕਰਨਾ ਹੋਵੇ ਤੇ ਉਸ ਦੀ ਰਚਨਾ ਪਾਠਕ ਨੂੰ ਅਧਿਆਤਮਿਕ ਰਹੱਸਵਾਦ, ਰੋਮਾਨਸਵਾਦ, ਸੂਹਜਵਾਦ, ਸਮਾਜਵਾਦ, ਸਰੀਰਿਕ ਸੁਆਦਵਾਦ ਜਾਂ ਅਨੁਭਵਵਾਦ ਤੇ ਸਨਕੀ-ਸ੍ਵਾਰਥਵਾਦ ਵਰਗੀਆਂ ਦੇਸੀ ਤੇ ਬਦੇਸੀ ਦਾਰਸ਼ਨਿਕ-ਸਾਹਿੱਤਿਕ-ਸਭਿਆਚਾਰਕ ਲਹਿਰਾਂ ਵਿੱਚੋਂ ਨਹੀਂ ਲੰਘਾਉਂਦਾ ਤੇ ਸਾਹਿੱਤ ਨੂੰ ਸਮਾਜ ਨਾਲ ਹਮਕਦਮ ਹੁੰਦਿਆਂ ਨਹੀਂ ਵਿਖਾਉਂਦਾ ਤਾਂ ਬੁੱਧੀਮਾਨ ਪਾਠਕ ਦੀ ਤ੍ਰੇਹ ਪੂਰੀ ਤਰ੍ਹਾਂ ਸ਼ਾਂਤ ਨਹੀਂ ਹੋਵੇਗੀ।

ਜਿਸ ਸਮੇਂ ਦੇ ਪੰਜਾਬੀ ਸਾਹਿੱਤ ਉੱਤੇ ਡੂੰਘੀ ਨਜ਼ਰ ਮਾਰਨ ਲਈ ਅਸੀਂ ਏਥੇ ਜੁੜੇ ਹਾਂ, ਉਸ ਵਿਚ ਪੱਛਮੀ ਦੁਨੀਆ ਦੀ ਬੁੱਧੀ ਤੇ ਤਹਿਜ਼ੀਬ ਦਾ ਝੰਡਾ ਸਾਰੀ ਪੂਰਬੀ ਦੁਨੀਆ ਉੱਤੇ ਲਹਿਰਾਉਂਦਾ ਰਿਹਾ ਹੈ। ਧਾਰਮਿਕ ਵਿਸ਼ਵਾਸ, ਦਾਰਸ਼ਨਿਕ ਮਾਨਤਾਵਾਂ, ਸਦਾਚਾਰ ਤੇ ਸਭਿਆਚਾਰ—ਗੱਲ ਕੀ, ਸਮੁੱਚੇ ਸਮਾਜਿਕ ਢਾਂਚੇ ਦਾ ਕੋਈ ਵੀ ਭਾਗ, ਇਸ ਝੰਡੇ ਦੇ ਪ੍ਰਭਾਵ ਤੋਂ ਪੂਰੀ ਤਰ੍ਹਾਂ ਬਚ ਨਹੀਂ ਸਕਿਆ, ਪਰ ਇਸ ਦਾ ਮਤਲਬ ਇਹ ਨਹੀਂ ਕਿ ਇਸ ਸਮੇਂ ਵਿਚ ਪੂਰਬ, ਪੱਛਮ ਬਣ ਗਿਆ ਸੀ ਜਾਂ ਪੰਜਾਬ ਤੇ ਬਰਤਾਨੀਆ ਜਾਂ ਅਮਰੀਕਾ ਜਾਂ ਕੈਨੇਡਾ ਵਿਚ ਕੋਈ ਫ਼ਰਕ ਨਹੀਂ ਸੀ ਰਿਹਾ। ਦੁਨੀਆ ਵਿਚ ਇਕਸਾਰਤਾ ਤੇ ਇਕਰੂਪਤਾ ਲਿਆਉਣ ਵਾਲੇ ਬਲਵਾਨ, ਸਿੱਧੇ ਤੇ ਟੇਢੇ ਸਾਧਨਾਂ ਦੀ ਦ੍ਰਿਸ਼ਟ ਤੇ ਅਦ੍ਰਿਸ਼ਟ ਕ੍ਰਿਆਸ਼ੀਲਤਾ ਦੇ ਬਾਵਜੂਦ, ਪੰਜਾਬ ਅਜੇ ਵੀ ਪੰਜਾਬ ਹੈ ਅਤੇ ਬੰਗਾਲ ਤੇ ਤਮਿਲਨਾਡੂ ਅਜੇ ਵੀ ਬੰਗਾਲ ਤੇ ਤਮਿਲਨਾਡੂ ਹਨ ਅਤੇ ਜਿਵੇਂ ਕਦੀ ਪਹਿਲਾਂ ਪੰਜਾਬੀ, ਬੰਗਲਾ ਤੇ ਤਮਿਲ ਭਾਸ਼ਾਵਾਂ ਹੋਰ ਕਿਸੇ ਵੀ ਪ੍ਰਗਟਾਇਕ ਸਾਧਨ ਨਾਲੋਂ ਵੱਧ, ਠੇਠ ਪੰਜਾਬੀਪੁਣੇ, ਬੰਗਾਲੀਪੁਣੇ ਤੇ ਤਮਿਲਪੁਣੇ ਦੀਆਂ ਸੂਚਕ ਹੁੰਦੀਆਂ ਸਨ, ਬਿਲਕੁਲ ਉਵੇਂ ਹੀ, ਅੱਜ ਵੀ ਹਨ। ਫ਼ਰਕ ਸਿਰਫ਼ ਇਹ ਹੈ ਕਿ ਜਿਵੇਂ ਅਸੀਂ ਆਪਣੇ ਨਿਤ ਦੇ ਜੀਵਨ ਵਿਚ ਪੱਛਮੀ ਤਕਨੀਕ ਦੀਆਂ ਕਾਢਾਂ, ਮਸਲਨ, ਮੋਟਰ ਕਾਰ, ਸਕੂਟਰ, ਟੈਲੀਫ਼ੋਨ, ਟੈਲੀਵਿਯਨ, ਆਦਿ ਜਿਉਂ ਦੀਆਂ ਤਿਉਂ ਅਪਣਾ ਲਈਆਂ ਹਨ, ਤਿਵੇਂ ਹੀ ਕੁੱਝ ਹਾਲਤਾਂ ਵਿਚ, ਸਾਡੇ ਦੇਸੀ ਸਾਹਿੱਤਕਾਰ, ਸਾਹਿੱਤ ਦੇ ਰੂਪ ਤੇ ਵਸਤੂ ਨੂੰ, ਸਮੇਤ ਉਨ੍ਹਾਂ ਦੇ ਪਿੱਛੇ ਕੰਮ ਕਰ ਰਹੇ ਫ਼ਲਸਫ਼ੇ ਦੇ, ਜਿਉਂ ਦੇ ਤਿਉਂ ਅਪਣਾਉਣ ਦੀ ਕਾਹਲ ਕਰਦੇ ਦਿੱਸਦੇ ਹਨ। ਜੰਮਣ-ਪੀੜਾਂ ਦੇ ਪਿੱਛੋਂ ਜਿਸ ਬਾਲ ਨੇ ਪੰਜਾਬ ਦੀ ਆਪਣੀ ਕੁੱਖ ਵਿੱਚੋਂ ਜਨਮ ਲੈਣਾ ਸੀ, ਉਸ ਦੀ ਥਾਂ ਪਲਿਆ-ਪਲਾਇਆ ਗੋਦ ਵਿਚ ਲੈ ਲੈਣ ਵਾਲੀ ਸਾਹਿੱਤਿਕ ਘਟਨਾ ਹੁਣ ਦੁਰਲੱਭ ਨਹੀਂ ਰਹੀ। ਇਸ ਸੰਬੰਧ ਵਿਚ ਨਿਰੋਲ ਪੱਛਮੀ ਸਮਾਜ ਵਿੱਚੋਂ ਚੁੱਕੀਆਂ ਸਥਿਤੀਆਂ ਤੇ ਪੱਛਮੀ ਅਨੁਭਵਾਂ ਤੋਂ ਪੈਦਾ ਹੋਏ ਜਜ਼ਬਾਤੀ ਪ੍ਰਤਿਕਰਮਾਂ ਤੇ ਕਾਮ-ਕ੍ਰੀੜਾ ਦੇ ਨਿਰਵਸਤਰ ਦ੍ਰਿਸ਼ਾਂ ਨੂੰ ਨਿਸੰਗ ਹੋ ਕੇ ਖੁੱਲ੍ਹਮ-ਖੁੱਲ੍ਹਾ ਪੇਸ਼ ਕਰਨ ਵਰਗੀਆਂ ਮਿਸਾਲਾਂ ਉੱਤੇ ਉਂਗਲ ਰੱਖੀ ਜਾ ਸਕਦੀ ਹੈ। ਇਸੇ ਤਰ੍ਹਾਂ, ਪੱਛਮੀ ਸੋਚ-ਵਿਧੀਆਂ ਨੂੰ ਪ੍ਰਗਟਾਉਣ ਵਾਲੀਆਂ ਭਾਸ਼ਾਈ ਘਾੜਤਾਂ ਦੇ ਪ੍ਰਭਾਵ ਹੇਠ ਪੰਜਾਬੀ ਭਾਸ਼ਾ ਦੀ ਸ਼ਬਦ ਬੀੜਨ ਦੀ ਜੁਗਤ ਜਾਂ ਵਾਕ ਵਿਉਂਤਣ ਦੇ ਢੰਗ ਨੂੰ ਉਲੰਘਣ ਦੀਆਂ ਅਨੇਕ ਮਿਸਾਲਾਂ ਮਿਲ ਜਾਂਦੀਆਂ ਹਨ। ਜੋ ਚੀਜ਼ ਅਜੇ ਸਾਡੀ ਮਾਨਸਿਕਤਾ ਦਾ ਅਨਿੱਖੜ ਅੰਗ ਨਹੀਂ ਬਣੀ, ਉਸ ਨੂੰ ਸਾਹਿੱਤਿਕ ਭ[illegible]

ਸਾਡੇ ਸਾਹਮਣੇ ਪਰੋਸਣਾ ਕੱਚਘਰੜ ਤੇ ਆਲਸ-ਮਾਰੀਆਂ ਕਲਮਾਂ ਦਾ ਕੰਮ ਹੁੰਦਾ ਹੈ। ਏਸ਼ੀਆ ਤੇ ਅਫ਼ਰੀਕਾ ਦੇ ਅਨੇਕ ਖੇਤਰੀ ਸਾਹਿੱਤਾਂ ਵਿਚ ਢੇਰ ਸਾਰੀ ਅਜਿਹੀ ਰਚਨਾ ਜਨਮ ਲੈ ਚੁੱਕੀ ਹੈ ਜੋ ਆਪਣੀ ਠੇਠ ਕਲਚਰ ਦੀ ਧਰਤੀ ਵਿੱਚੋਂ ਉੱਗ ਕੇ ਉਸ ਦੀ ਪੂਰੀ ਨੁਮਾਇੰਦਗੀ ਕਰਨ ਦੀ ਥਾਂ, ਕਿਸੇ ਬੇਜੜ੍ਹੀ ਜੀਵਨ-ਸ਼ੈਲੀ ਦਾ ਦਰਪਣ ਬਣੀ ਹੋਈ ਹੈ। ਕਿੰਨਾ ਚੰਗਾ ਹੋਵੇ ਜੇ ਇਸ ਸੈਮੀਨਾਰ ਵਿਚ ਭਾਗ ਲੈਣ ਵਾਲੇ ਵਿਦਵਾਨ, ਪੰਜਾਬੀ ਸਾਹਿੱਤ ਵਿੱਚੋਂ ਮਿਸਾਲਾਂ ਦੇ ਕੇ ਇਹ ਦ੍ਰਿੜ੍ਹ ਕਰਾਉਣ ਕਿ ਭਾਸ਼ਾ ਵਾਂਗ, ਸਾਹਿੱਤ ਵੀ, ਓਦੋਂ ਹੀ 'ਪੰਜਾਬੀ' ਜਾਂ 'ਬੰਗਾਲੀ' ਜਾਂ 'ਤਮਿਲ' ਅਖਵਾਉਣ ਦਾ ਹੱਕਦਾਰ ਬਣਦਾ ਹੈ, ਜਦੋਂ ਉਸ ਦੀਆਂ ਜੜ੍ਹਾਂ, ਕ੍ਰਮਵਾਰ, ਠੇਠ ਪੰਜਾਬੀ, ਠੇਠ ਬੰਗਾਲੀ, ਜਾਂ ਠੇਠ ਤਮਿਲ ਮਾਨਸਿਕਤਾ ਵਿਚ ਲੱਗੀਆਂ ਹੋਈਆਂ ਹੋਣ। ਸਾਰੀ ਦੁਨੀਆ ਦੇ ਗ਼ੈਰ-ਪੰਜਾਬੀ, ਪੰਜਾਬੀ ਲੇਖਕਾਂ ਦੀਆਂ ਲਿਖੀਆਂ ਕਹਾਣੀਆਂ ਜਾਂ ਨਾਵਲ ਬੜੇ ਸ਼ੌਕ ਨਾਲ ਪੜ੍ਹਨਗੇ ਜੇ ਉਨ੍ਹਾਂ ਨੂੰ ਇਨ੍ਹਾਂ ਕਹਾਣੀਆਂ ਜਾਂ ਨਾਵਲਾਂ ਰਾਹੀਂ, ਠੇਠ ਪੰਜਾਬੀ ਸੁਭਾ ਵਾਲੇ ਵਿਲੱਖਣ ਪਾਤਰਾਂ ਨਾਲ ਮੁਲਾਕਾਤ ਹੋਵੇ। ਪਰ ਜੇ ਪੰਜਾਬੀ ਕਹਾਣੀ ਜਾਂ ਨਾਵਲ ਵਿਚ ਬਦੇਸੀ ਪਾਠਕ ਦਾ ਵਾਹ ਅੰਗਰੇਜ਼ ਜਾਂ ਅਮਰੀਕੀ ਪਾਤਰਾਂ ਦੇ ਚਰਬਿਆਂ ਨਾਲ ਹੀ ਪੈਂਦਾ ਹੋਵੇ ਤਾਂ ਉਹ ਕਿਤਾਬ ਨੂੰ ਵਗਾਹ ਕੇ ਪਰ੍ਹਾਂ ਸੁੱਟ ਦੇਣਗੇ। ਇਸੇ ਤਰ੍ਹਾਂ, ਜਿਸ ਨੂੰ ਕਵਿਤਾ ਦਾ ਸ਼ੌਕ ਹੈ, ਜੇ ਉਸ ਨੂੰ ਪੰਜਾਬੀ ਕਵਿਤਾ ਦੇ ਅਨੁਵਾਦ ਵਿੱਚੋਂ ਵੀ ਉਹ ਪ੍ਰਮਾਣਿਕ ਟੁਣਕਾਰ ਨਹੀਂ ਸੁਣਦੀ, ਜੋ ਸਾਨੂੰ ਆਪ ਆਪਣੇ ਲੋਕ-ਗੀਤਾਂ ਜਾਂ ਬਾਬਾ ਫ਼ਰੀਦ, ਜਾਂ ਪੂਰਨ ਸਿੰਘ ਜਾਂ ਧਨੀ ਰਾਮ ਚਾਤ੍ਰਿਕ ਜਾਂ ਸ਼ਿਵ ਕੁਮਾਰ ਵਿੱਚੋਂ ਮਿਲਦੀ ਹੈ ਤਾਂ ਸਾਡੀ ਕਵਿਤਾ ਬੜੇ ਘੱਟ ਪਾਠਕਾਂ ਨੂੰ ਖਿੱਚ ਪਾ ਸਕੇਗੀ। ਸਾਹਿੱਤ ਕਿਸੇ ਕਾਰਖ਼ਾਨੇ ਵਿੱਚੋਂ ਨਿਕਲੀ ਸਮਾਨ ਠੱਪੇ ਵਾਲੀ ਉਦਯੋਗਿਕ ਵਸਤ ਨਹੀਂ ਹੁੰਦਾ, ਇਕ ਵੱਖਰੀ ਸ਼ਨਾਖ਼ਤ ਵਾਲੀ ਅਨੁਭੂਤੀ ਦੀ ਉਪਜਾਈ ਹੋਈ, ਵੱਖਰੀ ਸ਼ਨਾਖ਼ਤ ਵਾਲੀ ਉਪਜ ਹੁੰਦੀ ਹੈ। ਭਾਰਤ ਦੇ ਖੇਤਰੀ ਕਲਚਰ, ਬੜੀਆਂ ਨਰੋਈਆਂ ਕੀਮਤਾਂ ਵਾਲੇ ਹਨ ਤੇ ਇਨ੍ਹਾਂ ਦੀ ਆਪਣੀ ਵਿਲੱਖਣ ਸ਼ਨਾਖ਼ਤ ਹੈ। ਕਿਸੇ ਵੀ ਲੇਖਕ ਨੂੰ ਆਪਣੀ ਇਹ ਸ਼ਨਾਖ਼ਤ ਗਵਾਉਣੀ ਨਹੀਂ ਚਾਹੀਦੀ। ਇਹ ਸਲਾਹ ਮੈਂ ਸਿਰਫ਼ ਪੰਜਾਬੀ ਲੇਖਕਾਂ ਨੂੰ ਹੀ ਨਹੀਂ ਦੇਂਦਾ, ਆਪਣੇ ਹਰਿਆਣੇ ਜਾਂ ਹਿਮਾਚਲ ਦੇ ਲੇਖਕ-ਦੋਸਤਾਂ ਨੂੰ ਵੀ ਦੇਣੀ ਚਾਹੁੰਦਾ ਹਾਂ। ਇਨ੍ਹਾਂ ਦੁਹਾਂ ਰਾਜਾਂ ਨੇ ਹਿੰਦੀ ਭਾਸ਼ਾ ਨੂੰ ਆਪਣੇ ਖੇਤਰੀ ਰਾਜਾਂ ਦੀ ਰਾਜ-ਭਾਸ਼ਾ ਬਣਾਇਆ ਹੋਇਆ ਹੈ। ਉਨ੍ਹਾਂ ਦਾ ਰਚਿਆ ਸਾਹਿੱਤ ਓਨਾ ਚਿਰ ਹਰਿਆਣਵੀ ਜਾਂ ਹਿਮਾਚਲੀ ਨਹੀਂ ਅਖਵਾ ਸਕਦਾ, ਜਿੰਨਾ ਚਿਰ ਉਹ ਬਾਵਜੂਦ ਪ੍ਰਾਚੀਨ ਭਾਰਤੀ ਜਾਂ ਆਧੁਨਿਕ ਪੱਛਮੀ ਪ੍ਰਭਾਵਾਂ ਦੀ ਵਿਆਪਕਤਾ ਦੇ, ਹਰਿਆਣੇ ਜਾਂ ਹਿਮਾਚਲ ਦੇ ਧੁਰ ਅੰਦਰਲੇ ਤੇ ਬਾਕੀ ਦੁਨੀਆ ਨਾਲੋਂ ਵੱਖਰੇ ਨਿਜ ਨੂੰ, ਦੁਨੀਆ ਦੇ ਸਾਹਮਣੇ ਪੇਸ਼ ਨਹੀਂ ਕਰਦਾ।

ਖ਼ੁਸ਼ੀ ਦੀ ਗੱਲ ਹੈ ਕਿ ਜਿਨ੍ਹਾਂ ਵਿਦਵਾਨਾਂ ਨੇ ਇਸ ਸੈਮੀਨਾਰ ਲਈ ਪੇਪਰ ਤਿਆਰ ਕੀਤੇ ਹਨ, ਉਹ ਆਪੋ-ਆਪਣੇ ਖੇਤਰਾਂ ਦੇ ਮਾਹਿਰ ਹਨ ਤੇ ਜਿਵੇਂ ਕਿ ਆਪ ਖ਼ੁਦ ਵੇਖ ਲਵੋਗੇ ਉਨ੍ਹਾਂ ਨੇ ਆਪਣੇ ਜ਼ਿੰਮੇ ਲੱਗੀ ਸੇਵਾ ਨਿਭਾਉਣ ਵਿਚ ਕਾਫ਼ੀ ਜਾਨ ਮਾਰੀ ਹੈ। ਇਸ ਲਈ ਮੈਂ ਉਨ੍ਹਾਂ ਹੀ ਵਿਸ਼ਿਆਂ ਨੂੰ, ਜਿਨ੍ਹਾਂ ਉੱਤੇ ਮੇਰੇ ਨਾਲੋਂ ਕਿਤੇ ਵੱਧ ਜਾਣਕਾਰੀ ਰੱਖਣ ਵਾਲੇ ਵਿਦਵਾਨ ਆਪਣੀ ਸੋਚ ਦੇ ਨਤੀਜੇ ਸਾਡੇ ਨਾਲ ਸਾਂਝੇ ਕਰਨਗੇ, ਆਪਣੇ ਧਿਆਨ ਦਾ ਪਾਤਰ ਬਣਾ ਕੇ ਦੁਹਰ ਪਾਉਣ ਦੀ ਥਾਂ, ਸਿੱਧੇ ਪ੍ਰਸੰਗ ਤੋਂ ਕੁੱਝ ਹਟਵੀਂ ਇਕ ਜ਼ਰੂਰੀ ਸਮੱਸਿਆ ਦੀ ਚਰਚਾ ਕਰ ਲੈਣ ਦੀ ਆਗਿਆ ਚਾਹੁੰਦਾ ਹਾਂ, ਜਿਸ ਨਾਲ ਸਾਹਿੱਤ ਦੇ ਰਚਿਆਰਾਂ ਤੇ ਰਸੀਆਂ ਦਾ ਇੱਕੋ ਜਿਹਾ ਨਿਕਟੀ ਸਰੋਕਾਰ ਹੋਣਾ ਚਾਹੀਦਾ ਹੈ।

ਇਹ ਸਮੱਸਿਆ ਹੈ ਮੌਜੂਦਾ ਹਾਲਾਤ ਵਿਚ ਪੰਜਾਬੀ ਭਾਸ਼ਾ ਦੀ ਵੱਖਰੀ ਹਸਤੀ ਨੂੰ ਦਰਪੇਸ਼

ਕੁੱਝ ਖ਼ਤਰਿਆਂ ਨੂੰ ਟਾਲਣ ਦੀ। ਮੇਰੀ ਜਾਚੇ ਇਹ ਖ਼ਤਰੇ ਗੰਭੀਰ ਹਨ ਤੇ ਘਾਤਕ ਸਾਬਤ ਹੋ ਸਕਦੇ ਹਨ। ਮੈਂ ਇਨ੍ਹਾਂ ਖ਼ਤਰਿਆਂ ਦੀ ਨਿਸ਼ਾਨਦਿਹੀ ਇਸ ਤਰ੍ਹਾਂ ਕਰਦਾ ਹਾਂ :

(1) ਆਪਣੇ ਪੰਜਾਬੀ-ਭਾਸ਼ੀ ਭਰਾਵਾਂ ਵੱਲੋਂ ਖ਼ਤਰਾ;
(2) ਆਪਣੇ ਹੋਰ ਦੇਸੀ ਭਾਈਆਂ ਤੋਂ ਖ਼ਤਰਾ; ਅਤੇ
(3) ਆਲਮੀ ਪੱਧਰ ਦੇ ਪੱਛਮੀ, ਤਕਨੀਕ-ਆਧਾਰਿਤ ਕਲਚਰ ਦੀ ਵਾਹਕ ਭਾਸ਼ਾ, ਅੰਗਰੇਜ਼ੀ ਤੋਂ ਖ਼ਤਰਾ।

ਅਜੇ ਤਕ, ਪੰਜਾਬੀ-ਹਿਤੈਸ਼ੀ ਲੋਕਾਂ ਵੱਲੋਂ, ਇਨ੍ਹਾਂ ਖ਼ਤਰੇ ਵਾਲੀਆਂ ਧਿਰਾਂ ਵੱਲੋਂ ਪੰਜਾਬੀ ਭਾਸ਼ਾ ਦੀ ਹਸਤੀ ਨੂੰ ਲੱਗ ਰਹੇ ਖੋਰੇ ਦੀ ਠੀਕ ਥਾਹ ਪਾਉਣ ਵਾਲੇ ਪਾਸੇ ਕੋਈ ਕਦਮ ਨਹੀਂ ਚੁੱਕਿਆ ਗਿਆ। ਖ਼ਤਰੇ ਦਾ ਮੁਕਾਬਲਾ ਕਰਨ ਲਈ ਖ਼ਤਰੇ ਦੇ ਮੇਚ ਦਾ ਕੋਈ ਸੰਗਠਿਤ ਜਾਂ ਯੋਜਨਾਬੱਧ ਉਪਰਾਲਾ ਹੋਣਾ ਜ਼ਰੂਰੀ ਹੁੰਦਾ ਹੈ। ਮੇਰੀ ਇੱਛਾ ਹੈ ਕਿ ਅੱਜ ਏਥੇ ਇਕੱਠੇ ਹੋਏ ਪੰਜਾਬੀ ਬੁੱਧੀਜੀਵੀ ਜਦੋਂ ਵਿਹਲੇ ਹੋ ਕੇ ਘਰਾਂ ਨੂੰ ਪਰਤਣ ਤਾਂ ਉਨ੍ਹਾਂ ਦੀ ਚੇਤਨਾ ਵਿਚ ਇਹ ਕੰਡਾ ਚੁਭਿਆ ਹੋਇਆ ਹੋਵੇ ਕਿ ਜੇ ਖ਼ਤਰਿਆਂ ਦੀ ਘਾਤਕਤਾ ਨੂੰ ਠੱਲ੍ਹ ਨਾ ਪਾਈ ਗਈ ਤਾਂ ਇਹ ਸਾਡੀ ਭਾਸ਼ਾ ਦੀਆਂ ਜੜ੍ਹਾਂ ਪੋਲੀਆਂ ਕਰ ਕੇ ਰੱਖ ਦੇਣਗੇ। ਥੋੜੇ ਸ਼ਬਦਾਂ ਵਿਚ ਇਨ੍ਹਾਂ ਖ਼ਤਰਿਆਂ ਦਾ ਖ਼ਾਕਾ ਉਲੀਕਣਾ ਹੋਵੇ ਤਾਂ ਮੈਂ ਕਹਾਂਗਾ :

**ਪੰਜਾਬੀਆਂ ਵੱਲੋਂ ਖ਼ਤਰਾ**—ਇਹ ਖ਼ਤਰਾ ਸਭ ਤੋਂ ਵੱਧ ਘਾਤਕ ਹੈ। ਇਸ ਨੂੰ ਸਰਤਾਨ ਜਾਂ ਕੈਂਸਰ ਸਮਝ ਲਓ, ਕਿਉਂਕਿ ਇਸ ਦੀਆਂ ਜੜ੍ਹਾਂ ਕੁੱਝ ਪੰਜਾਬੀਆਂ ਦਿਆਂ ਮਨਾਂ ਦੇ ਅੰਦਰ ਫੈਲੀਆਂ ਹੋਈਆਂ ਹਨ। ਇਸੇ ਲਈ ਇਸ ਖ਼ਤਰੇ ਦੀਆਂ ਵੱਖ ਵੱਖ ਪਰਤਾਂ ਨੂੰ ਚੰਗੀ ਤਰ੍ਹਾਂ ਸਮਝ ਲੈਣ ਦੀ ਲੋੜ ਹੈ। ਇਸ ਦੀ ਇਕ ਪਰਤ ਵੱਲ ਮੈਂ ਪੰਜਾਬੀ-ਹਿਤੈਸ਼ੀਆਂ ਦਾ ਧਿਆਨ ਦਿੱਲੀ ਵਿਚ ਹੋਈ ਚੌਥੀ ਅੰਤਰ-ਰਾਸ਼ਟਰੀ ਪੰਜਾਬੀ ਕਾਨਫ਼ਰੰਸ ਦੇ ਸੂਤਰੀ ਭਾਸ਼ਣ ਵਿਚ ਦਿਵਾ ਚੁੱਕਾ ਹਾਂ। ਏਥੇ ਉਸ ਦਾ ਸਾਰ ਦੇ ਦੇਂਦਾ ਹਾਂ। ਪੰਜਾਬ ਪ੍ਰਾਂਤ ਦੀ ਭਾਰਤ ਤੇ ਪਾਕਿਸਤਾਨ ਵਿਚ ਹੋਈ ਸਿਆਸੀ-ਵੰਡ ਨੇ ਪੰਜਾਬੀ ਭਾਸ਼ਾ ਨੂੰ ਦੁਫਾੜ ਕਰ ਕੇ ਰੱਖ ਦਿੱਤਾ ਹੈ। ਭਾਰਤੀ ਪੰਜਾਬੀ ਦੀ ਲਿਪੀ ਗੁਰਮੁਖੀ ਹੈ ਤੇ ਪਾਕਿਸਤਾਨੀ ਪੰਜਾਬੀ ਦੀ ਲਿਪੀ ਅਰਬੀ-ਫ਼ਾਰਸੀ ਵਾਲੀ, ਜਿਸ ਨੂੰ ਹੁਣ ਕਈ ਪਾਕਿਸਤਾਨੀ ਪੰਜਾਬੀ ਵਿਦਵਾਨ 'ਸ਼ਾਹਮੁਖੀ' ਕਹਿੰਦੇ ਹਨ। ਭਾਰਤੀ ਪੰਜਾਬੀ ਲਈ ਸ਼ਬਦਾਂ ਦੀ ਖਾਣ ਸੰਸਕ੍ਰਿਤ ਹੈ ਤੇ ਪਾਕਿਸਤਾਨੀ ਪੰਜਾਬੀ, ਸ਼ਬਦ-ਘਾੜਤ ਦੀ ਸਾਮੱਗਰੀ ਅਰਬੀ ਤੇ ਫ਼ਾਰਸੀ ਤੋਂ ਲੈਂਦੀ ਹੈ। ਆਪਸੀ ਮੇਲ-ਮੁਲਾਕਾਤ ਦੀਆਂ ਦਿੱਕਤਾਂ ਕਰਕੇ ਤੇ ਦੁਹਾਂ ਪਾਸਿਆਂ ਦੇ ਭਾਸ਼ਾਈ ਆਗੂਆਂ ਵੱਲੋਂ ਇਸ ਪਾਟਕ ਨੂੰ ਮੇਲਣ ਦੇ ਸਾਂਝੇ ਉੱਦਮਾਂ ਦੀ ਘਾਟ ਕਰਕੇ, ਚੰਗੀ-ਭਲੀ ਸਾਂਝੀ ਪੰਜਾਬੀ, ਸਾਡੀਆਂ ਅੱਖਾਂ ਦੇ ਸਾਹਮਣੇ, ਦੋ ਸੁਤੰਤਰ ਪੰਜਾਬੀਆਂ ਵਿਚ ਵੰਡੀ ਜਾ ਰਹੀ ਹੈ। ਇਹੀ ਨਹੀਂ, ਪਾਕਿਸਤਾਨ ਵਿਚ ਮੁਲਤਾਨ-ਮੁਜ਼ੱਫਰਾਬਾਦ-ਬਹਾਵਲਪੁਰ ਦੀ ਪੰਜਾਬੀ ਨੂੰ ਲਾਹੌਰ-ਸ਼ੇਖ਼ੂਪੁਰੇ-ਗੁਜਰਾਂਵਾਲੇ ਤੇ ਇਸਲਾਮਾਬਾਦ ਦੀ ਪੰਜਾਬੀ ਤੋਂ ਵੱਖਰੀ ਤੇ ਸੁਤੰਤਰ ਭਾਸ਼ਾ ਦੇ ਸਰਕਾਰੀ ਘਰ ਲਈ, ਇਕ ਨਵੇਂ ਸਰਾਇਕੀ-ਭਾਸ਼ੀ ਸੂਬੇ ਦੀ ਮੰਗ ਜ਼ੋਰ ਫੜ ਰਹੀ ਹੈ।

ਪਾਕਿਸਤਾਨ ਬਣਨ ਦੇ ਵੇਲੇ ਤੋਂ ਅੱਜ ਤਕ ਓਧਰਲੇ ਪੰਜਾਬ ਦੀ ਸਰਕਾਰੀ ਜ਼ਬਾਨ ਉਰਦੂ ਤੁਰੀ ਆ ਰਹੀ ਹੈ। ਪੰਜਾਬੀ ਬੱਚਿਆਂ ਦੀ ਸਿੱਖਿਆ ਦਾ ਮਾਧਿਅਮ ਕੱਚੀ ਪਹਿਲੀ ਤੋਂ ਹੀ ਉਰਦੂ ਹੈ। ਪੰਜਾਬੀ ਨੂੰ ਤਾਂ ਜਿਵੇਂ ਸਕੂਲ ਦੀ ਪੱਧਰ ਉੱਤੇ ਦੇਸ-ਨਿਕਾਲਾ ਮਿਲਿਆ ਹੋਇਆ ਹੋਵੇ! ਬੇ-ਸ਼ੁਮਾਰ ਪਾਕਿਸਤਾਨੀ ਪੰਜਾਬੀ ਘਰਾਂ ਵਿਚ ਬੱਚਿਆਂ ਨਾਲ ਉਰਦੂ ਵਿਚ

ਬੋਲਣ ਉੱਤੇ, ਆਪਣੇ ਦੇਸ ਦੀ ਏਕਤਾ ਲਈ ਕੀਤੀ ਸੇਵਾ ਜਾਣ ਕੇ, ਫ਼ਖ਼ਰ ਕੀਤਾ ਜਾਂਦਾ ਹੈ। ਕੁੱਝ ਇਸੇ ਤਰ੍ਹਾਂ ਦਾ ਭੁਲੇਖਾ ਅੰਮ੍ਰਿਤਸਰ, ਚੰਡੀਗੜ੍ਹ, ਜਲੰਧਰ, ਲੁਧਿਆਣੇ ਤੇ ਦਿੱਲੀ ਦੇ ਅਨੇਕ ਪੰਜਾਬੀ ਘਰਾਂ ਵਿਚ ਵਾਪਰਦਾ ਵੇਖਿਆ ਜਾ ਸਕਦਾ ਹੈ, ਜਿੱਥੇ ਮਾਪੇ, ਆਪਣੇ ਬੱਚਿਆਂ ਨੂੰ ਹਿੰਦੀ ਵਿਚ ਬੋਲਦਿਆਂ ਵੇਖ ਕੇ ਇਸ ਲਈ ਖ਼ੁਸ਼ ਹੁੰਦੇ ਹਨ ਕਿ ਹਿੰਦੀ ਵਿਚ ਬੋਲਣ ਨੂੰ ਉਹ ਪੰਜਾਬੀ ਵਿਚ ਬੋਲਣ ਨਾਲੋਂ ਉਚੇਰੇ ਸਮਾਜਿਕ ਥਰ ਦੀ ਨਿਸ਼ਾਨੀ ਸਮਝਦੇ ਹਨ।

ਇਸ ਤੋਂ ਛੁੱਟ, ਭਾਰਤੀ ਤੇ ਪਾਕਿਸਤਾਨੀ ਪੰਜਾਬਾਂ ਵਿਚ ਇਕ ਹੋਰ ਪੰਜਾਬੀ-ਵਿਰੋਧੀ ਸਾਂਝ ਹੈ। ਖ਼ੁਦ ਪੰਜਾਬੀ ਮਾਪਿਆਂ ਵੱਲੋਂ ਬੜੀ ਸਖ਼ਤ ਤੇਜ਼ੀ ਨਾਲ, ਪਿੰਡਾਂ ਵਿਚ ਵੀ, ਅੰਗਰੇਜ਼ੀ ਮਾਧਿਅਮ ਵਾਲੇ ਸਕੂਲ ਖੁਲ੍ਹਵਾਏ ਜਾ ਰਹੇ ਹਨ। ਇਨ੍ਹਾਂ ਸਕੂਲਾਂ ਵਿਚ ਕੱਚੀ ਪਹਿਲੀ ਤੋਂ ਅੰਗਰੇਜ਼ੀ ਪੜ੍ਹਾਈ ਜਾਂਦੀ ਹੈ ਤੇ ਪੰਜਾਬੀ ਨੂੰ ਕਤਈ ਨੇੜੇ ਨਹੀਂ ਫਟਕਣ ਦਿੱਤਾ ਜਾਂਦਾ। ਪਬਲਿਕ ਸਕੂਲ ਦਾ ਮਤਲਬ ਹੀ ਅੰਗਰੇਜ਼ੀ ਮਾਧਿਅਮ ਵਾਲਾ ਸਕੂਲ ਹੋ ਗਿਆ ਹੈ।

ਲਾਹੌਰ ਤੇ ਫ਼ੈਸਲਾਬਾਦ (ਲਾਇਲਪੁਰ) ਜਾਂ ਇਸਲਾਮਾਬਾਦ ਦੀਆਂ ਦੁਕਾਨਾਂ ਉੱਤੇ ਲੱਗੇ ਫੱਟਿਆਂ ਵਾਂਗ, ਅੰਮ੍ਰਿਤਸਰ, ਜਲੰਧਰ, ਲੁਧਿਆਣੇ, ਪਟਿਆਲੇ ਜਾਂ ਚੰਡੀਗੜ੍ਹ ਵਿਚ ਵੀ ਬਹੁਤ ਘੱਟ ਵਪਾਰੀਆਂ ਦੇ ਫੱਟੇ ਪੰਜਾਬੀ ਵਿਚ ਲਿਖੇ ਮਿਲਦੇ ਹਨ। ਭਾਰਤੀ ਪੰਜਾਬ ਵਿਚ, ਜਿੱਥੇ ਪੰਜਾਬੀ ਦੇ ਸਰਕਾਰੀ ਭਾਸ਼ਾ ਹੋਣ ਦਾ ਏਲਾਨ ਹੋ ਚੁੱਕਾ ਹੋਇਆ ਹੈ, ਪੰਜਾਬੀ, ਮੁਖ ਤੌਰ ਉੱਤੇ, ਸਾਹਿੱਤ ਦੀ ਭਾਸ਼ਾ ਹੀ ਹੈ, ਉਚੇਰੇ ਕਿੱਤਿਆਂ ਦੀ ਸਿਖਲਾਈ ਦੀ ਪੇਸ਼ਾਵਰ ਭਾਸ਼ਾ ਅਜੇ ਪੰਜਾਬੀ ਨਹੀਂ ਬਣੀ ਤੇ ਨਾ ਗ਼ੈਰ-ਪੇਸ਼ਾਵਰ ਉਚੇਰੀ ਪੜ੍ਹਾਈ ਦਾ ਮਾਧਿਅਮ ਹੀ ਕੇਵਲ ਪੰਜਾਬੀ ਹੈ। 'ਪੰਜਾਬੀ ਯੂਨੀਵਰਸਿਟੀ' ਦੇ ਅੰਦਰ ਵੜ ਕੇ ਵੇਖੋ ਤਾਂ, ਪੰਜਾਬੀ ਸਾਹਿੱਤ ਦੇ ਇਮਤਿਹਾਨਾਂ ਨੂੰ ਛੱਡ ਕੇ, ਸਾਰੀ ਉਚੇਰੀ ਸਿੱਖਿਆ ਉੱਤੇ ਅੰਗਰੇਜ਼ੀ ਦਾ ਰਾਜ ਦਿੱਸੇਗਾ।

ਭਾਰਤੀ ਪੰਜਾਬ ਦੇ ਬਾਹਰ ਰਹਿਣ ਵਾਲੇ ਪੰਜਾਬੀ-ਭਾਸ਼ੀ ਹਟਵਾਣੀਆਂ ਤੇ ਵਪਾਰੀਆਂ ਦੇ ਸਿਆਸੀ/ਸਭਿਆਚਾਰਕ ਸੰਗਠਨਾਂ ਵੱਲੋਂ ਇਕਭਾਸ਼ੀ ਪੰਜਾਬ ਵਿਚ ਵੀ, ਪੰਜਾਬੀ ਨੂੰ ਢਿੱਡੋਂ ਬਹੁਤ ਘੱਟ ਅਪਣਾਇਆ ਗਿਆ ਹੈ। ਜੇ ਇਹ ਗੱਲ ਨਾ ਹੁੰਦੀ ਤਾਂ ਅੱਜ ਹਰਿਆਣੇ ਦਾ ਅੱਧ-ਪਚੱਧ ਭਾਗ ਤੇ ਹਿਮਾਚਲ ਦੇ ਕਾਂਗੜੇ ਤੇ ਆਸ-ਪਾਸ ਦੇ ਹੋਰ ਕਈ ਇਲਾਕੇ, ਨਿਰੋਲ ਪੰਜਾਬੀ-ਭਾਸ਼ੀ ਪੰਜਾਬ ਰਾਜ ਦੇ ਤਨੀ ਭਾਗ ਹੁੰਦੇ, ਦਿੱਲੀ ਦੀ ਰਾਜ-ਭਾਸ਼ਾ ਪੰਜਾਬੀ ਹੁੰਦੀ ਤੇ ਪੰਜਾਬ ਦੇ ਸਾਰੇ ਰੇਡੀਓ ਤੇ ਟੀ.ਵੀ. ਸਟੇਸ਼ਨ, ਬੇ-ਲਗਾਮ ਦੋਗਲੀ-ਚੌਗਲੀ ਭਾਸ਼ਾਈ ਨੀਤੀ ਅਪਣਾਉਣ ਦੀ ਥਾਂ, ਸਪਸ਼ਟ ਇਕਭਾਸ਼ੀ ਪੰਜਾਬੀ ਦੇ ਸਟੇਸ਼ਨ ਹੁੰਦੇ।

ਪੰਜਾਬੀ ਦੇ ਆਪਣੇ ਘਰ, ਪੰਜਾਬ ਵਿਚ ਇਸ ਦੇ ਆਪਣੇ ਬੁਲਾਰਿਆਂ ਵੱਲੋਂ ਪੰਜਾਬੀ ਦੇ ਨਿਰਾਦਰ ਦੀ ਸੌ ਫ਼ੀ ਸਦੀ ਜ਼ਿੰਮੇਵਾਰੀ ਪੰਜਾਬੀਆਂ ਦੀ ਆਪਣੀ ਹੈ ਤੇ ਜਦ ਕਦੀ ਵੀ ਲੱਭਣਗੇ, ਉਹ ਆਪ ਹੀ ਇਸ ਦਾ ਹੱਲ ਲੱਭਣਗੇ, ਬਾਹਰੋਂ ਕਿਸੇ ਸੁਕਰਾਤ ਨੇ ਆ ਕੇ ਮਨਾਂ ਦੀਆਂ ਗੰਢਾਂ ਨਹੀਂ ਖੋਲ੍ਹਣੀਆਂ।

**ਦੇਸੀ ਭਾਈਆਂ ਵੱਲੋਂ ਖ਼ਤਰਾ**—ਬਦ-ਕਿਸਮਤੀ ਨਾਲ, ਭਾਰਤ ਵਿਚ ਪੰਜਾਬੀ ਨੂੰ ਉਨ੍ਹਾਂ ਰਾਜਾਂ ਵੱਲੋਂ ਵਧੇਰੇ ਖ਼ਤਰੇ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਜਿਨ੍ਹਾਂ ਵਿਚ ਪੰਜਾਬੀ-ਭਾਸ਼ੀ ਲੋਕ ਖ਼ਾਸੀ ਗਿਣਤੀ ਵਿਚ ਵੱਸਦੇ ਹਨ ਤੇ ਜੋ ਪੰਜਾਬ ਦੇ ਗਵਾਂਢੀ ਹਨ। ਅਜਿਹੇ ਮਿਹਰਬਾਨ ਰਾਜਾਂ ਦੀ ਸੂਚੀ ਦਾ ਸਿਰਮੌਰ ਹੈ ਹਰਿਆਣਾ ਤੇ ਫੇਰ ਆਉਂਦੇ ਹਨ ਹਿਮਾਚਲ ਤੇ ਦਿੱਲੀ ਦੇ ਰਾਜ। ਇਨ੍ਹਾਂ ਰਾਜਾਂ ਵਿਚ ਲੱਖਾਂ ਪੰਜਾਬੀ ਵੱਸਦੇ ਹਨ ਪਰ, ਮੈਨੂੰ ਦੱਸਿਆ ਗਿਆ ਹੈ ਕਿ ਹਰਿਆਣੇ ਤੇ ਹਿਮਾਚਲ ਵਿਚ ਉਨ੍ਹਾਂ ਦੇ ਬੱਚਿਆਂ ਨੂੰ ਆਪਣੀ ਸਿੱਖਿਆ ਪੰਜਾਬੀ ਮਾਧਿਅਮ ਰਾਹੀਂ ਸਿਰੇ ਚਾੜ੍ਹਨ ਲਈ ਅਜੇ ਤਕ ਕੋਈ ਖ਼ਾਸ ਸਹੂਲਤ ਮੁਹੱਈਆ ਨਹੀਂ ਕੀਤੀ ਜਾਂਦੀ

ਬਲਕਿ ਪਾਕਿਸਤਾਨ ਤੋਂ ਹਰਿਆਣੇ ਵਿਚ ਆ ਕੇ ਵੱਸੇ ਹੋਏ ਇਕ ਪੰਜਾਬੀ ਦੇ ਸ਼ਬਦਾਂ ਵਿਚ : "ਹਰਿਆਣੇ ਦੀ ਤਕਰੀਬਨ ਇਕ ਤਿਹਾਈ ਵੱਸੋਂ ਦੀ ਭਾਸ਼ਾ ਤੇ ਸਭਿਆਚਾਰ ਨਾਲ, ਜੰਗ ਵਿਚ ਪਰਾਜਿਤ ਹੋਏ ਕੈਦੀਆਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ।" ਸਰਕਾਰ ਦੇ ਇਹੋ ਜਿਹੇ ਵਤੀਰੇ ਦੇ ਪਿੱਛੇ ਕੋਈ ਪਿਛਲੇ ਸਿਆਸੀ ਗੁੱਸੇ-ਗਿਲੇ ਕੰਮ ਕਰ ਰਹੇ ਹਨ ਕਿ ਪੰਜਾਬੀ ਨੂੰ ਸਿੱਖਾਂ ਦੀ ਭਾਸ਼ਾ ਮੰਨਣ ਦੇ ਭੁਲੇਖੇ ਅਧੀਨ ਇਹ ਭਾਣਾ ਵਰਤਾਇਆ ਜਾ ਰਿਹਾ ਹੈ ਕਿ ਭਾਰਤੀ ਲੋਕਾਂ ਦੇ ਹੱਡਾਂ ਵਿਚ ਵੜੀ ਭਿੱਟ ਦੀ ਭਾਵਨਾ ਦਾ ਹੀ ਇਕ ਵਿਗੜਿਆ ਹੋਇਆ ਪ੍ਰਗਟਾਵਾ ਹੈ, ਮੈਂ ਕੁੱਝ ਨਹੀਂ ਕਹਿ ਸਕਦਾ, ਪਰ ਏਨਾ ਜਾਣਦਾ ਹਾਂ ਕਿ ਜੰਮੂੰ, ਹਿਮਾਚਲ, ਹਰਿਆਣਾ ਤੇ ਦਿੱਲੀ ਦਿਆਂ ਅਕਾਸ਼ਾਂ ਉੱਤੇ, ਸਦੀਆਂ ਤੋਂ, ਪੰਜਾਬੀਆਂ ਦੀ ਭਾਸ਼ਾ ਤੇ ਰਹਿਣ-ਸਹਿਣ ਦੀ ਸ਼ੈਲੀ ਦਾ ਛਤਰ ਤਣਿਆ ਰਿਹਾ ਹੈ ਤੇ ਇਸ ਇਤਿਹਾਸਿਕ ਸਚਾਈ ਦੀ ਇੱਕੋ ਇਕ ਵਿਆਖਿਆ ਇਹ ਕੀਤੀ ਜਾਣੀ ਕਿ ਇਹ ਪੰਜਾਬ ਦੀ ਸਿਆਸੀ ਚੜ੍ਹਤ ਦੀ ਭੁੱਖ ਦਾ ਨਤੀਜਾ ਸੀ, ਸਚਾਈ ਤੋਂ ਕੁੱਝ ਥਿੜਕੀ ਹੋਈ ਵਿਆਖਿਆ ਕਹੀ ਜਾ ਸਕਦੀ ਹੈ।

ਕੇਂਦਰੀ ਸਰਕਾਰ, ਜੋ ਸਾਡੇ ਗਵਾਂਢੀ ਰਾਜਾਂ ਦੀਆਂ ਸਰਕਾਰਾਂ ਵਾਂਗ, ਸਾਡੇ ਆਪਣੇ ਦੇਸੀ ਭਾਈਆਂ ਦੀ ਸਰਕਾਰ ਹੈ, ਜਦੋਂ ਵੀ ਕਦੀ ਪੰਜਾਬ ਦੇ ਅੰਤਰ-ਰਾਜੀ ਭਾਸ਼ਾਈ ਤੇ ਸਿਆਸੀ ਬਖੇੜਿਆਂ ਦੇ ਨਿਪਟਾਰੇ ਕਰਨ ਲਈ ਬੈਠਦੀ ਆਈ ਹੈ, ਓਦੋਂ ਹੀ ਪੰਜਾਬੀ ਲੋਕਾਂ ਨੂੰ, ਉਸ ਦੀ ਤੱਕੜੀ ਦੇ ਪੰਜਾਬੀ-ਵਿਰੋਧੀ ਪਾਸਕੂਆਂ ਦੀ ਸ਼ਿਕਾਇਤ ਕਰਨੀ ਪਈ ਹੈ।

ਸਰਕਾਰਾਂ ਦੀਆਂ ਨੀਤੀਆਂ ਵਿਚੋਂ ਪਾਸਕੂ ਹਟਵਾਉਣ ਲਈ ਜਿਹੜੇ ਪੰਜਾਬੀ, ਪੰਜਾਬ ਸਰਕਾਰ ਦੀ ਗੀੜ੍ਹ ਦੀ ਹੱਡੀ ਨੂੰ ਮਜ਼ਬੂਤ ਬਣਾਉਣ ਦਾ ਉਪਰਾਲਾ ਕਰਨਾ ਲੋਚਦੇ ਹਨ, ਮੈਂ ਉਨ੍ਹਾਂ ਨੂੰ ਰੋਕਦਾ ਨਹੀਂ, ਪਰ ਆਪਣੇ ਸਨਮੁਖ ਬੈਠੇ ਲੇਖਕ ਵੀਰਾਂ ਨੂੰ ਸੰਬੋਧਿਤ ਹੋ ਕੇ ਇਕ ਸਵਾਲ ਪੁੱਛਣਾ ਚਾਹੁੰਦਾ ਹਾਂ, "ਜੇ ਪੰਜਾਬ ਤੇ ਹਰਿਆਣੇ ਦੇ ਹਿਤ-ਅਭਿਲਾਸ਼ੀ ਲੇਖਕ, ਇਕੱਠੇ ਹੋ ਕੇ, ਸੋਚ-ਵਿਚਾਰ ਉਪਰੰਤ, ਆਪਣੀਆਂ ਜ਼ਬਾਨਾਂ ਤੇ ਕਲਮਾਂ ਨੂੰ ਇਕ ਨਿਸਚਿਤ ਸੇਧ ਵੱਲ ਤੋਰਨਾ ਸ਼ੁਰੂ ਕਰ ਦੇਣ ਤਾਂ ਕੀ ਹਾਲਾਤ ਦਾ ਰੁਖ਼ ਕੁੱਝ ਨਾ ਕੁੱਝ ਸਵੱਲੇ ਪਾਸੇ ਵੱਲ ਨਹੀਂ ਪਰਤੇਗਾ ?"

**ਅੰਗਰੇਜ਼ੀ ਤੋਂ ਖ਼ਤਰਾ**—ਮੈਂ ਅੱਗੇ ਇਸ਼ਾਰਾ ਕਰ ਚੁੱਕਾ ਹਾਂ ਕਿ ਅੰਗਰੇਜ਼ੀ ਦੀ ਧੁੱਸ ਪੰਜਾਬੀ ਨੂੰ ਉਸ ਦੇ ਆਪਣੇ ਪਿੰਡਾਂ ਵਿੱਚੋਂ ਵੀ ਧੱਕ ਕੇ ਬਾਹਰ ਕੱਢਣ ਲੱਗ ਪਈ ਹੈ ਤੇ ਭਾਵੇਂ ਪੰਜਾਬੀ ਵਾਲੀ ਗੱਦੀ ਕਦੀ ਵੀ ਨਹੀਂ ਸਾਂਭ ਸਕਣ ਲੱਗੀ, ਪਰ ਹੌਲੀ ਹੌਲੀ, ਪੰਜਾਬੀ ਦੇ ਸ਼ੁੱਧ ਮੁਹਾਵਰੇ ਦੇ ਸੋਮਿਆਂ, ਅਰਥਾਤ ਪਿੰਡਾਂ ਨੂੰ, ਗੰਦਲਾਉਣ ਤੇ ਲੋਕਾਂ ਵਿਚ ਪੰਜਾਬੀ ਦੀ ਕੁਦਰਤੀ ਪਕੜ ਨੂੰ ਢਿੱਲਾ ਕਰਨ ਵਾਲੇ ਪਾਸੇ ਜ਼ਰੂਰ ਕਾਫ਼ੀ ਮੱਲ ਮਾਰ ਸਕਦੀ ਹੈ। ਮੇਰੀ ਜਾਚੇ ਇਸ ਨਾਲ ਪੰਜਾਬੀ ਭਾਸ਼ਾ ਦੀ ਬੁਨਿਆਦ ਨੂੰ ਨੁਕਸਾਨ ਪੁੱਜਣ ਦਾ ਡਰ ਹੈ।

ਮੈਂ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੈਂ ਅੰਗਰੇਜ਼ੀ ਭਾਸ਼ਾ ਦਾ ਵਿਰੋਧੀ ਨਹੀਂ ਹਾਂ। ਅੰਗਰੇਜ਼ੀ-ਭਾਸ਼ੀ ਕੌਮਾਂ ਨੇ ਅੰਗਰੇਜ਼ੀ ਨੂੰ ਹਰ ਪੱਖੋਂ ਸਮਰੱਥ ਬਣਾਉਣ ਲਈ ਬੇ-ਮਿਸਾਲ ਮਿਹਨਤ ਕੀਤੀ ਹੈ, ਇਸੇ ਕਰਕੇ ਉਹ ਆਧੁਨਿਕ ਦੁਨੀਆ ਦੇ ਗਿਆਨ-ਵਿਗਿਆਨ ਤੇ ਸੁਗਿਆਨ ਦੀ ਸਭ ਤੋਂ ਭਰਪੂਰ ਵਾਹਕ ਹੋਣ ਦਾ ਦਾਅਵਾ ਕਰਨ ਲੱਗ ਪਈ ਹੈ। ਇਸ ਭਾਸ਼ਾ ਦਾ ਗਿਆਨ ਸਾਨੂੰ ਅੱਜ ਦੀ ਦੁਨੀਆ ਦੇ ਸਚੇਤ ਸ਼ਹਿਰੀ ਬਣਾਉਣ ਵਿਚ ਬੜੀ ਭਾਰੀ ਮਦਦ ਕਰਦਾ ਹੈ। ਇਸ ਲਈ, ਅੰਗਰੇਜ਼ੀ ਭਾਸ਼ਾ ਉੱਤੇ ਸਾਡੇ ਬੱਚਿਆਂ ਦਾ ਪੂਰਾ ਅਧਿਕਾਰ ਹੋਵੇ ਤਾਂ ਮੈਨੂੰ ਖ਼ੁਸ਼ੀ ਹੋਵੇਗੀ। ਮੈਂ ਤਾਂ ਸਗੋਂ ਚਾਹੁੰਦਾ ਹਾਂ ਕਿ ਹਾਇਰ ਸੈਕੰਡਰੀ ਦੇ ਦੂਜੇ ਭਾਗ ਦੇ ਇਮਤਿਹਾਨ ਤਕ, ਪੰਜਾਬੀ ਤੋਂ ਛੁੱਟ, ਘੱਟੋ-ਘੱਟ ਇਕ ਹੋਰ ਦੇਸੀ ਭਾਸ਼ਾ ਤੇ ਇਕ ਬਦੇਸੀ ਭਾਸ਼ਾ ਬੋਲ

ਦੀ, ਤੇ ਜੇ ਹੋ ਸਕੇ ਤਾਂ ਲਿਖ ਸਕਣ ਦੀ ਕੁਸ਼ਲਤਾ, ਹਰ ਬੱਚੇ ਵਿਚ ਹੋਣੀ ਚਾਹੀਦੀ ਹੈ। ਮੇਰਾ ਇਤਰਾਜ਼ ਇਹ ਹੈ, ਤੇ ਹੈ ਵੀ ਬੜਾ ਵੱਡਾ, ਕਿ ਸਾਡੇ ਬੱਚਿਆਂ ਲਈ ਓਨਾ ਚਿਰ ਹਰ ਤਰ੍ਹਾਂ ਦੇ ਗਿਆਨ-ਵਿਗਿਆਨ ਦੇ ਦਰਵਾਜ਼ੇ ਬੰਦ ਕਿਉਂ ਰੱਖੇ ਜਾਣ, ਜਿੰਨਾ ਚਿਰ ਉਹ ਅੰਗਰੇਜ਼ੀ ਦੀ ਕੁੰਜੀ ਪ੍ਰਾਪਤ ਨਹੀਂ ਕਰ ਲੈਂਦੇ? ਸਾਨੂੰ ਅੰਗਰੇਜ਼ੀ ਭਾਸ਼ਾ ਦੀ ਲੋੜ ਹੈ, ਅੰਗਰੇਜ਼ੀ ਮਾਧਿਅਮ ਦੀ ਨਹੀਂ। ਅੰਗਰੇਜ਼ੀ ਮਾਧਿਅਮ ਉੱਤੇ ਨਿਰਭਰਤਾ ਨੇ ਸਾਡੀਆਂ ਆਪਣੀਆਂ ਚੰਗੀਆਂ-ਭਲੀਆਂ ਸਮਰੱਥ ਭਾਸ਼ਾਵਾਂ ਨੂੰ ਲੂਲ੍ਹੀਆਂ ਬਣਾ ਕੇ ਧਰ ਦਿੱਤਾ ਹੈ। ਜਿਸ ਪੰਜਾਬੀ ਬੱਚੇ ਨੂੰ ਕੱਚੀ ਪਹਿਲੀ ਵਿਚ ਹੀ ਇਕ-ਦੋ-ਤਿੰਨ ਦੀ ਥਾਂ ਵਨ, ਟੂ, ਥ੍ਰੀ ਸਿਖਾਇਆ ਜਾਵੇ ਤੇ ਤਾਇਆ-ਤਾਈ, ਚਾਚਾ-ਚਾਚੀ, ਮਾਮਾ-ਮਾਮੀ ਤੇ ਫੁੱਫੜ-ਭੂਆ ਦੀ ਥਾਂ ਅੰਕਲ ਤੇ ਆਂਟੀ ਸਿਖਾ ਕੇ ਟਰਕਾ ਦਿੱਤਾ ਜਾਵੇ, ਉਸ ਨੂੰ ਪੰਜਾਬੀ ਗਿਣਤੀ ਕਿਵੇਂ ਆਵੇਗੀ ਤੇ ਰਿਸ਼ਤਿਆਂ ਦੇ ਨਾਂ ਕਿੱਥੋਂ ਸਿੱਖੇਗਾ? ਗੱਲ ਇਨ੍ਹਾਂ ਦੋ ਚਾਰ ਸ਼ਬਦਾਂ ਦੀ ਹੋਵੇ ਤਾਂ ਸ਼ਾਇਦ ਬਹੁਤਾ ਫ਼ਰਕ ਨਾ ਪਵੇ, ਪਰ ਅਸਲ ਦੁੱਖ ਤਾਂ ਉਨ੍ਹਾਂ ਲੱਖਾਂ ਪੰਜਾਬੀਆਂ ਦਾ ਹੈ, ਜੋ ਹਰ ਸਾਲ ਆਪਣੇ ਸਾਰੇ ਸਭਿਆਚਾਰਕ ਵਿਰਸੇ ਤੋਂ ਅਨਜਾਣੇ ਹੀ ਵਿਜੋਗੇ ਜਾਂਦੇ ਹਨ। ਬਚਪਨ ਵਿਚ ਅੰਗਰੇਜ਼ੀ ਮਾਧਿਅਮ ਰਾਹੀਂ ਪੜ੍ਹਿਆ ਤੇ ਪੰਜਾਬੀਪੁਣੇ ਤੋਂ ਟੁੱਟਿਆ ਹੋਇਆ ਬੱਚਾ, ਦਿਮਾਗ਼ੀ ਤੌਰ ਉੱਤੇ ਪੂਰੀ ਤਰ੍ਹਾਂ ਅੰਗਰੇਜ਼ਿਆਇਆ ਜਾਂਦਾ ਹੈ ਤੇ ਇਸੇ ਲਈ ਉਹ ਆਪਣੀ ਦੇਸੀ ਭਾਸ਼ਾ, ਦੇਸੀ ਕਲਚਰ, ਦੇਸੀ ਲੋਕਾਂ, ਦੇਸੀ ਗੀਤਾਂ-ਰਿਵਾਜਾਂ, ਬਲਕਿ ਹਰ ਤਰ੍ਹਾਂ ਦੇ ਦੇਸੀਪੁਣੇ ਨੂੰ ਵਲੈਤੀਪੁਣੇ ਤੋਂ ਕੁੱਝ ਕੁੱਝ ਨੀਵਾਂ ਤੇ ਗਵਾਰੂ ਸਮਝਣ ਲੱਗ ਪੈਂਦਾ ਹੈ।

ਇਹ ਹਨ ਕੁੱਝ ਪੰਜਾਬੀ-ਵਿਰੋਧੀ ਧਿਰਾਂ, ਜੋ ਸਾਡੀ ਭਾਸ਼ਾ ਦੀ ਪਹਿਲਾਂ ਵਾਪਰ ਚੁੱਕੀ ਫੈਲ ਨੂੰ ਪਿੱਛਲ-ਪੈਰੀਂ ਤੋਰਨ, ਉਸ ਦੀ ਨਿਰਮਲਤਾ ਨੂੰ ਮਲੀਨ ਕਰਨ, ਉਸ ਦੀ ਲੋਕ-ਮਨਾਂ ਵਿਚ ਕੁਦਰਤੀ ਪਕੜ ਨੂੰ ਢਿੱਲਿਆਂ ਕਰਨ ਤੇ ਇਸ ਦੀਆਂ ਜੜ੍ਹਾਂ ਵਿਚ ਤੇਲ ਦੇਣ ਤਕ ਜਾਣ ਨੂੰ ਤਿਆਰ ਹਨ। ਇਨ੍ਹਾਂ ਧਿਰਾਂ ਵਿੱਚੋਂ ਕਿਸ ਦੀ ਅੱਖ ਵਿਚ ਮੈਲ ਵੱਧ ਹੈ ਤੇ ਕਿਸ ਦੀ ਅੱਖ ਵਿਚ ਘੱਟ, ਇਸ ਬਾਰੇ ਵੱਖ ਵੱਖ ਰਾਵਾਂ ਹੋ ਸਕਦੀਆਂ ਹਨ, ਪਰ ਜੇ ਹਾਲਾਤ ਵਿਚ ਸੁਧਾਰ ਨਾ ਹੋਵੇ ਤਾਂ ਪੰਜਾਬੀ ਭਾਸ਼ਾ ਤੇ ਜਿਸ ਸਭਿਆਚਾਰ ਦੀ ਇਹ ਰਖਵਾਲੀ ਤੇ ਤਰਜਮਾਨੀ ਕਰਦੀ ਹੈ, ਉਨ੍ਹਾਂ ਉੱਤੇ ਪੈਣ ਵਾਲੇ ਮੰਦੇ ਪ੍ਰਭਾਵਾਂ ਤੋਂ ਇਨ੍ਹਾਂ ਨੂੰ ਬਚਾਉਣਾ ਸੌਖਾ ਨਹੀਂ ਹੋਵੇਗਾ। ਮੇਰਾ ਕੰਮ ਵਰਤਮਾਨ ਸਥਿਤੀ ਬਾਰੇ ਇਸ ਸੰਗਤ ਵਿਚ ਜੁੜ ਬੈਠੇ ਸਿਆਣਿਆਂ ਨੂੰ ਸਚੇਤ ਕਰਨਾ ਸੀ, ਸੋ ਕਰ ਦਿੱਤਾ ਹੈ ਤੇ ਜਿਵੇਂ ਆਪ ਜਾਣਦੇ ਹੀ ਹੋ, "ਜੋ ਜਾਗੰਨਿ੍ ਲਹੰਨਿ ਸੇ" (ਸ੍ਰੀ ਗੁ. ਗ੍ਰੰ. ਸਾ., ਪੱਤਰਾ 1384)। ਸਾਡਾ ਸਭ ਦਾ ਇਹ ਜਤਨ ਹੋਣਾ ਚਾਹੀਦਾ ਹੈ ਕਿ ਭਾਸ਼ਾ-ਦੋਖੀ ਤੇ ਸਭਿਆਚਾਰ-ਵਿਰੋਧੀ ਹਾਲਾਤ ਦੇ ਦੁਖਦਾਇਕ ਪਾਸਿਆਂ ਨੂੰ, ਛੇਤੀ ਤੋਂ ਛੇਤੀ, ਖੁੰਡਿਆਂ ਕਰਨ ਦੀਆਂ ਜੁਗਤਾਂ ਬਾਰੇ, ਗਠਿਤ ਹੋ ਕੇ ਸੋਚਣਾ ਸ਼ੁਰੂ ਕਰੀਏ। ਕਿਸ ਜੁਗਤ ਨਾਲ ਕਿਸ ਦੋਖੀ ਦੇ ਦ੍ਵੈਖ ਨੂੰ ਸ਼ਾਂਤ ਕਰਨਾ ਹੈ, ਇਸ ਉੱਤੇ ਠੰਢੇ ਦਿਲ-ਦਿਮਾਗ਼ ਨਾਲ ਸੋਚਣਾ ਪਵੇਗਾ। *ਮੰਨੂੰ ਸਿਮ੍ਰਿਤੀ* ਦੇ ਸੱਤਵੇਂ ਅਧਿਆਇ ਦੇ ਨੌਵੇਂ ਸ਼ਲੋਕ ਵਿਚ ਲਿਖਿਆ ਹੈ ਕਿ ਰਾਜਿਆਂ ਨੇ ਔਖੇ ਮਸਲੇ ਹੱਲ ਕਰਨ ਲਈ ਜਿਹੜੀਆਂ ਚਾਰ ਜੁਗਤਾਂ ਸਾਮ, ਦਾਨ, ਭੇਦ ਤੇ ਦੰਡ ਲੱਭੀਆਂ ਹੋਈਆਂ ਹਨ, ਇਨ੍ਹਾਂ ਵਿੱਚੋਂ ਸਭ ਤੋਂ ਵੱਧ ਸਲਾਹੁਣਜੋਗ ਹਨ ਸਾਮ ਤੇ ਦੰਡ। ਜਦੋਂ ਸੁਲਹ-ਸਫ਼ਾਈ, ਦੋਸਤੀ, ਆਦਿ ਦੇ ਸਾਰੇ ਰਾਹ ਪੱਕੀ ਤਰ੍ਹਾਂ ਬੰਦ ਹੋ ਜਾਣ, ਫੇਰ ਹੀ 'ਦੰਡ' ਬਾਰੇ ਸੋਚਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਵੀ ਇਹੀ ਸਿੱਖਿਆ ਹੈ: ਦੰਡ ਦਾ ਆਸਰਾ ਓਦੋਂ ਹੀ ਲਵੋ ਜਦੋਂ ਤੁਸੀਂ ਅਮਨ-ਚੈਨ ਦੇ ਸਾਰੇ ਰਾਹ ਮੁਕਾ ਲਵੋ। ਅੱਜ ਦੇ ਪੰਜਾਬੀ ਸੂਬਾ ਬਾਰੇ ਕੁੱਝ ਲੋਕਾਂ ਦੀ ਧਾਰਨਾ ਇਹ ਹੈ ਕਿ, ਆਮ ਤੌਰ ਉੱਤੇ, ਦੰਡ ਨੂੰ ਮੁਢਲਾ

ਦਿੱਤੀ ਜਾਂਦੀ ਹੈ; ਮੇਰੀ ਬੇਨਤੀ ਹੈ ਕਿ ਸਾਨੂੰ ਆਪਣੇ ਬੁੱਢ-ਪੁਰਾਣੇ ਚਿੰਤਨ ਨੂੰ ਮੁੜ ਕੇ ਚਿਤਾਰਨਾ ਚਾਹੀਦਾ ਹੈ। ਜਿਸ 'ਸਾਮ' ਦੀ ਸ਼ਕਤੀ ਨੂੰ ਅੱਗੇ ਪੂਰੀ ਤਰ੍ਹਾਂ ਅਜ਼ਮਾਇਸ਼ ਵਿਚ ਨਹੀਂ ਪਾਇਆ ਗਿਆ, ਹੁਣ ਪੂਰੇ ਜ਼ੋਰ ਨਾਲ ਪਾਉਣ ਦੀ ਲੋੜ ਹੈ। ਦੂਜੇ ਦੇ ਪੱਖ ਨੂੰ ਹਮਦਰਦੀ ਨਾਲ ਸੁਣਿਆ-ਸਮਝਿਆ ਜਾਵੇ, ਆਪਣੇ ਪੱਖ ਨੂੰ ਠਰ੍ਹੰਮੇ ਤੇ ਮਜ਼ਬੂਤੀ ਨਾਲ ਪੇਸ਼ ਕੀਤਾ ਜਾਵੇ, ਗਾਲ੍ਹ-ਮੰਦਾ ਕੱਢਣ, ਮਿਹਣੇ-ਨਿਹੋਰੇ ਦੇਣ ਜਾਂ ਡੌਲਿਆਂ ਉੱਤੇ ਥਾਪੜੇ ਮਾਰਨ ਦੀ ਥਾਂ, ਮਿੱਠੇ ਬੋਲਾਂ ਦਾ ਜਾਦੂ ਵਰਤਿਆ ਜਾਵੇ, ਜਿਸ ਨਾਲ ਪੱਥਰ ਵੀ ਮੋਮ ਹੁੰਦੇ ਵੇਖੇ ਗਏ ਹਨ। ਸਿਰ ਜੋੜ ਕੇ ਬੈਠਣ ਨਾਲ ਉਲਝੀਆਂ ਹੋਈਆਂ ਤਾਣੀਆਂ ਦੇ ਸੁਲਝਣ ਦੀ ਸੰਭਾਵਨਾ ਜਾਗਦੀ ਹੈ, ਮੂਰਛਿਤ ਨਹੀਂ ਹੁੰਦੀ।

ਮੈਂ ਮਨ ਬਣਾਇਆ ਸੀ ਕਿ ਪੰਜਾਬੀ ਲੇਖਕਾਂ ਦੇ ਇਸ ਵੱਡੇ ਇਕੱਠ ਨਾਲ ਆਪਣੇ ਦੋ ਚਾਰ ਹੋਰ ਵਿਚਾਰ ਵੀ ਸਾਂਝੇ ਕਰ ਲਵਾਂਗਾ, ਮਸਲਨ ਪੰਜਾਬੀ ਭਾਸ਼ਾ, ਸਾਹਿੱਤ ਤੇ ਇਤਿਹਾਸ ਦੀ ਉਚੇਰੀ ਖੋਜ ਵਿਚ, ਖ਼ਾਸ ਕਰ ਕੇ, ਸੰਕਲਨ ਤੇ ਸੰਪਾਦਨ ਦੇ ਕਾਰਜ ਵਿਚ, ਛੋਟੇ ਜਾਂ ਵਿਚਕਾਰਲੇ ਆਕਾਰ ਦੇ ਕੰਪਿਊਟਰਾਂ ਦੀ ਵਰਤੋਂ ਚਾਲੂ ਕਰਨ ਦੀ ਲੋੜ ਹੈ ਤਾਂ ਜੋ ਪੰਜਾਂ ਸਾਲਾਂ ਵਿਚ ਮੁੱਕਣ ਵਾਲਾ ਕੰਮ, ਵੱਧ ਤੋਂ ਵੱਧ ਪੰਜਾਂ ਦਿਨਾਂ ਵਿਚ ਸਿਰੇ ਚਾੜ੍ਹਿਆ ਜਾ ਸਕੇ ਅਤੇ ਖੋਜ-ਕਾਰਜ ਜਿੰਨਾ ਹੋਵੇ, ਦੋਸ਼-ਰਹਿਤ ਹੋਵੇ—ਇਸ ਮਾਮਲੇ ਨੂੰ ਭਰਵੀਂ ਚਰਚਾ ਦਾ ਵਿਸ਼ਾ ਬਣਾ ਕੇ ਪੰਜਾਬੀ ਖੋਜੀਆਂ ਦੀ ਇਕ ਜ਼ਰੂਰੀ ਲੋੜ ਨੂੰ ਅਧਿਕਾਰੀਆਂ ਦੇ ਸਾਹਮਣੇ ਲਿਆਉਣਾ ਚਾਹੁੰਦਾ ਸਾਂ। ਇਸੇ ਤਰ੍ਹਾਂ, ਛਪਾਈ ਦੇ ਮਾਮਲੇ ਵਿਚ ਵੱਡੇ ਪੰਜਾਬੀ ਛਾਪੇਖ਼ਾਨਿਆਂ ਨੇ ਤਾਂ ਨਵੀਆਂ ਕਾਢਾਂ ਤੋਂ ਫ਼ਾਇਦਾ ਉਠਾਉਣਾ ਸ਼ੁਰੂ ਕਰ ਦਿੱਤਾ ਹੈ, ਪਰ ਛੋਟੇ ਖੇਤਰੀ ਪ੍ਰੈਸਾਂ ਵਿਚ ਇਨ੍ਹਾਂ ਕਾਢਾਂ ਦੇ ਪ੍ਰਵੇਸ਼ ਨੂੰ ਸੰਭਵ ਬਣਾਉਣ ਤੇ ਪੰਜਾਬੀ ਦੀ ਛਪਾਈ ਨੂੰ ਵਧੇਰੇ ਦਿਲਕਸ਼ ਬਣਾ ਸਕਣ ਬਾਰੇ ਇਕ ਪੰਜਾਬ-ਵਿਆਪੀ ਯੋਜਨਾ ਦਾ ਸੁਝਾ ਦੇਣ ਦਾ ਖ਼ਿਆਲ ਸੀ। ਇਸ ਤੋਂ ਇਲਾਵਾ, ਜਿਵੇਂ ਗੁਰਮੁਖੀ ਲਿਪੀ ਨੇ ਦੁੱਤਾਂ ਦਾ ਮਸਲਾ ਅਧਕ ਦੀ ਵਰਤੋਂ ਨਾਲ ਸਰਲ ਬਣਾਇਆ ਹੋਇਆ ਹੈ, ਉਸੇ ਤਰ੍ਹਾਂ, ਸੰਯੁਕਤ ਤੇ ਅਨੁਨਾਸਿਕ ਧੁਨੀਆਂ ਦੇ ਲਿਖਤੀ ਰੂਪ ਵਿਚ ਕਿਸੇ ਤਰ੍ਹਾਂ ਦੀ ਇਕਸਾਰਤਾ ਲਿਆਉਣ ਬਾਰੇ ਕੁੱਝ ਸੁਝਾ ਦੇਣੇ ਸਨ, ਪਰ ਸਭ ਤੋਂ ਵੱਧ ਗੰਭੀਰ ਤੇ ਧਿਆਨ-ਜੋਗ ਮਸਲਾ, ਜਿਸ ਬਾਰੇ ਖੁੱਲ੍ਹ ਕੇ ਚਰਚਾ ਕਰਨੀ ਸੀ, ਉਹ ਸੀ ਪੁਲਾੜ-ਸੰਚਾਰ ਤੇ ਸੂਚਨਾ ਪਸਾਰ ਦੇ ਨਵੇਂ ਤੋਂ ਨਵੇਂ ਈਲੈਕਟ੍ਰੌਨਿਕ ਤੇ ਹੋਰ ਤਕਨੀਕੀ ਜੰਤਰਾਂ ਦੀ ਅਮਲੀ ਵਰਤੋਂ। ਵਿਸ਼ਵ-ਵਿਆਪੀ, ਵੱਡ-ਆਕਾਰੀ ਕੰਪਨੀਆਂ ਵੱਲੋਂ, ਪ੍ਰਦਰਸ਼ਨੀ ਸਾਧਨਾਂ ਰਾਹੀਂ, ਮਨ-ਪਰਚਾਵੇ ਲਈ ਕੀਤੀ ਜਾ ਰਹੀ ਵਰਤੋਂ ਤੇ ਦੁਰਵਰਤੋਂ ਨੇ, ਅੰਗਰੇਜ਼ੀ ਨੂੰ ਆਪਣੇ ਪ੍ਰਗਟਾਵੇ ਦਾ ਮਾਧਿਅਮ ਬਣਾ ਕੇ, ਦੁਨੀਆ ਦੀਆਂ ਸਾਰੀਆਂ ਛੋਟੀਆਂ ਭਾਸ਼ਾਵਾਂ ਦੀ ਹੋਂਦ ਨੂੰ, ਇਕ ਵਾਰੀ ਤਾਂ ਡਾਵਾਂਡੋਲ ਕਰ ਛੱਡਿਆ ਹੈ। ਅਸੀਂ ਇਸ ਅਕਾਸ਼ੋਂ ਉਤਰਦੀ ਬਿੱਜ ਦੇ ਮੁਕਾਬਲੇ ਲਈ ਕੀ ਕਰਨਾ ਹੈ ? ਮੈਂ ਇਸ ਸੰਬੰਧ ਵਿਚ ਇਕ ਵਿਸਤ੍ਰਿਤ ਯੋਜਨਾ ਤੁਹਾਡੇ ਨਾਲ ਸਾਂਝੀ ਕਰਨੀ ਸੀ ਪਰ ਸਮੇਂ ਦੀ ਥੁੜ ਕਰਕੇ ਮੈਂ ਇਨ੍ਹਾਂ ਤੇ ਕੁੱਝ ਹੋਰ ਵਿਸ਼ਿਆਂ ਬਾਰੇ ਆਪਣੇ ਵਿਚਾਰ, ਆਸ ਹੈ, ਕਿਸੇ ਹੋਰ ਮੰਚ ਤੋਂ ਪ੍ਰਗਟਾਉਣ ਦਾ ਮੌਕਾ ਲੱਭ ਸਕਾਂਗਾ।

ਮੈਂ ਸ਼ੁਕਰਗੁਜ਼ਾਰ ਹਾਂ ਭਾਰਤੀ ਸਾਹਿੱਤ ਅਕਾਡਮੀ ਤੇ ਕੁਰੂਕਸ਼ੇਤ੍ਰ ਯੂਨੀਵਰਸਿਟੀ ਦੇ ਅਧਿਕਾਰੀਆਂ ਦਾ, ਜਿਨ੍ਹਾਂ ਨੇ ਮੈਨੂੰ ਮੌਲਿਕ ਲੇਖਕਾਂ, ਆਲੋਚਕਾਂ, ਅਧਿਆਪਕਾਂ, ਸਿੱਖਿਆ-ਪ੍ਰਬੰਧਕਾਂ ਤੇ ਬੁੱਧੀਜੀਵੀਆਂ ਦੇ ਇਸ ਵੱਡੇ ਸਮਾਗਮ ਵਿਚ ਆਪਣਾ ਬੀਜ-ਰੂਪੀ ਭਾਸ਼ਣ ਪੇਸ਼ ਕਰਨ ਦਾ ਮੌਕਾ ਬਖ਼ਸ਼ਿਆ ਹੈ। ਮੈਂ ਇਸ ਸਾਹਿੱਤਿਕ ਦੀਵਾਨ ਵਿਚ ਸਜੇ ਸਾਰੇ ਵਿਦਵਾਨਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ ਚੁੱਪ ਦਾ ਦਾਨ ਬਖ਼ਸ਼ ਕੇ ਨਿਵਾਜਿਆ ਹੈ।

# ਪ੍ਰਸ਼ਨੋਤਰੀ, ਹਰਸਰਨ ਸਿੰਘ ਨਾਲ *

ਹਰਸਰਨ : ਪ੍ਰੋਫ਼ੈਸਰ ਸਾਹਿਬ, ਤੁਸੀਂ ਅੱਜਕਲ ਪਾਕਿਸਤਾਨ ਦੀ ਸੀਮਾ ਦੇ ਨੇੜੇ ਰਹਿੰਦੇ ਹੋ, ਇਸ ਲਈ ਤੁਸੀਂ ਪਾਕਿਸਤਾਨੀ ਪੰਜਾਬੀ ਸਾਹਿੱਤ ਉੱਤੇ ਝਬਦੇ ਝਾਤ ਪਾ ਸਕਦੇ ਹੋਵੋਗੇ—ਮੇਰਾ ਮਤਲਬ ਏ, ਟੀ.ਵੀ. ਉੱਤੇ ਵੇਖ ਲੈਂਦੇ ਹੋਵੋਗੇ। ਸੂਫ਼ੀ ਤਬੱਸੁਮ, ਅਬਦੁਲ ਮਜੀਦ ਭੱਟੀ, ਸ਼ਰੀਫ਼ ਕੁੰਜਾਹੀ ਕਦੀ ਦਿੱਸੇ ਨੇ ਕਿ ਨਹੀਂ ?

ਪ੍ਰੀਤਮ ਸਿੰਘ : ਇਹ ਠੀਕ ਐ ਕਿ ਮੈਂ ਅੱਜਕਲ ਪਾਕਿਸਤਾਨ ਦੀਆਂ ਬਰੂਹਾਂ ਉੱਤੇ ਬੈਠਾ ਹੋਇਆਂ। ਜੀ ਵੀ ਬੜਾ ਕਰਦੈ ਕਿ ਪਾਕਿਸਤਾਨੀ ਪੰਜਾਬ ਦੇ ਨਵੇਂ ਤੇ ਪੁਰਾਣੇ ਸਾਹਿੱਤਕਾਰਾਂ, ਆਪਣੇ ਮੇਲੀਆਂ-ਗੇਲੀਆਂ ਤੇ ਉਸਤਾਦਾਂ-ਸ਼ਾਗਿਰਦਾਂ ਦੀ ਸੁੱਖ-ਸਾਂਦ ਦਾ ਪਤਾ ਲਵਾਂ। ਇਹ ਵੀ ਇੱਛਾ ਰਹਿੰਦੀ ਐ ਕਿ ਪਤਾ ਲੱਗੇ ਓਧਰ ਕੀ ਕੁੱਝ, ਕਿਵੇਂ ਲਿਖਿਆ ਜਾ ਰਿਹੈ, ਤੇ ਕਿਉਂ ਲਿਖਿਆ ਜਾ ਰਿਹੈ। ਪਿਛਲੇ ਕੁੱਝ ਵਰ੍ਹੇ, ਲਿਖਿਆ ਜਾਂ ਛਪਿਆ ਅੱਖਰ ਨਾ ਪਾਰੋਂ ਉਰਾਰ ਆ ਸਕਦਾ ਸੀ, ਨਾ ਉਰਾਰੋਂ ਪਾਰ ਜਾ ਸਕਦਾ ਸੀ, ਇਸ ਲਈ ਚਾਹੁਣ ਦੇ ਬਾਵਜੂਦ, ਪਾਰ ਦੇ ਸਾਹਿੱਤ ਤੇ ਸਾਹਿੱਤਕਾਰਾਂ ਬਾਰੇ ਮੈਂ ਸੋਘਾ ਨਹੀਂ ਰਹਿ ਸਕਿਆ। ਕਾਫ਼ੀ ਚਿਰ ਪਹਿਲਾਂ ਪਾਕਿਸਤਾਨੀ *ਪੰਜ ਦਰਿਆ* ਦਾ ਐਡੀਟਰ, ਚੌਧਰੀ ਮੁਹੰਮਦ ਅਫ਼ਜ਼ਲ ਖ਼ਾਨ, ਕਦੀ ਨਾ ਕਦੀ ਏਧਰਲੇ ਪੰਜਾਬ ਵਿਚ ਫੇਰਾ ਮਾਰਦਾ ਹੁੰਦਾ ਸੀ। ਉਹ ਮੇਰਾ ਮਿੱਤਰ ਸੀ। ਉਸ ਰਾਹੀਂ ਕੁੱਝ ਕਿਤਾਬਾਂ, ਕੁੱਝ ਰਿਸਾਲੇ ਮੈਨੂੰ ਪਹੁੰਚ ਜਾਇਆ ਕਰਦੇ ਸਨ। ਜ਼ਬਾਨੀ ਵੀ ਲੇਖਕਾਂ ਬਾਰੇ, ਉਨ੍ਹਾਂ ਦੀਆਂ ਕਿਰਤਾਂ ਤੇ ਰੁਚੀਆਂ ਬਾਰੇ ਕੁੱਝ ਨਾ ਕੁੱਝ ਪਤਾ ਲੱਗ ਜਾਂਦਾ ਸੀ। ਕਈ ਲੇਖਕ ਤੇ ਆਉਂਦੇ-ਜਾਂਦੇ ਯਾਤਰੂ ਵੀ ਕਦੀ ਨਾ ਕਦੀ ਮਿਲ ਪੈਂਦੇ ਸਨ, ਜਿਵੇਂ ਪ੍ਰੋਫ਼ੈਸਰ ਸਫ਼ਦਰ ਨਾਲ ਪ੍ਰੋ. ਮੋਹਨ ਸਿੰਘ ਦੇ ਘਰ ਹੋਏ ਮੇਲ ਦਾ ਜ਼ਿਕਰ ਮੈਂ ਆਪਣੇ ਮੋਹਨ ਸਿੰਘ ਵਾਲੇ ਲੇਖ ਵਿਚ ਅੱਗੇ ਕਰ ਚੁੱਕਾ ਹਾਂ। ਪਰ ਜਦੋਂ ਆਵਾਜਾਈ ਪੂਰੀ ਤਰ੍ਹਾਂ ਬੰਦ ਹੋਈ ਤਾਂ ਪਾਕਿਸਤਾਨੀ ਸਾਹਿੱਤ ਨਾਲ ਮੇਰਾ ਨਾਤਾ ਟੁੱਟ ਗਿਆ। ਟੀ.ਵੀ. ਮੇਰੇ ਪਾਸ ਹੈ ਨਹੀਂ ਤੇ ਵੰਡ ਪਿੱਛੋਂ ਓਦੋਂ ਤਕ ਅਜੇ ਮੈਂ ਪਾਕਿਸਤਾਨ ਜਾ ਨਹੀਂ ਸਾਂ ਸਕਿਆ। ਇਸ ਲਈ ਪਾਕਿਸਤਾਨ ਦੀ ਦਲ੍ਹੀਜ ਉੱਤੇ ਖੜੋਤਾ ਹੋਇਆ ਵੀ, ਮੈਂ ਪਾਕਿਸਤਾਨੀ ਸਾਹਿੱਤ ਤੇ ਸਾਹਿੱਤਕਾਰਾਂ ਨਾਲੋਂ ਟੁੱਟ ਜਿਹਾ ਗਿਆ।

---

* ਸੁਰਗਵਾਸੀ ਸ. ਹਰਸਰਨ ਸਿੰਘ ਦੀ ਕਿਤਾਬ *ਟੇਬਲ ਟਾਕ* (1976) ਵਿੱਚੋਂ ਧੰਨਵਾਦ ਸਹਿਤ ਉੱਧ੍ਰਿਤ।

ਇਹ ਲੰਮੀ ਟੋਟ ਨਵੰਬਰ, 1974 ਵਿਚ ਟੁੱਟੀ, ਜਦੋਂ ਗੁਰੂ ਨਾਨਕ ਦੇਵ ਦੇ ਜਨਮ-ਦਿਨ ਦੇ ਮੌਕੇ ਉੱਤੇ ਮੈਨੂੰ ਨਨਕਾਣਾ ਸਾਹਿਬ ਤੇ ਲਾਹੌਰ ਜਾਣ ਦਾ ਸੁਭਾਗ ਪ੍ਰਾਪਤ ਹੋਇਆ।

ਹਰਸਰਨ : ਫੇਰ ਨਵੰਬਰ ਵਿਚ ਤੁਸੀਂ ਪੰਜਾਬੀ ਦੇ ਲੇਖਕਾਂ ਨੂੰ ਮਿਲੇ ਹੋਵੋਗੇ, ਉਨ੍ਹਾਂ ਦੀਆਂ ਰਚਨਾਵਾਂ ਵੀ ਸੁਣੀਆਂ ਹੋਣਗੀਆਂ। ਉਹ ਕਿੱਥੇ ਖੜੋਤੇ ਨੇ—ਮੇਰਾ ਮਤਲਬ ਉਨ੍ਹਾਂ ਦੀ ਜ਼ਬਾਨ, ਉਨ੍ਹਾਂ ਦੇ ਸਾਹਿੱਤ ਤੋਂ ਹੈ ?

ਪ੍ਰੀਤਮ ਸਿੰਘ : ਨਨਕਾਣਾ ਸਾਹਿਬ ਤੇ ਲਾਹੌਰ ਵਿਚ ਮੈਂ ਪੰਜਾਬੀ ਦੇ ਵੱਧ ਤੋਂ ਵੱਧ ਸਾਹਿੱਤਕਾਰਾਂ ਨੂੰ ਮਿਲਣ ਦਾ ਜਤਨ ਕੀਤਾ। ਅਫ਼ਜ਼ਲ ਅਹਿਸਨ, ਸਿਬਤੁਲ ਹਸਨ ਜ਼ੈਗ਼ਮ, ਜਹਾਂਗੀਰ ਸਲੀਮ, ਆਸਫ਼ ਖ਼ਾਨ, ਸ਼ਰੀਫ਼ ਕੁੰਜਾਹੀ ਤੇ ਅਬਦੁੱਲ-ਗ਼ਫ਼ੂਰ ਦਰਸ਼ਨ, ਆਦਿ ਦੀ ਸੰਗਤ ਦਾ ਮੌਕਾ ਮਿਲਿਆ। ਕੁੱਝ ਨਜ਼ਮਾਂ ਸੁਣੀਆਂ, ਕੁੱਝ ਵਿਚਾਰ-ਵਟਾਂਦਰਾ ਹੋਇਆ, ਕੁੱਝ ਕਿਤਾਬਾਂ ਤੁਹਫ਼ੇ ਵਜੋਂ ਮਿਲੀਆਂ, ਕੁੱਝ ਮੁੱਲ ਲਈਆਂ। ਮੈਂ ਆਪਣੇ, ਵੰਡ ਤੋਂ ਪਹਿਲੇ ਦੇ ਤਜਰਬੇ ਦੇ ਪ੍ਰਸੰਗ ਅਤੇ ਨਵੰਬਰ 1974 ਦੀ ਫੇਰੀ ਦੇ ਆਧਾਰ ਉੱਤੇ ਇਹ ਕਹਿ ਸਕਦਾ ਹਾਂ ਕਿ ਲਾਹੌਰ ਦੇ ਮੁਸਲਮਾਨ ਅਦੀਬਾਂ ਦਾ ਪੰਜਾਬੀ ਵੱਲ ਰਵੱਈਆ ਹੁਣ ਉਹ ਬਿਲਕੁਲ ਨਹੀਂ ਹੈ ਜੋ ਕਦੀ ਹੁੰਦਾ ਸੀ। ਅੱਗੇ ਬੁੱਧੀਮਾਨ ਪੰਜਾਬੀ ਮੁਸਲਮਾਨਾਂ ਦੀ ਬਹੁਗਿਣਤੀ, ਉਰਦੂ ਨੂੰ ਛੱਡ ਕੇ ਪੰਜਾਬੀ ਵਿਚ ਲਿਖਣ ਬਾਰੇ ਗੰਭੀਰਤਾ ਨਾਲ ਸੋਚਣਾ ਤਾਂ ਕਿਤੇ ਰਿਹਾ, ਉਸ ਨਾਲ ਵੈਰ ਕਮਾਉਂਦੀ ਸੀ, ਪਰ ਜਿਨ੍ਹਾਂ ਲੇਖਕਾਂ ਨਾਲ ਐਤਕੀਂ ਮੇਰਾ ਵਾਹ ਲਾਹੌਰ ਵਿਚ ਪਿਆ, ਉਨ੍ਹਾਂ ਵੱਲੋਂ ਆਪਣੇ ਪ੍ਰਗਟਾਵੇ ਲਈ ਪੰਜਾਬੀ ਜ਼ਬਾਨ ਦੀ ਖੁੱਲ੍ਹੀ, ਨਿਝੱਕ ਤੇ ਸੁਝਵਾਨ ਵਰਤੋਂ, ਇਸ ਦੀ ਆਪਣੀ ਸਮਰੱਥਾ ਵਿਚ ਵਿਸ਼ਵਾਸ, ਬਲਕਿ ਇਸ ਲਈ ਮਜ਼ਬੂਤ ਤੇ ਲੜਾਕੀ ਪਕੜ, ਮੇਰੇ ਲਈ ਅਸਲੋਂ ਨਵਾਂ ਤਜਰਬਾ ਸੀ। ਇਨ੍ਹਾਂ ਵਿਚ ਮੈਂ ਪੰਜਾਬੀ ਦੀ ਹਰ ਵਸਤ ਲਈ, ਪੰਜਾਬ ਦੀ ਬੋਲੀ, ਪੰਜਾਬ ਦੇ ਸਾਹਿੱਤ, ਪੰਜਾਬ ਦੇ ਇਤਿਹਾਸ, ਜਾਂ ਇਉਂ ਕਹਿ ਲਈਏ ਕਿ ਸਮੁੱਚੇ ਪੰਜਾਬੀ ਕਲਚਰ ਲਈ, ਇਕ ਨਵਾਂ ਜਾਗਿਆ ਤੇ ਗੌਰਵ-ਭਰਿਆ ਉਤਸ਼ਾਹ ਦੇਖਿਆ। ਪੰਜਾਬੀ ਕਲਚਰ ਉੱਤੇ ਮਾਣ ਦੀ ਭਾਵਨਾ ਨਾਲ ਜੋ ਤਬਦੀਲੀ ਆਈ ਐ, ਉਸ ਨੇ ਕਈ ਪੰਜਾਬੀ ਲੇਖਕਾਂ ਨੂੰ ਉਰਦੂ ਤੋਂ ਉਪਰਾਮ ਕੀਤੈ। ਮੈਂ ਇਹ ਨਹੀਂ ਕਹਿ ਰਿਹਾ ਕਿ ਉਰਦੂ ਦੀ, ਹੁਣ ਦੇ ਪਾਕਿਸਤਾਨੀ ਪੰਜਾਬ ਵਿਚ ਮਾਨਤਾ ਨਹੀਂ ਰਹੀ, ਪਰ ਸਾਰੇ ਮਾਹੌਲ ਵਿਚ ਜੋ ਤਬਦੀਲੀ ਆਈ ਹੈ, ਉਸ ਦਾ ਮੁਹਾਣ, ਪੰਜਾਬੀ-ਮੁਖੀ ਹੈ, ਉਰਦੂ-ਮੁਖੀ ਨਹੀਂ।

ਹਰਸਰਨ : ਪ੍ਰੋ. ਨਜਮ ਹੁਸੈਨ ਹੁਰਾਂ ਦਾ ਨਾਂ ਏਧਰਲੇ ਕੁੱਝ ਲੇਖਕ ਮਾਣ ਨਾਲ ਲੈਂਦੇ ਨੇ। ਆਖਦੇ ਨੇ ਉਨ੍ਹਾਂ ਨੇ ਆਲੋਚਨਾ ਨੂੰ ਲੋਕਾਂ ਦੀ ਬੋਲੀ ਵਿਚ ਪੇਸ਼ ਕੀਤੈ। ਮੈਨੂੰ ਪੜ੍ਹਨ ਦਾ ਮੌਕਾ ਨਹੀਂ ਮਿਲਿਆ। ਕੀ ਉਹ ਆਲੋਚਨਾ ਦੀ ਟਰਮੀਨੌਲੋਜੀ ਉਰਦੂ-ਫ਼ਾਰਸੀ ਵਿੱਚੋਂ ਲੈਂਦੇ ਨੇ ?

ਪ੍ਰੀਤਮ ਸਿੰਘ : ਸੱਯਦ ਨਜਮ ਹੁਸੈਨ ਨੂੰ ਮਿਲਣ ਦੇ ਖ਼ਿਆਲ ਨਾਲ ਮੈਂ ਓਰੀਐਂਟਲ ਕਾਲਜ ਵਿਚ ਗਿਆ ਸਾਂ ਪਰ ਉਹ ਨਾ ਮਿਲ ਸਕੇ। ਉਨ੍ਹਾਂ ਦੇ ਘਰ ਟੈਲੀ

ਇਕ ਬੰਦਾ ਉਨ੍ਹਾਂ ਨੂੰ ਲੱਭਣ ਵੀ ਗਿਆ, ਪਰ ਉਸ ਦਿਨ ਉਹ ਕਿਤੇ ਗਏ ਹੋਏ ਸਨ, ਸੋ ਮੇਲ ਤੋਂ ਵਾਂਝਾ ਈ ਰਿਹਾ। ਉਂਜ ਪੰਜਾਬੀ ਦੇ ਲੇਖਕਾਂ ਦੀ ਕਿਸੇ ਬੈਠਕ ਵਿਚ ਥੋੜ੍ਹੀ ਦੇਰ ਬੈਠ ਕੇ ਈ ਤੁਹਾਨੂੰ ਪਤਾ ਲੱਗ ਜਾਂਦੈ ਕਿ ਇਸ ਵੇਲੇ ਪਾਕਿਸਤਾਨੀ ਪੰਜਾਬ ਵਿਚ ਇਹ ਬੰਦਾ ਵਿਚਾਰਾਂ ਨੂੰ ਟੁੰਬਣ ਵਾਲੀ ਪ੍ਰੇਰਨਾ, ਮਾਹੌਲ ਸਿਰਜਨ ਵਾਲੀ ਸ਼ਕਤੀ ਅਤੇ ਸਿਰਕੱਢ ਸਾਹਿੱਤਿਕ ਸ਼ਖ਼ਸੀਅਤ ਐ। ਭਾਵੇਂ ਮੈਨੂੰ ਸਿੱਧੇ ਤੌਰ ਉੱਤੇ ਤਾਂ ਵਾਹ ਨਹੀਂ ਪਿਆ ਪਰ ਇਹ ਅਨੁਮਾਨ ਲਾਉਣਾ ਔਖਾ ਨਹੀਂ ਕਿ ਉਸ ਦੇ ਵਿਚਾਰਾਂ ਨੇ ਪਾਕਿਸਤਾਨੀ ਹਲਕਿਆਂ ਵਿਚ ਬਹਿਸ ਤੇ ਵਿਵਾਦ ਨੂੰ ਜ਼ਰੂਰ ਜਨਮ ਦਿੱਤਾ ਹੋਵੇਗਾ। ਮੈਂ ਸੱਯਦ ਸਾਹਿਬ ਦੀਆਂ ਤਕਰੀਬਨ ਸਾਰੀਆਂ ਕਿਤਾਬਾਂ ਆਪਣੇ ਨਾਲ ਲਿਆਉਣ ਵਿਚ ਸਫਲ ਹੋਇਆਂ। ਉਨ੍ਹਾਂ ਦੀ ਨਵੀਂ ਕਿਤਾਬ *ਸਾਰਾਂ* ਦੇ ਪੰਜੇ ਲੇਖ ਗੁਰਮੁਖੀ ਅੱਖਰਾਂ ਵਿਚ ਪਰਤਾ ਕੇ, ਨਮੂਨੇ ਵਜੋਂ, ਪੰਜਾਬੀ ਦੇ ਰਿਸਾਲਿਆਂ ਨੂੰ ਇਕ ਇਕ ਕਰ ਕੇ ਭੇਜ ਰਿਹਾਂ, ਤੁਸੀਂ ਆਪ ਹੀ ਵੇਖ ਲਵੋਗੇ ਕਿ ਉਹ ਕਿਸ ਤਰ੍ਹਾਂ ਦੀ ਬੋਲੀ ਅਪਣਾਉਂਦੇ ਨੇ ਤੇ ਟਰਮੀਨੌਲੋਜੀ ਵਾਲਾ ਕੰਮ ਕਿਵੇਂ ਸਾਰਦੇ ਨੇ। ਸ਼ਾਇਦ ਇਹ ਗੱਲ ਐਵੇਂ ਸਾਡੇ ਲੇਖਕਾਂ ਤੇ ਆਲੋਚਕਾਂ ਦੇ ਮੰਨਣ ਵਿਚ ਨਾ ਆਵੇ ਕਿ ਸੱਯਦ ਹੁਰੀਂ ਅਰਬੀ-ਫ਼ਾਰਸੀ ਮੂਲ ਵਾਲੇ ਸ਼ਬਦਾਂ ਦੀ ਬਹੁਤੀ ਵਰਤੋਂ ਤੋਂ ਕਾਫ਼ੀ ਸੰਕੋਚ ਕਰਦੇ ਨੇ। ਉਨ੍ਹਾਂ ਦੀ ਰੁਚੀ, ਬੋਲ-ਚਾਲ ਵਾਲੀ ਪੰਜਾਬੀ ਵਿੱਚੋਂ ਸ਼ਬਦ ਚੁੱਕ ਕੇ, ਲੋੜ ਅਨੁਸਾਰ, ਨਵੇਂ ਅਰਥ-ਪ੍ਰਸੰਗ ਵਿਚ ਵਰਤ ਲੈਣ ਦੀ ਹੈ। ਇਸ ਨਾਲ ਉਹ ਆਪਣੀ ਲੋੜ ਵਾਹਵਾ ਸਾਰ ਲੈਂਦੇ ਨੇ। ਉਨ੍ਹਾਂ ਦੀ ਵੱਡੀ ਖ਼ੂਬੀ ਇਹ ਹੈ ਕਿ ਉਹ ਪੜ੍ਹੇ-ਅਨਪੜ੍ਹੇ ਨੂੰ ਆਪਣੀ ਸਾਰੀ ਗੱਲ ਇਕਸਾਰ ਸਮਝਾ ਸਕਣ ਦੇ ਸਮਰੱਥ ਨੇ। ਉਨ੍ਹਾਂ ਦੀ ਲਿਖਤ ਵਿਚ ਅਨੇਕ ਐਸੇ ਠੇਠ ਪੰਜਾਬੀ ਸ਼ਬਦਾਂ ਦੀ ਵਰਤੋਂ ਹੋਈ ਵੇਖ ਕੇ ਖ਼ੁਸ਼ੀ-ਭਰੀ ਹੈਰਾਨੀ ਹੁੰਦੀ ਐ, ਜਿਨ੍ਹਾਂ ਨੂੰ ਭਾਰਤੀ ਪੰਜਾਬੀ ਵਿੱਚੋਂ ਕੇਵਲ ਲੇਖਕਾਂ ਦੇ ਦਿਮਾਗ਼ੀ ਆਲਸ ਕਰਕੇ, ਕਰੀਬ ਕਰੀਬ ਦੇਸ-ਨਿਕਾਲਾ ਈ ਮਿਲ ਚੁੱਕੈ।

ਹਰਸਰਨ : ਮੈਂ ਓਧਰ ਦੇ ਪੰਜਾਬੀ ਕਵੀਆਂ ਦੀਆਂ ਕਈ ਕਵਿਤਾਵਾਂ ਪੜ੍ਹੀਆਂ ਨੇ। ਉਨ੍ਹਾਂ ਦੀ ਜ਼ਬਾਨ ਬੜੀ ਸਾਦਾ ਤੇ ਮਿੱਠੀ ਏ, ਪਰ ਉਨ੍ਹਾਂ ਵਿਚ ਖ਼ਿਆਲਾਂ ਦੀ ਡੂੰਘਾਈ ਘੱਟ ਏ। ਉਹ ਸ਼ੈਲੀ ਦੇ ਤਜਰਬੇ ਵੀ ਕੋਈ ਬਹੁਤੇ ਨਹੀਂ ਕਰਦੇ। ਹੋ ਸਕਦੈ ਇਹੋ ਜਿਹੀ ਕਵਿਤਾ ਮੇਰੇ ਤਕ ਅੱਪੜੀ ਨਾ ਹੋਵੇ, ਪਰ ਕੁੱਝ ਲੋਕ ਰੋਮਾਂਸਵਾਦੀ ਹੋ ਕੇ ਉਨ੍ਹਾਂ ਦੀ ਹੱਦੋਂ ਵੱਧ ਪ੍ਰਸੰਸਾ ਕਰਦੇ ਜਾਪਦੇ ਨੇ।

ਪ੍ਰੀਤਮ ਸਿੰਘ : ਮੈਂ ਸਾਰੀ ਪਾਕਿਸਤਾਨੀ ਕਵਿਤਾ ਬਾਰੇ ਗੱਲ ਕਰਨ ਦੇ ਸਮਰੱਥ ਨਹੀਂ। ਪਾਕਿਸਤਾਨ ਵਿਚੋਂ ਦੋ ਚਾਰ ਦਿਨਾਂ ਦੀ ਰਿਹਾਇਸ਼ ਤੇ ਦੋ ਚਾਰ ਕਵਿਤਾਵਾਂ ਦੇ ਸੰਗ੍ਰਹਿ ਪੜ੍ਹਨ ਉਪਰੰਤ ਮੈਂ ਇਹ ਦਾਅਵਾ ਨਹੀਂ ਕਰ ਸਕਦਾ ਕਿ ਮੈਂ ਜੋ ਕੁੱਝ ਓਧਰਲੀ ਪੰਜਾਬੀ ਕਵਿਤਾ ਬਾਰੇ ਕਹਾਂਗਾ, ਉਹ ਜ਼ਰੂਰ ਪ੍ਰਮਾਣਿਕ ਹੋਵੇਗਾ। ਫੇਰ ਵੀ, ਮੈਂ ਤੁਹਾਡੀ 'ਹਾਂ' ਵਿਚ ਪੂਰੀ 'ਹਾਂ' ਮਿਲਾਉਣ ਤੋਂ ਸੰਕੋਚ ਕਰਨਾ ਚਾਹੁੰਦਾ ਹਾਂ। ਤੁਹਾਨੂੰ ਇਹ ਤਾਂ ਸਪਸ਼ਟ ਹੈ ਕਿ ਪਾਕਿਸਤਾਨੀ ਪੰਜਾਬ ਦੇ ਬੁੱਧੀਮਾਨਾਂ ਉੱਤੇ ਉਹ ਸਾਰੇ ਪਰਦੇਸੀ ਪ੍ਰਭਾਵ ਪੈ ਰਹੇ ਨੇ

ਪੈਂਦੇ ਰਹੇ ਨੇ ਜੋ ਸਾਡੇ ਉੱਤੇ ਪੈਂਦੇ ਨੇ ਜਾਂ ਪੈਂਦੇ ਰਹੇ ਨੇ। ਯੂਰਪ ਦੀਆਂ ਜੋ ਕਿਤਾਬਾਂ ਸਾਡੇ ਵੱਲ ਕੋਈ ਸਾਹਿੱਤਿਕ ਜਾਂ ਸਭਿਆਚਾਰਕ ਮਤ ਜਾਂ ਸਿੱਧਾਂਤ ਲਿਆਉਂਦੀਆਂ ਨੇ, ਓਥੇ ਵੀ ਉਹੀ ਜਾਗ ਲਾਉਣ ਦਾ ਕੰਮ ਕਰਦੀਆਂ ਨੇ। ਏਧਰਲੇ ਸਮਾਜ ਦੀਆਂ ਨੀਹਾਂ ਤੇ ਮਨੋਬਿਰਤੀਆਂ ਦੀ ਉਸਾਰੀ ਵਿਚ ਕੁੱਝ ਫ਼ਰਕ ਤਾਂ ਜ਼ਰੂਰ ਹੈ ਪਰ ਅਜੇ ਇਹ ਕੋਈ ਬਹੁਤ ਵੱਡਾ ਆਪਸੀ ਪਾੜਾ ਨਹੀਂ ਹੈ। ਫ਼ਰਕ ਇਹ ਜ਼ਰੂਰ ਹੈ ਕਿ ਪੰਜਾਬੀ ਵਿਚ ਅਸੀਂ ਉਨ੍ਹਾਂ ਤੋਂ ਕੁੱਝ ਚਿਰ ਪਹਿਲਾਂ ਕੰਮ ਸ਼ੁਰੂ ਕਰ ਲਿਐ। ਓਥੇ ਸਾਹਿੱਤਿਕ ਕਾਰਜ ਦੇ ਦੋ ਪ੍ਰਤੱਖ ਪਿੜ ਦਿੱਸਦੇ ਨੇਂ—ਇਕ ਪੁਰਾਣੀ ਲੀਹ ਉੱਤੇ ਤੋਰਨ ਵਾਲਿਆਂ ਦਾ, ਜਿਨ੍ਹਾਂ ਵੱਲ ਤੁਸੀਂ ਇਸ਼ਾਰਾ ਕੀਤੈ ਤੇ ਦੂਜੇ ਹਰ ਤਰ੍ਹਾਂ ਦੇ ਤਜਰਬੇ ਕਰਨ ਵਾਲਿਆਂ ਦਾ। ਨਜਮ ਹੁਸੈਨ ਤੇ ਮੁਸ਼ਤਾਕ ਸੂਫ਼ੀ, ਦੁਹਾਂ ਦੀਆਂ ਕੁੱਝ ਚੀਜ਼ਾਂ ਮੈਂ ਪੜ੍ਹੀਆਂ ਨੇ ਤੇ ਦੁਹਾਂ ਬਾਰੇ ਮੈਂ ਕਹਿ ਸਕਦਾਂ ਕਿ ਇਨ੍ਹਾਂ ਵਿਚ ਨਵੇਂ ਅਨੁਭਵਾਂ ਲਈ ਨਵੇਂ ਤਜਰਬੇ ਕਰਨ ਦਾ ਸਾਹਸ ਮੌਜੂਦ ਐ। ਜਿਵੇਂ ਸਾਡੇ ਕਈ ਪਾਠਕ ਨਵੇਂ ਕਵੀਆਂ ਦਿਆਂ ਤਜਰਬਿਆਂ ਤੋਂ ਚੀਕਦੇ ਨੇ, ਮੈਨੂੰ ਪੱਕ ਐ ਕਿ ਇਸੇ ਤਰ੍ਹਾਂ ਓਥੇ ਵੀ ਚੀਕਦੇ ਹੋਣਗੇ। ਲਓ ਸੁਣੋ, ਮੈਂ ਤੁਹਾਨੂੰ ਨਜਮ ਹੁਸੈਨ ਦੀ ਕਿਤਾਬ *ਚੰਦਨ ਰੁੱਖ ਤੇ ਵਿਹੜਾ* ਵਿੱਚੋਂ ਇਕ ਨਜ਼ਮ ਸੁਣਾਉਂਦਾਂ। ਵੇਖੀਏ ਜਿਸ ਰੰਗ ਦੀ ਘਾਟ ਤੁਸੀਂ ਦੱਸ ਰਹੇ ਸੀ, ਇਸ ਵਿੱਚੋਂ ਤੁਹਾਨੂੰ ਉਸ ਦਾ ਕੋਈ ਝਾਉਲਾ ਪੈਂਦੈ ਕਿ ਨਹੀਂ ? ਨਜ਼ਮ ਦਾ ਸਿਰਲੇਖ ਐ : 'ਬਾਂਦਰ ਬਹਿਸ਼ਤ'।

"ਏਸ ਕਲੱਬ ਦਾ ਇੱਕੋ ਇਕ ਦਰਵਾਜ਼ਾ ਜੇ<br>
ਬਾਹਰ ਜਾਣ ਤੇ ਹੋਂਦਾ ਈ ਕੋਈ ਨਹੀਂ<br>
ਮਰਦਾ ਜੰਮਦਾ ਏਥੇ ਕੋਈ ਨਹੀਂ<br>
ਅੰਦਰ ਓਹੋ ਜਾਂਦਾ ਏ ਜੀਹਨੇ ਇਕ ਵਾਰੀ ਜਾ ਕੇ ਬਾਹਰ ਨਾ ਆਉਣਾ ਹੋਵੇ,<br>
ਏਸ ਕਰ ਕੇ ਮਜਬੂਰ ਆਂ ਮੈਂ<br>
ਅੰਦਰ ਨਹੀਂ ਤੁਸੀਂ ਜਾ ਸਕਦੇ;<br>
ਇੰਜ ਤੁਸੀਂ ਪ੍ਰੈਸ ਵੱਲੋਂ ਆਏ ਓ ਤੇ ਜਿਹੜੀ ਗੱਲ ਵੀ ਪੁੱਛਣੀ ਜੇ ਉਹ ਸੱਤ, ਬਿੱਸਮਿੱਲਾਹ,<br>
ਮੈਨੂੰ ਪੁੱਛੋ। ਨਹੀਂ ਜੀ, ਸ਼ੁਕਰੀਆ ਕਾਹਦਾ ? ਮੇਰਾ ਫ਼ਰਜ਼ ਏ।<br>
ਇਹ ਕਲੱਬ ਕਦ ਖੁੱਲ੍ਹਿਆ, ਕੀਹਨੇ ਖੋਲ੍ਹਿਆ<br>
ਇਹ ਕੋਈ ਦੱਸ ਨਹੀਂ ਸਕਦ੍ਹਾ,<br>
ਕਿਸੇ ਤਾਰੀਖ਼ 'ਚ ਇਹ ਗੱਲ ਤੁਹਾਨੂੰ ਮਿਲਣ ਨਹੀਂ ਲੱਗੀ<br>
ਸ਼ੁਰੂ ਕਦੋਂ ਹੋਏ ਆਉਣੇ ?<br>
ਭੋਲੀਆਂ ਗੱਲਾਂ ਕਰਦੇ ਓ ਨਾ, ਚੌਥੀ ਪੰਜਵੀਂ ਦੀਆਂ ਕਿਤਾਬ ਵਾਲੀਆਂ,<br>
ਬਾਂਦਰ ਸਨ ਕੋਈ ? 'ਆਰੀਆ ਲੋਕ' ਸਨ,<br>
ਝੱਲਾਂ ਉਜਾੜਾਂ ਵਿੱਚੋਂ ਸ਼ਹਿਰਾਂ ਵੱਲ ਜਿਹੜੇ ਆਉਂਦੇ ?<br>
ਇਹ ਤਾਂ ਸ਼ਹਿਰਾਂ ਦੇ ਸਰਦਾਰ ਨੇ<br>
ਜੀਹਨਾਂ ਸੌ ਸੌ ਪੀਹੜੀ ਤਖ਼ਤ ਹੰਢਾਏ।

ਅਰਸ਼ਾਂ ਵੱਲੋਂ ਕੋਟ ਜਿਨ੍ਹਾਂ ਦੇ ਉੱਸਰ ਜ਼ਿਮੀਂ ਤੇ ਆਏ
ਮਖ਼ਮਲ-ਫ਼ਰਸ਼ ਤੇ ਮਰਮਰ-ਕੰਧਾਂ ਰੇਸ਼ਮ-ਵਾਲ ਤੇ ਮਲਮਲ-ਖੱਲ ਇਹਨਾਂ ਅੰਦਰਸ ਕਰ ਕਰ ਪਾਏ
ਠੰਢ ਦਾ ਕਰ ਕੇ ਨਹੀਂ ਜੀ—ਸਰਦੀ ਗਰਮੀ ਡੱਕਣ ਲਈ ਭਲਾ ਕਿਹੜੀ ਸ਼ੈ ਦਾ ਘਾਟਾ ਸੀ
ਐਵੇਂ ਵਜੂਦ ਦੀ ਸਾਰ ਲੈਣ ਲਈ
ਉਹਨਾਂ ਜਦ ਕਿਸੇ ਨਰਮ ਸਰੀਰ ਨੂੰ ਟੋਹਣਾ
ਦਿਲ ਕਰਨਾ ਇਹਨੂੰ ਅੰਦਰੋਂ ਫੋਲ ਕੇ ਵੇਖੋ, ਹਾਥ ਲਵੋ ਇਹਦੀ ਪੂਰੀ
ਪਰ ਰਹਿਣੀ ਰੀਝ ਅਧੂਰੀ, ਬ੍ਰਿਜ ਦੀ ਬਾਜ਼ੀ ਵੰਗਰ,
ਫੇਰ ਏਥੇ ਹੀ ਮੁੱਕਣੀ ਗੱਲ, ਪਈ ਭਲਕੇ
ਯਾ ਤੇ ਕੀਮਾ ਕਰ ਕੇ ਇਹਨੂੰ ਸੀਖ ਤੇ ਲਾ ਲਓ
ਤੇ ਯਾ ਦਸਤਾਨਾ ਕਰ ਕੇ ਹੱਥ ਤੇ ਪਾ ਲਓ।
ਬਹੁਤਾ ਤੇ ਦਸਤਾਨਾ ਕਰਦੇ ਸਾਜੇ, ਮੁੱਦਤਾਂ ਹੰਢਣਾ ਹੋਇਆ,
ਕੀਮੇ ਵਾਲੀ ਗੱਲ ਤਾਂ ਬਹੁਤਾ ਚਿਰ ਨਹੀਂ ਚੱਲਦੀ।
ਸ਼ਹਿਰਾਂ ਵਿਚ ਬੱਸ ਦੋ ਈ ਕੰਮ ਸਨ
ਕੀਮਾ ਕੱਟ ਲਓ ਯਾਂ ਦਸਤਾਨੇ ਸੀਉਂ ਲਓ
ਫੇਰ ਕੀਮਾ ਕੱਟਣ ਵਾਲੇ ਤੇ ਦਸਤਾਨੇ ਸੀਉਣ ਵਾਲੇ ਵਧਦੇ ਗਏ
ਕੋਠਿਆਂ ਤੇ ਪਏ ਕੋਠੇ ਚੜ੍ਹ ਗਏ, ਗਲੀਆਂ ਛੱਤੀਆਂ ਗਈਆਂ
ਘਰ ਘਰ ਸੂਈਆਂ ਭੁੜਕਣ ਲੱਗੀਆਂ, ਸੀਖਾਂ ਖੜਕਣ ਪਈਆਂ
ਤੇ ਇਹਨਾਂ ਰਾਜ ਤਾਜ ਸਭ ਛੱਡ ਛੁਡਾ ਕੇ ਏਥੇ ਡੇਰੇ ਲਾ ਲਏ
ਕੁੱਲ ਆਮ ਆਲਮ ਦੇ ਕਾਰੀਗਰ ਹੁਣ ਵੰਨ-ਸੁਵੰਨੇ
ਸੀਉਂ ਸੀਉਂ ਕੇ ਦਸਤਾਨੇ ਏਥੇ ਘੱਲਦੇ ਨੇ।
ਉਹ ਲੈ ਲਈ ਦੇ ਨੇ, ਦਿਲ ਰੱਖਣ ਲਈ ਕਾਰੀਗਰਾਂ ਦਾ,
ਡੈਕੋਰੇਸ਼ਨ ਪੀਸਿਜ਼ ਸਮਝ।
ਪਾਉਂਦਾ ਕੋਈ ਨਹੀਂ, ਉਹ ਜ਼ਮਾਨੇ ਲੰਘ ਗਏ (ਇਹ ਗੱਲ ਆਫ਼-ਦੀ-ਰੀਕਾਰਡ ਪਲੀਜ਼);
ਹੁਣ ਤੇ ਮੈਂਬਰ ਦੋ ਕਿਸਮਾਂ ਦੇ ਹੋਂਦੇ ਜੇ
ਨਵੇਂ ਨਵੇਂ ਜਿਹੜੇ ਆਂਵਦੇ ਨੇ
ਉਹ ਇਕ ਦੂਜੇ ਦੀ ਖੱਲ ਦੇ ਅੰਦਰ ਇਕ ਹੱਥ ਪਾਈ ਰੱਖਦੇ ਨੇ
ਦੂਜੇ ਨਾਲ ਸ਼ਿਅਰ-ਸ਼ਾਇਰੀ ਕਰਦੇ ਨੇ; ਤਸਵੀਰਾਂ ਵਾਹੁੰਦੇ ਰਹਿੰਦੇ ਨੇ
ਨਿੱਕੀ ਨਿੱਕੀ ਇਕ ਬਹਿਸ ਵੀ ਚਲਦੀ ਰਹਿੰਦੀ ਏ
(ਡੀਟੇਲਜ਼ ਮੈਂ ਦੇ ਨਹੀਂ ਸਕਦਾ, ਮੁਆਫ਼ੀ ਚਾਹੁਨਾਂ)
ਜਿਹੜੇ ਮੁੱਢ-ਕਦੀਮੀਂ ਨੇ
ਉਹ ਆਪਣੀ ਖੱਲ ਦੇ ਅੰਦਰ ਦੋਵੇਂ ਹੱਥ ਵਾੜ ਕੇ ਪੁੱਠੇ ਲਮਕੇ ਰਹਿੰਦੇ ਨੇ
ਤੇ ਗੱਲ ਨਹੀਂ ਕਰਦੇ

ਮੈਂ ਜੋ ਕੁੱਝ ਦੱਸਿਆ ਏ, ਉਹ ਪਹਿਲੋਂ ਕਈ ਵਾਰੀ ਦੱਸਿਆ ਜਾ ਚੁੱਕਿਆ ਏ ਪਰ ਫੇਰ ਵੀ ਆਪਣੀ ਸਟੋਰੀ ਵਿਚ ਤੁਸੀਂ ਸੋਰਸ ਕੋਟ ਨਾ ਕਰਿਓ।"

ਹਰਸਰਨ : ਵਾਹ! ਜੇ ਬੁਰਾ ਨਾ ਮਨਾਓ ਤਾਂ ਇਕ ਅੱਧੀ ਛੋਟੀ ਨਜ਼ਮ ਹੋਰ ਸੁਣਾ ਦਿਓ :

ਪ੍ਰੀਤਮ ਸਿੰਘ : ਲਓ, ਹੋਰ ਲਓ। ਇਸ ਨਜ਼ਮ ਦਾ ਨਾਂ ਜੇ :

'ਡ੍ਰੇਨ-ਪਾਈਪ੍ਸ ਤੋਂ ਪਹਿਲੋਂ ਦੀ ਕੋਈ ਗੱਲ'
ਕੋਠਾ ਭਾਵੇਂ ਅਰਸ਼ਾਂ ਉੱਤੇ ਹੋਵੇ
ਜਿੰਨਾ ਕੋਠਾ ਖੜੋ ਉਚੇਰਾ
ਓਨਾ ਹੀ ਪਰਨਾਲਾ ਉੱਚੀ ਰੋਵੇ
ਪਰਨਾਲੇ ਦੀ ਪਰ ਨੰਗ-ਨਮੋਸ਼ੀ ਕਾਹਦੀ ?
ਕੋਈ ਵੇਖਣ ਲਈ ਤਾਂ ਹੋਂਦੇ ਨਹੀਂ ਪਰਨਾਲੇ
ਵੇਖਣ ਲਈ ਡਿਉੜ੍ਹੀਆਂ, ਵੇਖਣ ਲਈ ਚਬਾਰੇ
ਨਾਲੇ ਇਹਨਾਂ ਉੱਤੇ ਵੱਸ ਕਿਸੇ ਦਾ ਕੋਈ ਨਹੀਂ
ਪਾਣੀ ਆਹਿਆ ਪੁਲਾਂ ਦੇ ਹੇਠ, ਇਹ ਉੱਤੋਂ ਪੁਰ ਪੁਰ ਵਗ ਪਏ
ਵੱਡਿਆਂ ਘਰਾਂ ਦੇ ਬਾਲ ਨੇ ਭਾਵੇਂ
ਬਾਲ ਖਲੋਤੇ ਈ ਮੂਤਰਦੇ ਨੇ
ਜੇ ਪਰਨਾਲਾ ਹੋਂਦਾ ਉੱਨ ਦਾ ਪਿੰਨਾ
ਫੇਰ ਖ਼ੈਰ ਸੀ
ਜਿਸ ਵੇਲੇ ਡਿੱਗਦਾ
'ਉਹੋ' ਕਹਿ ਕੇ ਚੁੱਕ ਝੋਲੀ ਵਿਚ ਧਰਦੇ।

ਹਰਸਰਨ : ਸ਼ੁਕਰੀਆ! ਉਨ੍ਹਾਂ ਦੀ ਨਵੀਂ ਸ਼ੈਲੀ ਦਾ ਕੁੱਝ ਤਾਂ ਪਤਾ ਲੱਗਾ। ਹੁਣ ਇਹ ਦੱਸੋ ਕਿ ਕਿਸੇ ਨੇ ਦੁੱਲੇ-ਭੱਟੀ ਉੱਤੇ ਨਾਟਕ ਲਿਖਿਆ ਦੱਸੀਦੈ ਤੇ ਉਸ ਦੀ ਓਧਰ ਬੜੀ ਚਰਚਾ ਸੁਣੀ ਦੀ ਐ।

ਪ੍ਰੀਤਮ ਸਿੰਘ : ਇਹ ਤਾਂ ਮੈਂ ਨਹੀਂ ਜਾਣਦਾ ਕਿ ਚਰਚਾ ਕਿੰਨੀ ਐ, ਪਰ ਨਜਮ ਹੁਸੈਨ ਦੇ ਇਕ ਸਤਅੰਗੀ ਨਾਟਕ 'ਤਖ਼ਤ ਲਾਹੌਰ' ਦਾ ਮੈਨੂੰ ਪਤੈ। ਉਸ ਦਾ ਮੁੱਖ-ਪਾਤਰ ਦੁੱਲਾ ਭੱਟੀ ਐ। ਦੁੱਲਾ ਸਟੇਜ ਉੱਤੇ ਇਕ ਵਾਰੀ ਵੀ ਨਹੀਂ ਆਉਂਦਾ ਪਰ ਉਸ ਦਾ ਵਜੂਦ ਹੇਰ ਝਾਕੀ ਵਿਚ ਮਹਿਸੂਸ ਕੀਤਾ ਜਾ ਸਕਦੈ। ਸ਼ਾਹ ਹੁਸੈਨ ਵੀ ਇਸ ਨਾਟਕ ਦਾ ਇਕ ਪਾਤਰ ਐ।

ਹਰਸਰਨ : ਮੈਨੂੰ ਦਿਖਾਓ ਖ਼ਾਂ।

ਪ੍ਰੀਤਮ ਸਿੰਘ : ਮੈਂ ਗੁਰਸ਼ਰਨ ਸਿੰਘ ਨੂੰ ਦਿੱਤਾ ਹੋਇਐ। ਜੇ ਉਸ ਨੂੰ ਭਾ ਗਿਆ ਤਾਂ ਖ਼ਬਰੇ ਸਟੇਜ ਉੱਤੇ ਲੈ ਈ ਆਵੇ। ਇਸ ਨਾਟਕ ਵਿਚ ਮਹਾਨ ਮੁਗ਼ਲ ਸ਼ਹਿਨਸ਼ਾਹ ਅਕਬਰ ਨਾਲ ਬਾਰ ਦੇ ਦੂਲੇ ਲੋਕ-ਨਾਇਕ ਦੁੱਲੇ-ਭੱਟੀ ਦੀ ਟੱਕਰ, ਹਕੂਮਤ ਤੇ ਲੋਕਾਂ ਵਿਚਕਾਰ ਭੇੜ ਵਜੋਂ ਪੇਸ਼ ਕੀਤੀ ਗਈ ਐ। ਸਥਾਪਨਾ ਤੇ ਸੁਤੰਤਰਤਾ ਦੀ ਟੱਕਰ ਵਿਖਾਈ ਐ; ਪ੍ਰਚਲਿਤ ਕਿੱਸੇ ਨੂੰ ਨਵੇਂ ਸਮਾਜਿਕ ਅਰਥ ਦਿੱਤੇ ਨੇ। ਨਵੇਂ ਸਮਾਜਿਕ ਅਰਥਾਂ ਦੀ ਭਾਲ, ਨਜ਼ਮ ਸਕੂਲ ਦਾ ਇਕ ਵੱਡਾ ਲੱਛਣ ਦਿੱਸਦੈ। ਏਥੋਂ ਤਕ ਕਿ ਉਸ ਦੇ ਤਿਆਰ ਕੀਤੇ ਐਮ.ਏ. ਪੰਜਾਬੀ ਦੇ ਇਮਤਿਹਾਨ ਦੇ ਸਿਲੇਬਸ ਦੀ ਜ਼ਰੂਰੀ ਮੰਗ ਐ ਕਿ ਹੁਰ ਪੁਰਾਣੇ

ਕਵੀ ਦੀ ਸਮਾਜਿਕ ਸਾਰਥਿਕਤਾ ਸਾਹਮਣੇ ਲਿਆਂਦੀ ਜਾਵੇ।

ਹਰਸਰਨ : ਤੁਸੀਂ ਆਪਣੇ ਇਮਤਿਹਾਨਾਂ ਵਿਚ ਏਦਾਂ ਦਾ ਕੁੱਝ ਕਿਉਂ ਨਹੀਂ ਕਰਦੇ?

ਪ੍ਰੀਤਮ ਸਿੰਘ : ਇਸ ਵੇਲੇ ਮੈਂ ਪੰਜਾਬੀ ਅਧਿਆਪਨ ਦੇ ਖੇਤਰ ਤੋਂ ਬਾਹਰ ਆਂ, ਪਰ ਜਿਹੜੇ ਕਰਤੇ-ਧਰਤੇ ਨੇ, ਉਹ ਜੇ ਇਸ ਪਾਸੇ ਧਿਆਨ ਦੇਣ ਤਾਂ ਬੜੀ ਵਧੀਆ ਗੱਲ ਹੋਵੇਗੀ। ਬਲਕਿ ਦੋਵੇਂ ਧਿਰਾਂ ਇਕ ਦੂਜੇ ਨਾਲ ਸਲਾਹ ਮਸ਼ਵਰਾ ਕਰ ਕੇ ਐਸਾ ਹੰਭਲਾ ਮਾਰਨ ਕਿ ਪੰਜਾਬੀਅਤ ਦੇ ਸਾਂਝੇ ਪਿੜ ਵਿਚ ਧੌਣ ਉੱਚੀ ਕਰ ਸਕਣ ਵਾਲੇ ਸਾਹਿੱਤ ਨੂੰ ਸਾਂਝੀ ਪਰਵਾਨਗੀ ਮਿਲੇ ਤੇ 'ਹਿੰਦੂ ਪਾਣੀ-ਮੁਸਲਮਾਨ ਪਾਣੀ' ਵਾਂਗ 'ਹਿੰਦੂ ਪੰਜਾਬੀ', 'ਸਿੱਖ ਪੰਜਾਬੀ' ਤੇ 'ਮੁਸਲਮਾਨ ਪੰਜਾਬੀ' ਨੂੰ ਭੁਲਾ ਕੇ, 'ਨਿਰੋਲ ਪੰਜਾਬੀ' ਵਾਲੀ ਕਹਾਣੀ ਤੁਰੇ। ਹੁਣ ਥੋੜ੍ਹਾ ਬਹੁਤ ਕੜ ਟੁੱਟੈ, ਦੇਸਾਂ ਦੇ ਰੁਸੇਵੇਂ ਦੂਰ ਹੋ ਰਹੇ ਨੇ, ਇਸ ਲਈ ਉਰਾਰਲੀ ਹਵਾ ਪਾਰਲੇ ਬੰਨੇ ਤੇ ਪਾਰਲੀ ਹਵਾ ਉਰਾਰਲੇ ਬੰਨੇ ਆਉਣੀ ਈ ਆਉਣੀ ਐ। ਜਿਵੇਂ ਸਾਨੂੰ ਪਾਰ ਨਾਲ ਜਾਣ-ਪਛਾਣ ਦੀ ਲੋੜ ਐ, ਓਸੇ ਤਰ੍ਹਾਂ ਪਾਰ ਵਾਲਿਆਂ ਨੂੰ ਸਾਡੇ ਨਾਲ ਜਾਣ-ਪਛਾਣ ਦੀ ਲੋੜ ਐ। ਮੈਂ ਆਪਣੇ ਪੰਜਾਬ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਨੂੰ ਆਪਣੀਆਂ ਕਿਤਾਬਾਂ ਦੀ ਇਕ ਇਕ ਕਾਪੀ ਪੰਜਾਬ ਯੂਨੀਵਰਸਿਟੀ, ਲਾਹੌਰ ਦੀ ਲਾਇਬਰੇਰੀ ਨੂੰ ਭੇਜਣ ਦੀ ਬੇਨਤੀ ਕੀਤੀ ਸੀ ਤੇ ਖ਼ੁਸ਼ੀ ਦੀ ਗੱਲ ਐ ਕਿ ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ, ਕੁੱਝ ਸੰਸਥਾਵਾਂ ਅਤੇ ਕੁੱਝ ਪੱਤਰਕਾਰਾਂ ਤੇ ਸਾਹਿੱਤਕਾਰਾਂ ਨੇ ਆਪਣੀਆਂ ਚੀਜ਼ਾਂ ਭੇਜ ਵੀ ਦਿੱਤੀਆਂ ਨੇ। ਮੇਰੇ ਹਿਸਾਬ ਨਾਲ ਸੈਂਕੜੇ ਕਿਤਾਬਾਂ ਲਾਇਬਰੇਰੀ ਵਿਚ ਜਾਂ ਲੇਖਕਾਂ ਦੇ ਕੋਲ ਪਹੁੰਚ ਗਈਆਂ ਹੋਣਗੀਆਂ।

ਹਰਸਰਨ : ਲਾਹੌਰ ਵਿਚ ਪਾਕਿਸਤਾਨੀ ਲੇਖਕਾਂ ਨਾਲ ਗੱਲਬਾਤ ਕਰਨ ਤੋਂ ਤੁਹਾਨੂੰ ਇਹ ਤਾਂ ਪਤਾ ਲੱਗ ਈ ਗਿਆ ਹੋਵੇਗਾ ਕਿ ਉਨ੍ਹਾਂ ਦੀ ਏਧਰ ਵਰਤੀਂਦੀ ਭਾਸ਼ਾ ਬਾਰੇ ਕੀ ਰਾਏ ਐ? ਰਿਸਾਲੇ ਤੇ ਕਿਤਾਬਾਂ ਤਾਂ ਭਾਵੇਂ ਨਹੀਂ ਪਹੁੰਚਦੀਆਂ ਰਹੀਆਂ ਪਰ ਰੇਡੀਓ ਤਾਂ ਸਾਰੇ ਸੁਣਦੇ ਈ ਹੋਣਗੇ, ਟੈਲੀਵਿਜਨ ਵੀ ਤਾਂ ਦੇਖਦੇ ਈ ਹੋਣਗੇ?

ਪ੍ਰੀਤਮ ਸਿੰਘ : ਲਓ, ਏਸ ਬਾਰੇ ਇਕ ਦਿਲਚਸਪ ਗੱਲ ਸੁਣ ਲਓ। ਲਾਹੌਰ ਦੀ ਮਾਲ ਰੋਡ ਉੱਤੇ ਵਾਈ.ਐਮ.ਸੀ.ਏ. ਦੇ ਕੋਲ, 'ਪਾਕ ਟੀ ਹਾਊਸ' ਵਿਚ ਬੈਠੇ ਗੱਲਾਂ-ਬਾਤਾਂ ਕਰ ਰਹੇ ਸਾਂ। ਇਕ ਦੋਸਤ ਨੇ ਜ਼ਰਾ ਲਾ ਕੇ ਮੈਨੂੰ ਕੰਨ ਵਿਚ ਕਿਹਾ, "ਪ੍ਰੋਫ਼ੈਸਰ ਸਾਹਿਬ! ਕਹਿੰਦੇ ਨੇ ਭਾਰਤ ਨੇ ਬੜੇ ਨਵੇਂ ਨਵੇਂ ਸੰਦ ਈਜਾਦ ਕਰ ਲਏ ਨੇ। ਅਖੇ ਇਕ ਗੋਲਾ ਬਣਾਇਐ, ਜਿਹੜਾ ਲੜਾਈ ਵਿਚ ਟੈਂਕਾਂ ਨੂੰ ਲੱਭਦਾ ਫਿਰਦੈ। ਤੁਸੀਂ ਕੋਈ ਇਹੋ ਜਿਹਾ ਇਕ ਅੱਧ ਗੋਲਾ ਸਾਡੇ ਲਈ ਭਿਜਵਾ ਦਿਓ ਤਾਂ ਬੜੀ ਮਿਹਰਬਾਨੀ ਹੋਵੇਗੀ ਤਾਂ ਜੋ ਅਸੀਂ ਏਥੋਂ ਛੱਡੀਏ ਤੇ ਉਹ ਜਲੰਧਰ ਰੇਡੀਓ ਤੋਂ ਪੰਜਾਬੀ ਬੋਲਣ ਵਾਲਿਆਂ ਦੇ ਸੰਘ ਲੱਭਦਾ ਫਿਰੇ! ਅਸੀਂ ਤਾਂ ਬੜੇ ਚਾ-ਮਲ੍ਹਾਰ ਨਾਲ ਜਲੰਧਰ ਦਾ ਰੇਡੀਓ ਸਟੇਸ਼ਨ ਲਾਉਂਦੇ ਆਂ, ਬਈ ਪੰਜਾਬੀ ਸੁਣਾਂਗੇ, ਪਰ ਅੱਗੋਂ ਨਿਰੀ ਸੰਸਕ੍ਰਿਤ ਦੀ ਬਰਖਾ ਹੋਣ ਲੱਗ ਪੈਂਦੀ ਏ। ਕਰੀਏ ਤਾਂ ਕੀ ਕਰੀਏ?" [illegible]

ਕਥਨ ਤੋਂ ਤੁਸੀਂ ਕੁੱਝ ਨਾ ਕੁੱਝ ਅੰਦਾਜ਼ਾ ਲਾ ਸਕਦੇ ਓ ਕਿ ਉਨ੍ਹਾਂ ਨੂੰ ਸਾਡੀ ਪੰਜਾਬੀ ਬਾਰੇ ਵੱਡਾ ਉਲਾਂਭਾ ਕਿਹੜੈ।

ਹਰਸਰਨ : ਗੱਲ ਤਾਂ ਉਸ ਨੇ ਬੜੀ ਟਿਕਾਣੇ ਦੀ ਕਹੀ ਤੇ ਕਹੀ ਵੀ ਬੜੇ ਜ਼ੋਰ ਨਾਲ। ਅਧਿਕਾਰੀਆਂ ਨੂੰ ਸੁਣਾਉਣੀ ਚਾਹੀਦੀ ਏ। ਓਧਰ ਦੇ ਲੇਖਕ, ਏਧਰਲੇ 1947 ਤੋਂ ਪਿੱਛੋਂ ਉੱਭਰ ਕੇ ਸਾਹਮਣੇ ਆਏ ਲੇਖਕਾਂ ਦੇ ਘੱਟ ਵਾਕਿਫ਼ ਹੋਣਗੇ। ਉਹ ਕਿਸੇ ਦਾ ਨਾਂ ਲੈਂਦੇ ਨੇ ਕਿ ਨਹੀਂ, ਜਿਵੇਂ ਅਸੀਂ ਮੁਨੀਰ ਨਿਆਜ਼ੀ, ਅਫ਼ਜ਼ਲ ਪਰਵੇਜ਼, ਆਦਿ ਦਾ ਨਾਂ ਲੈਂਦੇ ਆਂ?

ਪ੍ਰੀਤਮ ਸਿੰਘ : ਜਿਨ੍ਹਾਂ ਲੇਖਕਾਂ ਨਾਲ ਮੇਰਾ ਵਾਹ ਪਿਆ, ਉਹ ਸਾਰੇ ਮੋਹਨ ਸਿੰਘ, ਅੰਮ੍ਰਿਤਾ ਦੇ ਨਾਵਾਂ ਤੋਂ ਚੰਗੀ ਤਰ੍ਹਾਂ ਜਾਣੂੰ ਲੱਗਦੇ ਸਨ। ਨਾਨਕ ਸਿੰਘ, ਗੁਰਬਖ਼ਸ਼ ਸਿੰਘ ਦੇ ਨਾਵਾਂ ਤੋਂ ਵੀ ਸਾਰੇ ਵਾਕਿਫ਼ ਹਨ। ਡਾਕਟਰ ਮੋਹਨ ਸਿੰਘ, ਪ੍ਰੋ. ਕਿਸ਼ਨ ਸਿੰਘ ਤੇ ਡਾ. ਅਤਰ ਸਿੰਘ ਹੁਰਾਂ ਦੇ ਨਾਂ ਵੀ ਕਾਫ਼ੀ ਬੋਲਦੇ ਸਨ। ਹਰਿਭਜਨ ਸਿੰਘ ਨੂੰ ਸਿਆਣੇ ਬੰਦੇ ਸਾਰੇ ਜਾਣਦੇ ਨੇ। ਜ਼ਰਾ ਛੁਟੇਰੇ ਪੋਚ ਵਿੱਚੋਂ, ਜਿਸ ਕਿਸੇ ਨੂੰ ਪਾਕਿਸਤਾਨ ਦੇ ਕਿਸੇ ਲੇਖਕ ਨਾਲ ਕਿਸੇ ਤਰ੍ਹਾਂ ਵੀ ਵਾਹ ਪੈ ਗਿਆ, ਉਸੇ ਦਾ ਸਿਮਰਨ ਹੁੰਦਾ ਮੈਂ ਸੁਣ ਆਇਆਂ। ਹਰਿਭਜਨ ਸਿੰਘ ਹੁੰਦਲ ਬਾਰੇ ਕਈਆਂ ਨੇ ਪੁੱਛਿਆ। ਰਣਧੀਰ ਸਿੰਘ ਚੰਦ, ਸੁਤਿੰਦਰ ਸਿੰਘ ਨੂਰ, ਡਾ. ਕਰਨੈਲ ਸਿੰਘ ਥਿੰਦ ਦੀ ਸਾਰ ਲੈਣ ਵਾਲੇ ਮੌਜੂਦ ਨੇ।

ਹਰਸਰਨ : ਮਿਹਰਬਾਨੀ! ਹੋਰ ਕਿਸ ਪੱਖ ਵਿਚ ਖ਼ਾਸ ਕੰਮ ਹੋ ਰਿਹੈ?

ਪ੍ਰੀਤਮ ਸਿੰਘ : ਪਾਕਿਸਤਾਨ ਦੀ ਕੇਂਦਰੀ ਸਰਕਾਰ ਨੇ ਇਸਲਾਮਾਬਾਦ ਵਿਚ ਲੋਕ-ਸੰਸਕ੍ਰਿਤੀ ਦੀ ਸੰਭਾਲ ਲਈ ਇਕ ਪੂਰਾ ਮਹਿਕਮਾ ਬਣਾ ਦਿਤੈ, ਜਿਸ ਦਾ ਨਾਂ ਐ: ਇਨਸਟੀਚਿਊਸ਼ਨ ਔਫ਼ ਫ਼ੋਕ ਐਂਡ ਟ੍ਰੈਡੀਸ਼ਨਲ ਹੈਰੀਟੇਜ। ਇਸ ਰਾਹੀਂ ਲੋਕ-ਗੀਤਾਂ, ਲੋਕ-ਕਥਾਵਾਂ ਤੇ ਹੋਰ ਲੋਕ-ਸਾਹਿੱਤ ਤੋਂ ਛੁੱਟ, ਪਾਕਿਸਤਾਨ ਦੇ ਲੋਕ-ਸੰਸਕ੍ਰਿਤੀ ਦੇ ਨਮੂਨੇ ਵੀ ਇਕੱਤਰ ਕੀਤੇ ਜਾ ਰਹੇ ਨੇ। ਓਦੋਂ ਤਕ ਸਾਢੇ ਸਤਾਰਾਂ ਹਜ਼ਾਰ ਫੁੱਟ ਟੇਪ ਰੀਕਾਰਡ ਹੋ ਚੁੱਕੀ ਸੀ। ਪਾਕਿਸਤਾਨ ਨੈਸ਼ਨਲ ਕਾਊਂਸਿਲ ਆਫ਼ ਆਰਟਸ, ਇਸਲਾਮਾਬਾਦ ਨੇ (ਜਿਸ ਦੇ ਪ੍ਰਧਾਨ ਫ਼ੈਜ਼ ਅਹਿਮਦ ਫ਼ੈਜ਼ ਜੀ ਨੇ) ਅਫ਼ਜ਼ਲ ਪਰਵੇਜ਼ ਦੀ ਕਿਤਾਬ *ਬਨ-ਫੁਲਵਾਰੀ* ਛਾਪੀ ਐ ਜਿਸ ਵਿਚ ਪੋਠੋਹਾਰੀ ਲੋਕ-ਗੀਤ ਇਕੱਠੇ ਕੀਤੇ ਹੋਏ ਨੇ। ਇਸ ਕਿਤਾਬ ਦੀ ਵੱਡੀ ਗੱਲ ਇਹ ਐ ਕਿ ਹਰ ਗੀਤ ਦੀ ਸਟਾਫ਼ ਨੋਟੇਸ਼ਨ ਪੱਛਮੀ ਸੰਗੀਤ ਲਿੱਪੀ ਵਿਚ ਦਿੱਤੀ ਹੋਈ ਐ। ਇਸ ਨੂੰ ਪੜ੍ਹ ਕੇ ਜੋ ਗਾਏ, ਗੀਤ ਦੀ ਧੁਨ ਆਪ ਕੱਢ ਸਕਦੈ। ਕੁੱਝ ਕੋਸ਼ ਵੀ ਤਿਆਰ ਹੋਏ ਨੇ ਪਰ ਮੈਂ ਕਿਉਂਕਿ ਵੇਖੇ ਨਹੀਂ, ਇਸ ਲਈ ਉਨ੍ਹਾਂ ਬਾਰੇ ਕਹਿ ਕੁੱਝ ਨਹੀਂ ਸਕਦਾ। ਇਕ ਪੱਖ ਪਾਕਿਸਤਾਨੀ ਲੇਖਕਾਂ ਦਾ ਐਸੈ ਜਿਸ ਨੇ, ਬਹੁਤ ਥੋੜੇ ਸੰਪਰਕ ਦੇ ਬਾਵਜੂਦ, ਮੇਰਾ ਉਚੇਚਾ ਧਿਆਨ ਖਿੱਚਿਆ ਹੈ ਤੇ ਉਹ ਹੈ ਉਨ੍ਹਾਂ ਦਾ ਲੋਕ-ਬੋਲੀ ਵਿੱਚੋਂ ਲੋੜੀਂਦੇ ਲਫ਼ਜ਼ ਲੱਭਣ ਦਾ ਗੰਭੀਰ ਜਤਨ। ਜਿੱਥੇ ਸਾਡੇ ਵਿੱਚੋਂ ਬਹੁਤਿਆਂ ਦੀ ਰੁਚੀ ਬਣੇ-ਬਣਾਏ, ਘੜੇ-ਘੜਾਏ ਲਫ਼ਜ਼ ਹਿੰਦੀ-ਸੰਸਕ੍ਰਿਤ ਵਿੱਚੋਂ ਥੋਕ ਦੇ ਹਿਸਾਬ ਨਾਲ ਚੁੱਕਣ ਦੀ ਐ, ਉਨ੍ਹਾਂ ਵਿੱਚੋਂ ਕੁੱਝ

ਉਰਦੂ-ਫ਼ਾਰਸੀ ਦੀ ਥਾਂ, ਪੰਜਾਬੀ ਦੇ ਆਪਣੇ ਸ਼ਬਦ-ਭੰਡਾਰ ਨੂੰ ਫਰੋਲ ਕੇ ਉਸ ਵਿੱਚੋਂ ਲਫ਼ਜ਼ ਚੁੱਕਣ ਜਾਂ ਘੜਨ ਦੀ ਐ। ਅਜੇ ਤਜਰਬੇ ਦੇ ਪੜਾ ਉੱਤੇ ਹੋਣ ਕਾਰਨ ਉਹ ਭੁੱਲਾਂ ਜ਼ਰੂਰ ਕਰਨਗੇ ਤੇ ਕਈ ਵਾਰੀ ਅਰਥਾਂ ਦੀ ਗੁਲਜ਼ਰੀ ਉੱਤੇ ਨਿਸ਼ਾਨਾ ਲਾਉਣ ਦੀ ਥਾਂ ਸ਼ਾਇਦ ਉਸ ਦੇ ਹਾਲਿਆਂ ਨੂੰ ਫੁੰਡੀ ਜਾਣ ਨੂੰ ਹੀ ਵੱਡੀ ਪ੍ਰਾਪਤੀ ਮੰਨ ਲੈਣ ਦੀ ਭੁੱਲ ਕਰਨਗੇ, ਪਰ ਜੋ ਉਹ ਕਰ ਰਹੇ ਨੇ, ਉਸ ਨਾਲ ਉਨ੍ਹਾਂ ਦੇ ਆਪਣੇ ਆਪ ਉੱਤੇ ਭਰੋਸੇ ਵਿਚ ਵਾਧਾ ਹੋਣਾ ਕੁਦਰਤੀ ਹੈ। ਆਪਣੀ ਗੱਲ ਆਪਣੇ ਪਾਠਕਾਂ ਤਕ ਪਹੁੰਚਾਉਣ ਵਿਚ ਨਵੇਂ ਲੇਖਕਾਂ ਨੂੰ ਬੜੀ ਭਾਰੀ ਸਹੂਲਤ ਹੁੰਦੀ ਹੋਵੇਗੀ।

ਹਰਸਰਨ : ਪਾਕਿਸਤਾਨ ਦੀ ਆਰਥਿਕਤਾ ਦਾ ਕੀ ਹਾਲ ਏ ? ਇਸ ਦਾ ਉਨ੍ਹਾਂ ਦੇ ਸਾਹਿੱਤ ਨਾਲ ਵੀ ਕੋਈ ਸੰਬੰਧ ਹੈ ਕਿ ਨਹੀਂ ?

ਪ੍ਰੀਤਮ ਸਿੰਘ : ਪਾਕਿਸਤਾਨ ਦਾ ਸਾਡੇ ਦੇਸ ਦੀ ਆਰਥਿਕਤਾ ਨਾਲ ਮੁਕਾਬਲਾ ਕਰਨਾ ਠੀਕ ਨਹੀਂ। ਅਸੀਂ ਉਨ੍ਹਾਂ ਤੋਂ ਤਕਰੀਬਨ ਹਰ ਪੱਖੋਂ ਅੱਗੇ ਲੱਗਦੇ ਆਂ। ਨਵੀਂ ਟੈਕਨਾਲੋਜੀ, ਨਵੀਂ ਇੰਡਸਟਰੀ ਓਥੇ ਸਾਡੇ ਜਿੰਨੀ ਨਹੀਂ ਦਿੱਸਦੀ। ਸਾਡੇ ਵਾਂਗ ਪਿੰਡ ਪਿੰਡ ਪੱਕੀ ਸੜਕ ਨਹੀਂ ਪਹੁੰਚੀ। ਅਜੇ ਵੱਡੀਆਂ ਜ਼ਿਮੀਂਦਾਰੀਆਂ, ਅਮਲੀ ਤੌਰ ਉੱਤੇ, ਜਿਉਂ ਦੀਆਂ ਤਿਉਂ ਕਾਇਮ ਨੇ। ਮਜ਼ਹਬ ਦਾ ਸਥਾਪਿਤ ਹਿੱਸਾ ਗੱਜ-ਵੱਜ ਕੇ ਸਥਾਪਤੀ ਦਾ ਹੱਥ-ਠੋਕਾ ਬਣਿਆ ਹੋਇਐ। ਮਨੁੱਖੀ ਰਿਸ਼ਤਿਆਂ ਦਾ ਕਲੇਵਰ ਅਜੇ ਬਹੁਤ ਸਾਰਾ ਪੁਰਾਣਾ ਈ ਐ; ਏਸ ਲਈ ਉਨ੍ਹਾਂ ਦੇ ਰਸਮ-ਰਿਵਾਜ; ਮਨ-ਪਰਚਾਵੇ ਤੇ ਸੁਆਦ, ਵੈਰ ਤੇ ਪਿਆਰ, ਸਾਡੇ ਨਾਲੋਂ ਬਹੁਤੇ ਉਨ੍ਹਾਂ ਲੀਹਾਂ ਉੱਤੇ ਹੀ ਚੱਲ ਰਹੇ ਨੇ, ਜਿਨ੍ਹਾਂ ਉੱਤੇ ਦੇਸ ਦੀ ਵੰਡ ਤੋਂ ਪਹਿਲਾਂ ਚੱਲਦੇ ਸਨ। ਮੈਂ ਇਹ ਅਨੁਮਾਨ ਨਨਕਾਣਾ ਸਾਹਿਬ ਵਿਚ ਦੂਰੋਂ ਦੂਰੋਂ ਆਏ ਪੇਂਡੂ ਲੋਕਾਂ ਤੇ ਨਨਕਾਣਾ ਸਾਹਿਬ ਨਾਲ ਲੱਗਦੇ ਪਿੰਡਾਂ ਦੇ ਸਰਸਰੀ ਸਰਵੇਖਣ ਤੋਂ ਲਾਇਐ; ਏਸ ਲਈ ਜ਼ਰੂਰੀ ਨਹੀਂ ਕਿ ਮੇਰਾ ਅਨੁਮਾਨ ਸਾਰਾ ਠੀਕ ਹੋਵੇ ਪਰ ਉੱਪਰਲੇ ਪ੍ਰਸੰਗ ਵਿਚ ਰੱਖ ਕੇ ਵੇਖਿਆਂ ਪਾਕਿਸਤਾਨ ਦੀ ਵਰਤਮਾਨ ਸਾਹਿੱਤਿਕ ਸਥਿਤੀ ਬਾਰੇ ਅਰਥ-ਭਰਪੂਰ ਸੋਝੀ ਦੀ ਆਸ, ਵਧੇਰੇ ਹੋ ਸਕਦੀ ਐ। ਇਸੇ ਪ੍ਰਸੰਗ ਦੇ ਕਾਰਨ ਈ ਸਾਡੇ ਪੰਜਾਬ ਨਾਲੋਂ ਕਿਤੇ ਵੱਧ, ਪਾਕਿਸਤਾਨੀ ਪੰਜਾਬ ਵਿਚ ਪੰਜਾਬੀ ਦੀਆਂ ਉਪ-ਬੋਲੀਆਂ, ਪੰਜਾਬ ਦੇ ਵਹਿਮਾਂ-ਭਰਮਾਂ, ਸੰਗੀਤ ਦੀਆਂ ਸੁਰਾਂ ਤੇ ਧੁਨਾਂ ਅਤੇ ਹਰ ਤਰ੍ਹਾਂ ਦੇ ਅਣਲਿਖੇ, ਚੇਤਿਆਂ ਵਿਚ ਸਾਂਭੇ ਸਾਹਿੱਤ ਨੂੰ ਸੰਭਾਲਣ ਦੇ ਮੌਕੇ ਮੌਜੂਦ ਨੇ। ਅਸੀਂ ਕੁੱਝ ਤੇਜ਼ੀ ਨਾਲ ਬਦਲੇ ਹਾਂ, ਉਹ ਵੀ, ਆਸ ਹੈ, ਹੁਣ ਅੱਗੇ ਨਾਲੋਂ ਤੇਜ਼ ਰਫ਼ਤਾਰ ਨਾਲ ਈ ਬਦਲਣਗੇ। ਇਹ ਤਬਦੀਲੀ ਜ਼ਿੰਦਗੀ ਦਾ ਅਟੁੱਟ ਹਿੱਸੈ, ਏਸ ਲਈ ਇਸ ਉੱਤੇ ਕਿਸੇ ਨੂੰ ਅਫ਼ਸੋਸ ਨਹੀਂ ਹੋਣਾ ਚਾਹੀਦਾ, ਪਰ ਇਸ ਦੇ ਜਿਹੜੇ ਭਾਗ ਅਗਲੇਰੀਆਂ ਪੀੜ੍ਹੀਆਂ ਦੇ ਗਿਆਨ ਲਈ ਸੰਭਾਲੇ ਜਾ ਸਕਣ, ਉਨ੍ਹਾਂ ਨੂੰ ਵੇਲੇ ਸਿਰ ਸਾਂਭਣਾ ਸਾਡਾ ਫ਼ਰਜ਼ ਬਣਦੈ ਤੇ ਜਿਹੜੇ ਭਾਗ ਹੁਣ ਕੰਮ ਆ ਸਕਦੇ ਨੇ, ਉਨ੍ਹਾਂ ਨੂੰ ਅਣਗਹਿਲੀ ਜਾਂ ਆਲਸ ਕਰ ਕੇ ਮਰਨ ਦੇਣਾ, ਸਾਡੀ ਭੁੱਲ ਹੋਵੇਗੀ। ਮੇਰੀ ਜਾਚੇ ਪੰਜਾਬ

ਦੇ ਸਚੇਤ ਪਾਕਿਸਤਾਨੀ ਲੇਖਕਾਂ ਨੂੰ ਇਸ ਖ਼ਤਰੇ ਤੋਂ ਬਚਣ ਦੀ ਕਾਫ਼ੀ ਲੋੜ ਐ ਕਿ ਪੁਰਾਤਨਤਾ ਵਿਚੋਂ ਸਾਰਥਿਕਤਾ ਦੀ ਸੰਭਾਲ ਕਰਦਿਆਂ ਕਿਤੇ ਪੁਰਾਤਨਵਾਦ ਦੀ ਜਿੱਲ੍ਹਣ ਵਿਚ ਈ ਨਾ ਫਸ ਜਾਣ।

ਹਰਸਰਨ : ਪਤਾ ਲੱਗੈ ਕਿ ਪਾਕਿਸਤਾਨੀ ਲੇਖਕ ਪੰਜਾਬੀ ਨੂੰ ਗੁਰਮੁਖੀ ਲਿਪੀ ਵਿਚ ਵੀ ਲਿਖਣ ਲੱਗ ਪਏ ਨੇ ?

ਪ੍ਰੀਤਮ ਸਿੰਘ : ਪਾਕਿਸਤਾਨ ਦੇ ਸਚੇਤ ਪੰਜਾਬੀ ਲੇਖਕਾਂ ਦੀ ਬੜੀ ਭਾਰੀ ਇੱਛੈ ਕਿ ਕਿਸੇ ਤਰ੍ਹਾਂ ਉਹ ਉਰਦੂ ਦਾ ਗਲਾਵਾਂ ਗਲੋਂ ਲਾਹ ਦੇਣ। ਪਾਕਿਸਤਾਨ ਦੀ ਪਾਰਲੀਮੈਂਟ ਵਿਚ ਪੰਜਾਬੀ ਦੇ ਇਕ ਨੌਜਵਾਨ ਅਦੀਬ, ਅਫ਼ਜ਼ਲ ਅਹਿਸਨ ਹੁਰਾਂ ਨੇ ਇਕ ਵਾਰੀ ਏਥੋਂ ਤਕ ਕਹਿ ਦਿੱਤਾ ਸੀ ਕਿ 'ਜੇ ਉਰਦੂ ਨੇ, ਆਪਣੀ ਲਿਪੀ ਕਰ ਕੇ, ਪੰਜਾਬੀ ਦੇ ਭਵਿੱਖ ਨੂੰ ਨਹੀਂ ਉੱਸਰਨ ਦੇਣਾ ਤਾਂ ਗੁਰਮੁਖੀ ਲਿਪੀ ਨੂੰ ਪੰਜਾਬੀ ਦੀ ਸਰਕਾਰੀ ਲਿਪੀ ਬਣਾ ਦਿੱਤਾ ਜਾਵੇ। ਪੰਜਾਬੀ ਲੋਕਾਂ ਨੂੰ ਇਹ ਸਮਝਾਉਣਾ ਕਿ ਸਾਡੇ ਲਈ ਗੁਰਮੁਖੀ ਲਿਪੀ ਈ ਠੀਕ ਐ, ਇਹ ਸਾਡਾ ਲੇਖਕਾਂ ਦਾ ਕੰਮ ਹੋਵੇਗਾ ਤੇ ਇਹ ਕੰਮ ਅਸੀਂ ਆਪੇ ਭੁਗਤਾ ਲਵਾਂਗੇ। ਸਰਕਾਰ ਨੂੰ ਇਸ ਬਾਰੇ ਕੋਈ ਤੌਖਲਾ ਨਹੀਂ ਹੋਣਾ ਚਾਹੀਦਾ।' ਇਹ ਗੱਲ ਅਫ਼ਜ਼ਲ ਅਹਿਸਨ ਨੇ ਮੈਨੂੰ ਆਪ ਦੱਸੀ ਸੀ। ਪੰਜਾਬ ਯੂਨੀਵਰਸਿਟੀ ਦੇ ਤਕਰੀਬਨ ਸਾਰੇ ਲੈਕਚਰਾਰ ਗੁਰਮੁਖੀ ਜਾਣਦੇ ਨੇ। ਪੀ-ਐੱਚ.ਡੀ. ਕਰਨ ਵਾਲੇ ਕਈ ਵਿਦਿਆਰਥੀਆਂ ਦੀਆਂ ਚਿੱਠੀਆਂ ਤੋਂ ਪਤਾ ਲੱਗੈ ਕਿ ਉਹ ਗੁਰਮੁਖੀ ਪੜ੍ਹ ਲੈਂਦੇ ਨੇ। ਅੱਗੇ ਇਕੱਲੇ ਗਿਆਨੀ ਅਬਾਦੁੱਲਾਹ ਦਾ ਨਾਂ ਹੀ ਗੁਰਮੁਖੀ ਨਾਲ ਜੁੜਦਾ ਸੀ, ਪਰ ਓਥੇ ਜਾ ਕੇ ਵੇਖਿਆ ਕਿ ਮਰਦਾਨੇ ਦੀ ਤੇ ਸੱਤੇ-ਬਲਵੰਡ ਦੀ ਔਲਾਦ ਗੁਰਮੁਖੀ ਚੰਗੀ ਤਰ੍ਹਾਂ ਜਾਣਦੀ ਐ। ਉਨ੍ਹਾਂ ਵਿੱਚੋਂ ਕਈ ਨਨਕਾਣੇ ਸਾਹਿਬ ਮਿਲੇ ਵੀ ਸਨ। ਹਨੀਫ਼ ਚੌਧਰੀ, ਮੁਲਤਾਨ ਵਿਚ ਕੰਮ ਕਰਨ ਵਾਲਾ ਕਹਾਣੀਕਾਰ, ਗੁਰਮੁਖੀ ਪੜ੍ਹ ਲੈਂਦੈ। ਏਸੇ ਤਰ੍ਹਾਂ, ਹੋਰ ਨਵੇਂ ਤੇ ਨੌਜਵਾਨ ਲੇਖਕ ਕਾਫ਼ੀ ਗਿਣਤੀ ਵਿਚ ਗੁਰਮੁਖੀ ਸਿੱਖ ਰਹੇ ਨੇ ਤਾਂ ਜੋ ਸਾਡੇ ਪੰਜਾਬ ਵਿਚ ਪੈਦਾ ਹੋ ਰਹੇ ਤੇ ਪੁਰਾਣੀ ਗੁਰਮੁਖੀ ਦੇ ਅਦਬ ਨਾਲ ਜਾਣਕਾਰੀ ਹਾਸਲ ਕਰ ਸਕਣ। 'ਉਰਦੂ=ਮੁਸਲਮਾਨ ਤੇ ਗੁਰਮੁਖੀ=ਸਿੱਖ' ਵਾਲੀ ਬਰਾਬਰਤਾ ਦਾ ਜ਼ੋਰ ਨੌਜਵਾਨ ਪਾਕਿਸਤਾਨੀ ਪੰਜਾਬੀ ਲੇਖਕਾਂ ਤੇ ਬੁੱਧੀਮਾਨਾਂ ਵਿਚ ਮੈਨੂੰ ਕਾਫ਼ੀ ਘੱਟ ਗਿਆ ਲੱਗਾ ਹੈ।

ਹਰਸਰਨ : ਨਜਮ ਹੁਸੈਨ ਹੁਰੀਂ ਬਾਰ ਦੀ ਉਪ-ਬੋਲੀ ਵਿਚ ਲਿਖਦੇ ਨੇ। ਇਸ ਉਪ-ਬੋਲੀ ਵਿਚ ਲਿਖ ਕੇ ਉਨ੍ਹਾਂ ਆਪਣੇ ਪਾਠਕਾਂ ਦਾ ਖੇਤਰ ਸੀਮਿਤ ਕੀਤਾ ਹੋਇਐ। ਮਸਲਨ, ਏਧਰਲੇ ਪੰਜਾਬ ਵਿਚ ਕੋਈ ਲੇਖਕ ਕੇਵਲ ਪੁਆਧੀ ਵਿਚ ਈ ਲਿਖੇ ਤਾਂ ਉਹ ਬਹੁਤਾ ਪਾਪੂਲਰ ਨਹੀਂ ਹੋਵੇਗਾ। ਮੈਂ ਆਪਣੇ ਨਾਟਕ 'ਉਦਾਸ ਲੋਕ' ਵਿਚ ਪੋਠੋਹਾਰੀ ਦੀ ਕਾਫ਼ੀ ਵਰਤੋਂ ਕੀਤੀ ਤਾਂ ਪਾਠਕਾਂ ਤੇ ਕਲਾਕਾਰਾਂ ਨੂੰ ਬੜੀ ਔਖ ਦਾ ਸਾਹਮਣਾ ਕਰਨਾ ਪਿਆ। ਇਹੋ ਹਾਲ ਦੁੱਗਲ ਦੇ ਨਾਵਲ 'ਆਂਦਰਾਂ' ਦਾ ਹੋਇਆ ਸੀ।

ਪ੍ਰੀਤਮ ਸਿੰਘ : ਭਾਵੇਂ ਮੈਂ ਪਾਕਿਸਤਾਨੀ ਵੀਰਾਂ ਦੇ ਪੱਖ ਨੂੰ ਸੁਣਿਆ ਨਹੀਂ; ਪਰ ਕਿਸੇ ਉਪ-ਭਾਸ਼ਾ ਦੀ ਪੰਜਾਬੀ ਭਾਸ਼ਾ ਵਜੋਂ ਪੂਰੀ ਵਰਤੋਂ ਦੇ ਮੈਂ ਹੱਕ ਵਿਚ ਨਹੀਂ

ਆਂ। ਮੈਂ ਸਮੁੱਚੇ ਪੰਜਾਬੀ-ਭਾਸ਼ੀ ਖੇਤਰ ਦੀ ਫਰੋਲ ਉਪਰੰਤ ਉਸ ਦੀ ਸ਼ਬਦਾਵਲੀ ਦੀ ਸੂਝਵਾਨ ਵਰਤੋਂ ਦੇ ਬਹੁਤ ਹੱਕ ਵਿਚ ਆਂ। ਸ਼ਬਦ ਕਿਸੇ ਵੀ ਉਪ-ਭਾਸ਼ਾ ਦਾ ਪਿਆ ਹੋਵੇ, ਵਰਤ ਲੈਣਾ ਠੀਕ ਐ, ਪਰ ਸਮੁੱਚੀ ਉਪ-ਭਾਸ਼ਾ ਦੀ ਵਰਤੋਂ ਇਸ ਤੋਂ ਵੱਖਰੀ ਤਰ੍ਹਾਂ ਦੀ ਗੱਲ ਐ।

ਹਰਸਰਨ : ਮੈਂ ਪਾਕਿਸਤਾਨੀ ਕਵੀਆਂ ਦੀਆਂ ਉਹ ਕਵਿਤਾਵਾਂ ਪੜ੍ਹੀਆਂ ਹੋਈਆਂ ਨੇ ਜਿਨ੍ਹਾਂ ਵਿਚ ਉਨ੍ਹਾਂ ਨੇ 1971 ਦੀ ਲੜਾਈ ਸਮੇਂ ਭਾਰਤੀ ਹੁਕਮਰਾਨਾਂ ਨੂੰ ਭੰਡਿਆ ਸੀ, ਭਾਰਤ ਵਿਰੁੱਧ ਜ਼ਹਿਰ ਉਗਲਿਆ ਸੀ। ਮੈਂ ਨਹੀਂ ਸਮਝਦਾ ਕਿ ਹੁਣ ਉਨ੍ਹਾਂ ਵਿਚ ਸਾਡੇ ਸਾਹਿੱਤ ਲਈ ਜਾਂ ਸਾਡੇ ਲਈ ਇਕਦਮ ਹੇਜ ਜਾਗ ਪਿਆ ਹੋਵੇਗਾ। ਵਕਤੀ ਮੁਲਾਕਾਤਾਂ ਸੈਂਟੀਮੈਂਟਲ ਹੁੰਦੀਆਂ ਨੇ ਤੇ ਉਨ੍ਹਾਂ ਤੋਂ ਮਨ ਦੀਆਂ ਡੂੰਘਿਆਈਆਂ ਦਾ ਅਨੁਮਾਨ ਨਹੀਂ ਲਾਇਆ ਜਾ ਸਕਦਾ।

ਪ੍ਰੀਤਮ ਸਿੰਘ : ਫੇਰ ਦੱਸੋ ਤੁਸੀਂ ਕੀ ਚਾਹੁੰਦੇ ਓ ? ਅਮਨ, ਸੁਲਹ ਤੇ ਭਰੱਪਣ ਦੀ ਸੁਰ ਉੱਚੀ ਨਾ ਹੋਣ ਦਿੱਤੀ ਜਾਵੇ ? ਜਦੋਂ ਉਹ ਭੂਤਰੇ ਹੋਏ ਸਨ, ਓਦੋਂ ਤੁਸੀਂ ਘੱਟ ਭੂਤਰੇ ਹੋਏ ਸਾਓ ? ਲੜਾਈ ਤਾਂ ਝੱਲ ਹੋਇਆ; ਭਰਾਵਾਂ ਵਿਚ ਹੋਵੇ ਤਾਂ ਉਸ ਤੋਂ ਵੀ ਮਾੜੀ ਗੱਲ ਹੋਈ। ਸਾਡੇ ਭਾਣੇ ਇਹ ਝੱਲ ਉਨ੍ਹਾਂ ਨੂੰ ਕੁੱਦਿਆ ਸੀ, ਉਨ੍ਹਾਂ ਸਾਰਿਆਂ ਦੇ ਭਾਣੇ ਇਹ ਝੱਲ ਸਾਨੂੰ ਕੁੱਦਿਆ ਸੀ। ਸਾਡਾ ਪੰਜਾਬੀਆਂ ਦਾ ਈ ਨਹੀਂ, ਸਾਰੇ ਭਾਰਤ ਦਾ, ਬਲਕਿ ਸਾਰੀ ਮਨੁੱਖਤਾ ਦਾ ਭਲਾ ਇਸ ਵਿਚ ਐ ਕਿ ਸਰਹੱਦ ਦੇ ਦੋਵੇਂ ਪਾਸੇ ਉਹ ਲੋਕ ਨਿੱਤਰ ਕੇ ਸਾਹਮਣੇ ਆਉਣ ਜਿਹੜੇ ਸ਼ੱਕ-ਸ਼ੁਬ੍ਹੇ ਤੇ ਵੈਰ-ਵਿਰੋਧ ਦੀ ਥਾਂ ਨਿੱਘ ਤੇ ਪ੍ਰੇਮ-ਪਿਆਰ ਤੇ ਆਪਾ ਵਾਰਨ ਦੀ ਵਾਰਤਾ ਸ਼ੁਰੂ ਕਰਨ। ਤੁਸੀਂ ਗਏ ਨਹੀਂ, ਮੈਂ ਹੋ ਆਇਆਂ। ਜਿਹੜੇ ਨਿੱਕੇ ਨਿੱਕੇ ਤਜਰਬੇ ਮੇਰੇ ਨਾਲ ਵਾਪਰੇ ਨੇ, ਉਨ੍ਹਾਂ ਦੀ ਕਦਰ ਤੁਹਾਡੇ ਵਰਗੇ ਲੇਖਕਾਂ ਨੂੰ ਪਾਉਣੀ ਚਾਹੀਦੀ ਐ ਕਿਉਂਕਿ ਇਹ ਤਜਰਬੇ ਮੇਰੇ ਈ ਨਹੀਂ, ਹਰ ਇਕ ਯਾਤਰੂ ਦੇ ਆਪੋ ਆਪਣੇ ਹੋਣ ਦੇ ਬਾਵਜੂਦ ਇਕੋ ਵੰਨਗੀ ਦੇ ਨੇ। ਚੇਤੇ ਰੱਖਿਓ ਕਿ ਜਦੋਂ ਅਸੀਂ ਗਏ ਸਾਂ ਓਦੋਂ ਪਾਕਿਸਤਾਨ ਨਾਲ ਲੜਾਈ ਦੀ ਯਾਦ ਅਜੇ ਤਾਜ਼ੀ ਸੀ। ਜਿਹੜੇ ਬੰਦੇ ਸਾਨੂੰ ਮਿਲੇ, ਉਨ੍ਹਾਂ ਵਿੱਚੋਂ ਹਰ ਇਕ ਦਾ ਕੋਈ ਨਾ ਕੋਈ ਦੂਰ ਨੇੜੇ ਦਾ ਰਿਸ਼ਤੇਦਾਰ ਲੜਾਈ ਦਾ ਦੈਂਤ ਚਟਮ ਕਰ ਚੁੱਕਾ ਸੀ। ਇਸ ਪਿਛੋਕੜ ਵਿਚ, ਸਖ਼ਤ ਸਰਦੀਆਂ ਦੇ ਬਾਵਜੂਦ, ਗੁਰਦੁਆਰੇ ਦੇ ਬੂਹੇ ਅੱਗੇ—ਉਸ ਗੁਰਦੁਆਰੇ ਦੇ ਬਾਹਰ, ਜਿਸ ਦੇ ਅੰਦਰ ਉਨ੍ਹਾਂ ਨੂੰ ਜਾਣ ਤੋਂ ਰੋਕਣ ਲਈ ਸਖ਼ਤ ਪਹਿਰਾ ਲੱਗਾ ਹੁੰਦਾ ਸੀ—ਜੇ ਕੋਈ ਮੁਸਲਮਾਨ, ਸਾਰੀ ਰਾਤ ਇਸ ਉਡੀਕ ਵਿਚ ਖੜਾ ਰਹੇ ਕਿ ਪਤਾ ਨਹੀਂ ਕਿਸ ਵੇਲੇ ਕੋਈ ਸਿੱਖ ਅੰਦਰੋਂ ਨਿਕਲੇ ਤੇ ਉਹ ਆਪਣੇ ਪੁਰਾਣੇ ਦੇਸ ਦੀ ਕਨਸੋ ਲੈ ਕੇ ਸੁਰਖ਼ਰੂ ਹੋਵੇ, ਤਾਂ ਕੀ ਤੁਹਾਡੇ ਅੰਦਰਲਾ ਲੇਖਕ ਇਸ ਨੂੰ ਵਕਤੀ ਸੈਂਟੀਮੈਂਟਲਲਿਜ਼ਮ ਦਾ ਲੇਬਲ ਲਾ ਕੇ ਨਿੰਦ ਛਡੇਗਾ ? ਨਨਕਾਣੇ ਦੇ ਬਾਜ਼ਾਰ ਵਿਚ ਮੈਨੂੰ ਇਕ ਅੱਧਖੜ ਬੰਦੇ ਨੇ, ਬਾਜ਼ਾਰ ਵਿਚ ਤੁਰੇ ਜਾਂਦੇ ਨੂੰ ਖੜਾ ਕਰ ਕੇ ਪੁੱਛਿਆ, "ਸਰਦਾਰ ਜੀ, ਕੋਈ ਗੁਰਦਾਸਪੁਰੋਂ ਆਇਆ ਹੋਵੇ ?" ਮੇਰੇ ਨਾਲ ਦ

ਮਿੱਤਰ ਗੁਰਦਾਸਪੁਰ ਜ਼ਿਲੇ ਦਾ ਸੀ। ਮੈਂ ਕਿਹਾ, "ਵੀਰ ਮੇਰੇ! ਇਹ ਵੇਖ ਖ਼ਾਂ ਗੁਰਦਾਸਪੁਰੀਏ।" ਉਸ ਦੀਆਂ ਅੱਖਾਂ ਇਕਦਮ ਲਿਸ਼ਕ ਉੱਠੀਆਂ। ਬੜੀ ਭਾਰੀ ਬਿਹਬਲਤਾ ਨਾਲ ਉਸ ਨੇ ਦੁਹਰਾਇਆ, "ਸਰਦਾਰ ਜੀ, ਤੁਸੀਂ ਗੁਰਦਾਸਪੁਰੋਂ ਜੇ?" ਹਾਮੀ ਭਰੇ ਜਾਣ ਦੀ ਦੇਰ ਸੀ ਕਿ ਉਸ ਨੇ ਧਾ ਗਲਵੱਕੜੀ ਪਾ ਲਈ ਤੇ ਉੱਚੀ ਉੱਚੀ ਡੁਸਕਣ ਲੱਗ ਪਿਆ। ਉਸ ਵੇਲੇ ਮੇਰੀਆਂ ਅੱਖਾਂ ਵੀ ਬਦੋਬਦੀ ਗਿੱਲੀਆਂ ਹੋ ਗਈਆਂ ਤੇ ਮੈਨੂੰ ਇਉਂ ਲੱਗਿਆ ਜਿਵੇਂ ਮੈਂ ਨਿਰੋਲ ਮਾਨਵਤਾ ਦੇ ਕਿਸੇ ਸਰੋਵਰ ਵਿਚ ਇਸ਼ਨਾਨ ਕਰ ਰਿਹਾ ਹੋਵਾਂ। ਵਾਘੇ ਤੋਂ ਨਨਕਾਣੇ ਵੱਲ ਜਾਂਦੀ ਵਾਰੀ, ਰਾਤ ਨੂੰ, ਸਾਡੀ ਗੱਡੀ ਸ਼ੇਖ਼ੂਪੁਰ ਸਟੇਸ਼ਨ ਉੱਤੇ ਠਹਿਰੀ। ਉਸੇ ਵੇਲੇ ਸਾਹਮਣੇ ਪਲੇਟਫ਼ਾਰਮ ਉੱਤੇ, ਲਾਹੌਰ ਨੂੰ ਜਾਣ ਵਾਲੀ ਗੱਡੀ ਆ ਕੇ ਰੁਕੀ। ਇਕ ਗਲਾਸ ਪਾਣੀ ਲੈਣ ਲਈ ਮੈਂ ਪਲੇਟਫ਼ਾਰਮ ਉੱਤੇ ਉਤਰਿਆ। ਨਲਕੇ ਦੀ ਭਾਲ ਵਿਚ ਸਾਂ ਕਿ ਸਾਹਮਣੇ ਗੱਡੀ ਵਿੱਚੋਂ ਮੈਨੂੰ ਇਕ ਨੌਜਵਾਨ ਸ਼ੂਟ ਵੱਟੀ ਆਪਣੇ ਵੱਲ ਆਉਂਦਾ ਦਿੱਸਿਆ। ਮੈਂ ਅਹਿੱਲ ਖੜਾ ਉਸ ਵੱਲ ਵੇਖਦਾ ਰਿਹਾ। ਉਸ ਨੇ ਕੋਲ ਆਉਂਦਿਆਂ ਮੈਨੂੰ ਜੱਫੀ ਪਾ ਲਈ ਤੇ ਹੌਂਕਦਾ ਹੌਂਕਦਾ ਇੱਕੋ ਸਾਹ ਬੋਲਦਾ ਗਿਆ, "ਮੇਰੀ ਗੱਡੀ ਜਾ ਰਹੀ ਐ। ਮੇਰਾ ਤੁਹਾਨੂੰ ਮਿਲਣ ਨੂੰ ਬੜਾ ਜੀ ਕਰਦਾ ਸੀ। ਮੈਂ ਹਬੀਬ ਬੈਂਕ ਲਾਹੌਰ ਵਿਚ ਕਲਰਕ ਆਂ। ਮੇਰਾ ਨਾਂ ਕਰਮ ਇਲਾਹੀ। ਮੈਨੂੰ ਆਪਣਾ ਪਤਾ ਲਿਖ ਭੇਜਣਾ। ਮੈਨੂੰ ਦੱਸੋ ਮੈਂ ਤੁਹਾਨੂੰ ਕੀ ਭੇਜਾਂ? ਅੱਜ ਤੁਹਾਨੂੰ ਜੱਫੀ ਪਾ ਕੇ ਮੇਰੀ ਖ਼ੁਸ਼ੀ ਦੀ ਕੋਈ ਇੰਤਹਾ ਨਹੀਂ ਰਹੀ। ਮੈਂ ਵੀ ਜੇ ਆ ਸਕਿਆ ਤਾਂ ਇਨਸ਼ਾ-ਅੱਲਾਹ, ਤੁਹਾਨੂੰ ਜ਼ਰੂਰ ਮਿਲਾਂਗਾ। ਅੱਛਾ, ਖ਼ੁਦਾ ਹਾਫ਼ਿਜ਼।" ਕਹਿ ਕੇ ਉਹ ਆਪਣੀ ਤੁਰਦੀ ਗੱਡੀ ਵਿਚ ਜਾ ਚੜ੍ਹਿਆ। ਹਬੀਬ ਬੈਂਕ ਦਾ ਇਹ ਕਲਰਕ ਮੈਨੂੰ ਨਹੀਂ ਸੀ ਜਾਣਦਾ, ਸਾਡੇ ਵਿੱਚੋਂ ਕਿਸੇ ਨੂੰ ਵੀ ਨਹੀਂ ਸੀ ਜਾਣਦਾ। ਤੁਸੀਂ ਉਸ ਉੱਤੇ ਕਿਸੇ ਤਰ੍ਹਾਂ ਦੇ 'ਇਜ਼ਮ' ਦਾ ਲੇਬਲ ਪਏ ਲਾਓ, ਪਰ ਮੈਨੂੰ ਉਸ ਵਿਚ ਹਿੰਦੂ-ਮੁਸਲਿਮ-ਸਿੱਖ-ਈਸਾਈ ਵਾਲੇ ਭੇਖਾਂ ਤੋਂ ਪਰੇ ਦੇ, ਨਿਰੋਲ ਇਨਸਾਨ ਦੇ ਦਰਸ਼ਨ ਹੋਏ ਸਨ। ਮੁਆਫ਼ ਕਰਨਾ, ਤੁਹਾਡੇ ਇਸ ਸਵਾਲ ਨਾਲ ਮੈਨੂੰ ਇਉਂ ਲੱਗਿਐ ਜਿਵੇਂ ਤੁਸੀਂ ਆਪਣੇ ਪੁਰਾਣੇ ਪਿੰਡ ਦੇ ਕਿਸੇ ਨਵੇਂ ਗਿਰਾਈਂ ਨੂੰ ਮਿਲਣ ਦੀ ਝਾਕ ਵਿਚ, ਸਰਦੀਆਂ ਦੀ ਸਾਰੀ ਲੰਮੀ ਰਾਤ ਗੁਰਦੁਆਰੇ ਦੇ ਬੂਹੇ ਅੱਗੇ ਚੱਕਰ ਕੱਟਦਿਆਂ ਬਿਤਾਉਣ ਵਾਲੇ ਮੁਹੱਬਤੀ ਬੰਦੇ ਦਾ ਨਿਰਾਦਰ ਕਰ ਦਿੱਤਾ ਹੋਵੇ, ਆਪਣੇ ਪਿਆਰੇ ਗੁਰਦਾਸਪੁਰ ਜ਼ਿਲੇ ਦੇ ਨਾਂ ਉੱਤੇ, ਅਣਜਾਣੇ ਬੰਦੇ ਦੀ ਜੱਫੀ ਵਿਚੋਂ, ਚਿਰੀਂ-ਵਿਛੁੰਨੀ ਧਰਤੀ ਦੀ ਨਿੱਘੀ ਛੋਹ ਦਾ ਸੁਆਦ ਲੈਣ ਵਾਲੇ ਅੱਧਖੜ ਉਮਰ ਦੇ ਮਨੁੱਖ ਦੀ ਬੇਪਤੀ ਕਰ ਦਿੱਤੀ ਹੋਵੇ ਤੇ ਸ਼ੇਖ਼ੂਪੁਰੇ ਦੇ ਪਲੇਟਫ਼ਾਰਮ ਉੱਤੇ ਇਕ ਇਨਸਾਨ ਦੀ ਦੂਜੇ ਇਨਸਾਨ ਨਾਲ ਹੋਈ ਨਿਸ਼ਕਾਮ ਮਿਲਣੀ ਦਾ ਅਪਮਾਨ ਕਰ ਦਿੱਤਾ ਹੋਵੇ!

ਹਰਸਰਨ : ਐਨਾ ਬੁਰਾ ਨਾ ਮਨਾਓ। ਜੇ ਮੈਂ ਸਵਾਲ ਨਾ ਕਰਦਾ ਤਾਂ ਖ਼ਬਰੇ ਤੁਸੀਂ ਇਹ ਟੁੰਬਣ ਵਾਲੇ ਤਜਰਬੇ ਨਾ ਈ ਸੁਣਾਉਂਦੇ। ਅੱਛਾ ਇਹ ਦੱਸੋ ਕਿ ਪਾਕਿਸਤਾਨੀ ਸ਼ਾਇਰ ਮੁਨੀਰ ਨਿਆਜ਼ੀ ਦੇ ਦੋ ਨਾਟਕਾਂ 'ਇਕੱ...

ਸਫ਼ਰ' ਅਤੇ 'ਕਿੱਸਾ ਦੋ ਭਰਾਵਾਂ ਦਾ' ਦਾ ਏਧਰ ਸਾਡੇ ਕੁੱਝ ਲੇਖਕ ਬੜਾ ਸਿਫ਼ਤ-ਭਰਿਆ ਜ਼ਿਕਰ ਕਰਦੇ ਨੇ। ਸ਼ਾਇਦ ਉਨ੍ਹਾਂ ਨੇ ਉਹ ਨਾਟਕ ਆਪ ਪੜ੍ਹੇ ਨਹੀਂ ਹੋਏ, ਕੇਵਲ ਉਨ੍ਹਾਂ ਬਾਰੇ ਸੁਣਿਐ ਈ ਐ। ਤੁਹਾਡੇ ਨਾਲ ਲਾਹੌਰ ਵਿਚ ਇਨ੍ਹਾਂ ਨਾਟਕਾਂ ਬਾਰੇ ਜਾਂ ਹੋਰਨਾਂ ਨਾਟਕਾਂ ਜਾਂ ਰੰਗ-ਮੰਚ ਬਾਰੇ ਕੋਈ ਗੱਲਾਂ ਹੋਈਆਂ ਸਨ ?

ਪ੍ਰੀਤਮ ਸਿੰਘ : ਜੀ ਨਹੀਂ, ਤਰਦਾ ਤਰਦਾ ਜ਼ਿਕਰ, ਹੋਰ ਵੰਨਗੀਆਂ ਦੇ ਲੇਖਕਾਂ ਵਾਂਗ, ਨਾਟਕਕਾਰਾਂ ਦਾ ਵੀ ਹੋਇਆ ਸੀ, ਪਰ ਨਾਟਕਾਂ ਤੇ ਰੰਗ-ਮੰਚ ਦੇ ਵੇਰਵੇ ਤਕ ਗੱਲ ਨਹੀਂ ਸੀ ਪੁੱਜੀ।

ਹਰਸਰਨ : ਪ੍ਰੋਫ਼ੈਸਰ ਸਾਹਿਬ! ਤੁਹਾਡਾ ਸ਼ੁਕਰੀਆ ਕਰਦਾਂ। ਤੁਸੀਂ ਬੜਾ ਸਮਾਂ ਦਿੱਤੈ। ਤੁਹਾਡੀ ਕਿਰਪਾ ਨਾਲ ਅਸੀਂ ਵੀ ਪਾਕਿਸਤਾਨ ਦੀ ਸਾਹਿੱਤਿਕ ਯਾਤਰਾ ਕਰ ਲਈ ਏ।

ਪ੍ਰੀਤਮ ਸਿੰਘ : ਸ਼ੁਕਰੀਆ ਤਾਂ ਸਗੋਂ ਮੈਂ ਕਰਨੈ। ਉਂਜ ਤਾਂ ਖ਼ਬਰੇ ਕਦੀ ਲਿਖਣ ਦਾ ਵਿਹਲ ਮਿਲਦਾ ਕਿ ਨਾ ਪਰ ਤੁਸੀਂ ਬੜੇ ਡਾਢੇ ਨਿਕਲੇ ਓ। ਗੱਲਾਂ ਗੱਲਾਂ ਵਿਚ ਪਤਾ ਈ ਨਹੀਂ ਲੱਗਾ ਕਿ ਕਿੰਨਾ ਸਮਾਂ ਬੀਤ ਚੁੱਕੈ।

# ਵਰਤੀਆਂ ਪੁਸਤਕਾਂ


## 1. ਹੱਥ-ਲਿਖਤਾਂ

ਹਰਿ ਜੀ, *ਸੁਖਮਨੀ ਸਹੰਸ੍ਰਨਾਮਾ* ਕ੍ਰਿਤ ਬਾਬਾ ਮਿਹਰਵਾਂਨ ਦਾ ਪਰਮਾਰਥ, ਰਚਨਾ ਸੰਮਤ 1703 ਬਿ. (ਪ੍ਰੋ. ਪ੍ਰੀਤਮ ਸਿੰਘ ਦੀ ਨਿਜੀ ਲਾਇਬ੍ਰੇਰੀ)।

*ਗ੍ਰੰਥ* ਹਰੀਆ ਜੀ ਦਾ, ਸੰਮਤ 1792 (ਪ੍ਰੋ. ਪ੍ਰੀਤਮ ਸਿੰਘ ਦੀ ਨਿਜੀ ਲਾਇਬ੍ਰੇਰੀ)।

## 2. ਛਪੀਆਂ ਹੋਈਆਂ ਪੁਸਤਕਾਂ

### *(ੳ) ਪੰਜਾਬੀ (ਗੁਰਮੁਖੀ)*

ਅੰਮ੍ਰਿਤਾ ਪ੍ਰੀਤਮ, *ਮੇਰੀ ਚੋਣਵੀਂ ਕਵਿਤਾ*, 1952, ਅੰਮ੍ਰਿਤਸਰ, ਸਿਖ ਪਬਲਿਸ਼ਿੰਗ ਹਾਊਸ ਲਿਮਿਟਿਡ।

ਸੀਤਾ ਰਾਮ ਕੋਹਲੀ ਤੇ ਸੇਵਾ ਸਿੰਘ ਗਿਆਨੀ (ਸੰਪਾ.), *ਵਾਰ ਸ਼ਾਹ ਮੁਹੰਮਦ*, 1957, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ।

ਸੁਰਿੰਦਰ ਸਿੰਘ ਕੋਹਲੀ, ਪ੍ਰੋ., *ਪੰਜਾਬੀ ਸਾਹਿੱਤ ਦਾ ਇਤਿਹਾਸ*, ਤੀਜੀ ਵਾਰ 1950, ਲੁਧਿਆਣਾ, ਲਾਹੌਰ ਬੁਕ ਸ਼ਾਪ।

ਸੁਵਿਨਰ, ਕੇਂਦਰੀ ਪੰਜਾਬੀ ਲੇਖਕ ਸਭਾ, 11 ਜਨਵਰੀ 1981, ਅੰਮ੍ਰਿਤਸਰ।

ਹਰਸਰਨ ਸਿੰਘ, ਟੇਬਲ ਟਾਕ (ਸਾਹਿਤਿੱਕ ਚਰਚਾ), 1976, ਜਲੰਧਰ, ਕੇ. ਲਾਲ ਐਂਡ ਕੰਪਨੀ।

ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਗੰਡਾ ਸਿੰਘ (ਸੰਪਾ.), *ਪੰਜਾਬ ਦੀਆਂ ਵਾਰਾਂ*, 1946, ਅੰਮ੍ਰਿਤਸਰ, ਖ਼ਾਲਸਾ ਕਾਲਜ।

ਜੋਧ ਸਿੰਘ, ਕਿਰਪਾ ਰਾਮ, ਹਰਿੰਦਰ ਸਿੰਘ ਰੂਪ, ਗੁਰਦਿਆਲ ਸਿੰਘ ਢਿੱਲੋਂ ਤੇ ਮੋਹਨ ਸਿੰਘ ਦੀਵਾਨਾ (ਸੰਪਾਦਕੀ ਮੰਡਲ), *ਚਾਤ੍ਰਿਕ ਅਭਿਨੰਦਨ ਗ੍ਰੰਥ*, 1950, ਅੰਮ੍ਰਿਤਸਰ, ਚਾਤ੍ਰਿਕ ਅਭਿਨੰਦਨ ਕਮੇਟੀ।

ਦੌਲਤ ਰਾਮ, ਕਵਿ, *ਰੂਪ ਬਸੰਤ ਵੱਡਾ*, ਸੰਨ ਨਹੀਂ ਹੈ, ਨਵੀਂ ਦਿੱਲੀ, ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਪ੍ਰਾਈਵੇਟ ਲਿਮਿਟਿਡ।

ਪਿਆਰਾ ਸਿੰਘ ਪਦਮ (ਸੰਪਾ.), *ਪੰਜਾਬੀ ਵਾਰਾਂ*, 1980, ਪਟਿਆਲਾ, ਕਲਮ ਮੰਦਿਰ।

ਪ੍ਰੀਤਮ ਸਿੰਘ ਪ੍ਰੋ. (ਸੰਪਾ.), *ਸ਼ਾਹ ਬਹਿਰਾਮ* (ਕ੍ਰਿਤ ਇਮਾਮ ਬਖ਼ਸ਼), 1960, ਚੰਡੀਗੜ੍ਹ, ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ।

—, *ਭਾਈ ਕਾਨ੍ਹ ਸਿੰਘ ਨਾਭਾ ਪਿਛੋਕੜ, ਰਚਨਾ ਤੇ ਮੁਲੰਕਣ*, 1989, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।

—, (ਸੰਪਾ.), *ਮੱਧ ਕਾਲ ਦੀ ਚੋਣਵੀਂ ਪੰਜਾਬੀ ਕਵਿਤਾ*, 1990, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ।

ਬਲਬੀਰ ਸਿੰਘ ਡਾ., *ਸ੍ਰੀ ਚਰਣ ਹਰਿ ਵਿਸਥਾਰ*, ਦੂਜੀ ਐਡੀਸ਼ਨ, 1945, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।

ਬਾਵਾ ਗੰਗਾ ਸਿੰਘ ਬੇਦੀ ਧਾਰੋਵਾਲੀਆ (ਸੰਪਾ.), *ਕਿੱਸਾ ਹੀਰ ਦਮੋਦਰ* (ਦੂਜੀ ਵਾਰ), 1949, ਅੰਮ੍ਰਿਤਸਰ, ਵਜ਼ੀਰ ਹਿੰਦ ਪ੍ਰੈਸ।

ਮਹਿੰਦਰ ਸਿੰਘ ਰੰਧਾਵਾ, (ਸੰਪਾ.) *ਪੰਜਾਬ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਸ੍ਰੀ ਗੁਰੂ ਗ੍ਰੰਥ ਸਾਹਿਬ, 1978, ਸ੍ਰੀ ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

### *(ਅ) ਪੰਜਾਬੀ (ਸ਼ਾਹਮੁਖੀ)*

ਨਰਿੰਦਰ ਨਾਥ, *ਪ੍ਰਹਿਲਾਦ ਭਗਤ*, 1924, ਲਾਹੌਰ, ਪ੍ਰਕਾਸ਼ ਸਟੀਮ ਪ੍ਰੈਸ।

ਮੁਹੰਮਦ ਦੀਨ ਮੌਲਵੀ, *ਬਾਗ਼ਿ ਔਲੀਆਇ-ਹਿੰਦ*, 1907, ਲਾਹੌਰ, ਹਮੀਦੀਆ ਸਟੀਮ ਪ੍ਰੈਸ।

ਮੌਲਾ ਬਖ਼ਸ਼ ਕੁਸ਼ਤਾ, *ਹੀਰ ਰਾਂਝਾ* (ਨਵਾਂ ਤੇ ਵਧਾਇਆ ਐਡੀਸ਼ਨ), 1949, ਲਾਹੌਰ, ਮੁਨਸ਼ੀ ਮੌਲਾ ਬਖ਼ਸ਼ ਕੁਸ਼ਤਾ ਐਂਡ ਸਨਜ਼।

### *(ੲ) ਉਰਦੂ*

ਸੱਯਦ ਅਹਿਮਦ ਦਿਹਲਵੀ, *ਫ਼ਰਹੰਗਿ-ਆਸਫ਼ੀਅਹ* (ਤਰੱਕੀਇ-ਉਰਦੂ ਐਡੀਸ਼ਨ), ਜਿਲਦ ਪਹਿਲੀ, 1974, ਦਿੱਲੀ, ਨੈਸ਼ਨਲ ਅਕਾਡਮੀ।

ਦਾਰਾ ਸ਼ਿਕੋਹ, *ਹਸਨਾਤੁਲ-ਆਰਿਫ਼ੀਨ*, ਅਰਥਾਤ ਸ਼ੱਤਹੀਆਤ (ਫ਼ਾਰਸੀ ਤੋਂ ਉਰਦੂ ਅਨੁਵਾਦ), ਲਾਹੌਰ, ਨਵਲ ਕਿਸ਼ੋਰ ਪ੍ਰੈਸ।

ਮਹਿਮੂਦ ਸ਼ੈਰਾਨੀ, *ਪੰਜਾਬ ਮੇਂ ਉਰਦੂ* (ਦੂਜੀ ਛਾਪ), ਮਕਤਬਾਇ-ਮੁਈਨੁਲ ਅਦਬ, ਲਾਹੌਰ।

### *(ਸ) ਹਿੰਦੀ*

ਕਿਰਣ ਕੁਮਾਰੀ ਗੁਪਤ, *ਹਿੰਦੀ ਕਾਵਯ ਮੇਂ ਪ੍ਰਕ੍ਰਿਤਿ-ਚਿਤ੍ਰਣ*, ਪ੍ਰਯਾਗ, ਸੰ. 2006 ਬਿ., ਹਿੰਦੀ ਸਾਹਿਤਯ ਸੰਮੇਲਨ।

ਨਗੇਂਦ੍ਰ, ਡਾ. (ਸੰਪਾ.), *ਭਾਰਤੀਯ ਵਾਂਙਮਯ*, 2015 ਬਿ., ਝਾਂਸੀ, ਚਿਰਗਾਂਵ, ਸਾਹਿਤਯ ਸਦਨ।

ਸ਼ਿਆਮ ਸੁੰਦਰ ਦਾਸ (ਮੂਲ ਸੰਪਾਦਕ), *ਹਿੰਦੀ ਸ਼ਬਦ ਸਾਗਰ*, ਸਾਤਵਾਂ ਭਾਗ, 1900 ਈ:, ਵਾਰਾਨਸੀ, ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ।

### *(ਹ) ਗੁਜਰਾਤੀ*

ਜੇਠਾ ਲਾਲ ਗੋਵਰਧਨ ਦਾਸ ਸ਼ਾਹ, (ਸੰਪਾ.), *ਭਕ੍ਤ ਕਵਿ ਦਯਾਰਾਮ ਭਾਈ ਨੁ ਜੀਵਨ ਦਰਪਣ*, 1963, ਡਭੋਈ (ਬੜੌਦਾ) ਦਯਾਰਾਮ ਸਮਾਰਕ ਸਮਿਤੀ ਗ੍ਰੰਥ ਮਾਲਾ।

### *(ਕ) ਫ਼ਾਰਸੀ*

ਮੁਹਸਿਨ ਫ਼ਾਨੀ, *ਦਬਿਸਤਾਨਿ-ਮਜ਼ਾਹਿਬ*, 1904, ਕਾਨਪੁਰ, ਮੁਨਸ਼ੀ ਨਵਲ ਕਿਸ਼ੋਰ ਪ੍ਰੈਸ।

ਗ਼ੁਲਾਮ ਸਰਵਰ, ਮੁਫ਼ਤੀ, *ਖ਼ਜ਼ੀਨਤੁਲ-ਅਸਫ਼ੀਅਹ*, 1284 ਹਿ./1867 ਈ., ਲਾਹੌਰ, ਹੋਪ ਪ੍ਰੈਸ।

—, *ਹਕੀਕਤੁਲ ਔਲੀਆ*, 1875-76 ਈ., ਕਾਨਪੁਰ, ਨਵਲ ਕਿਸ਼ੋਰ ਪ੍ਰੈਸ।

### *(ਖ) ਅੰਗਰੇਜ਼ੀ*

Edward G. Browne, *A Literary History of Persia,* Vol. I, 1929, Cambridge, University Press.

Ernest Trumpp, *The Adi Granth or the Holy Scripture of the Sikhs,* Third ed., 1978, New Delhi, Munshi Ram, Manohar Lal.

*Gazetteer of the Lahore District*, 1883-84, Calcutta Central Press Company Limited.

K.M. Munshi, *Gujarati and Its Literature,* 1935, Bombay, Longmans, Green & Co. Ltd.
Krishan Lal, M. Jhaveri, *Milestones in Gujarati Literature,* Second ed., 1938.
T. Burrow, *The Sanskrit Language,* No Date, London, Faber and Faber.

### *3. ਅਖ਼ਬਾਰ*

*ਪੰਜਾਬੀ ਟ੍ਰਿਬਿਊਨ,* ਚੰਡੀਗੜ੍ਹ, 18 ਤੇ 19 ਅਕਤੂਬਰ, 1985.

### *4. ਰਿਸਾਲੇ (ਪੰਜਾਬੀ)*

*ਆਲੋਚਨਾ,* ਜੁਲਾਈ-ਸਤੰਬਰ, 1965, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ।
—, ਅਪ੍ਰੈਲ-ਜੂਨ, 1966.
—, ਜਨਵਰੀ-ਮਾਰਚ, 1968.
*ਸਾਰੰਗ,* ਦਸੰਬਰ, 1930, ਲਾਹੌਰ।
*ਜੀਵਨ ਪ੍ਰੀਤੀ,* ਜੁਲਾਈ, 1958, ਪਟਿਆਲਾ।
*ਪੰਜਾਬੀ ਦੁਨੀਆ,* ਜਨਵਰੀ, 1951, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।
—, ਸਤੰਬਰ, 1951.
—, ਜੂਨ, 1958.
—, ਜਨਵਰੀ-ਫ਼ਰਵਰੀ, 1959.
*ਪ੍ਰੀਤ ਲੜੀ,* ਜਨਵਰੀ, 1951, ਪ੍ਰੀਤਨਗਰ, ਜ਼ਿਲਾ ਅੰਮ੍ਰਿਤਸਰ।
*ਲੋਕ ਹੱਕ,* ਮਾਰਚ, 1978, ਲੁਧਿਆਣਾ।

### *(ਅੰਗਰੇਜ਼ੀ)*

*The Sikh Review,* November, 1955, Calcutta.

# ਨਾਂ-ਸੂਚੀ

(ਇਸ ਸੂਚੀ ਬਾਰੇ ਕੁੱਝ ਚੇਤੇ ਰੱਖਣ ਯੋਗ ਗੱਲਾਂ)

1. ਇਸ ਨਾਂ-ਸੂਚੀ ਵਿਚ ਕੋਟੇਸ਼ਨਾਂ ਵਿਚ ਆਏ ਨਾਂ, ਆਮ ਤੌਰ ਉੱਤੇ, ਸ਼ਾਮਲ ਨਹੀਂ ਕੀਤੇ ਗਏ। ਹੋਰ ਵੀ ਕਈ ਨਾਂ ਜੋ ਦਰਜ ਕਰਨ ਜੋਗ ਨਹੀਂ ਸਮਝੇ ਗਏ, ਛੱਡ ਦਿੱਤੇ ਗਏ ਹਨ।
2. ਐਂਟਰੀਆਂ ਵਿਚਲੇ ਪੰਨਾ-ਸੂਚਕ ਅੰਕਾਂ ਵਿੱਚੋਂ ਕਈਆਂ ਦੇ ਉੱਪਰ ਛੋਟੇ ਅੰਕ ਪਏ ਹੋਏ ਮਿਲਣਗੇ। ਇਹ ਦੱਸਦੇ ਹਨ ਕਿ ਉਸ ਪੰਨੇ ਉੱਤੇ ਸੰਬੰਧਿਤ ਨਾਂ ਕਿੰਨੀ ਵਾਰੀ ਆਇਆ ਹੈ, ਜਿਵੇਂ 'ਅਰਜਨ ਦੇਵ, ਗੁਰੂ' ਦੇ ਅੰਕ ਵੇਰਵੇ ਵਿਚ $64^2$ ਦਾ ਮਤਲਬ ਇਹ ਹੈ ਕਿ 64ਵੇਂ ਸਫ਼ੇ ਉੱਤੇ ਗੁਰੂ ਅਰਜਨ ਦੇਵ ਜੀ ਦਾ ਨਾਂ ਦੋ ਵਾਰੀ ਆਇਆ ਹੈ।
3. ਕਈ ਅੰਕਾਂ ਦੇ ਅੱਗੇ 'ਫੁਨੋ' ਲਿਖਿਆ ਮਿਲੇਗਾ। 'ਫੁਨੋ', 'ਫ਼ੁਟ-ਨੋਟ' ਦਾ ਸੰਖੇਪ ਹੈ। ਇਸ ਦਾ ਮਤਲਬ ਇਹ ਹੋਵੇਗਾ ਕਿ ਇਸ ਐਂਟਰੀ ਲਈ 'ਫ਼ੁਟ ਨੋਟ' ਵੀ ਵੇਖਿਆ ਜਾਏ, ਜਿਵੇਂ 'ਅੰਮ੍ਰਿਤਸਰ—144 ਫੁਨੋ' ਅਰਥਾਤ 'ਅੰਮ੍ਰਿਤਸਰ' ਸ਼ਬਦ ਕਿਤਾਬ ਦੇ ਸਫ਼ਾ 144 ਉੱਤੇ ਦਿੱਤੇ ਫ਼ੁਟ-ਨੋਟ ਵਿਚ ਵੀ ਪ੍ਰਾਪਤ ਹੈ।
4. ਜਿਨ੍ਹਾਂ ਨਾਵਾਂ ਦੇ ਨਾਲ ਗੋਤਾਂ/ਜਾਤਾਂ/ਪੇਸ਼ੇ/ਪਿੰਡ ਜਾਂ ਤਖ਼ੱਲੁਸ ਲਿਖੇ ਮਿਲਦੇ ਹਨ, ਉਨ੍ਹਾਂ ਦੀ ਗੋਤ, ਜਾਤ, ਪੇਸ਼ੇ ਜਾਂ ਤਖ਼ੱਲੁਸ, ਆਦਿ ਪਹਿਲਾਂ ਲਿਖ ਕੇ, ਕੌਮੇ ਦੇ ਬਾਅਦ, ਨਾਂ ਲਿਖਿਆ ਗਿਆ ਹੈ, ਜਿਵੇਂ 'ਅਸ਼ੋਕ, ਸ਼ਮਸ਼ੇਰ ਸਿੰਘ'; 'ਅੱਬਾਸੀ, ਹਾਮਿਦ ਸ਼ਾਹ' ਤੇ 'ਆਨੰਦ, ਮੁਲਕ ਰਾਜ'।